[ਸ੍ਰੀ ਦੀਨਾ ਨਾਥ ਅੱਗਰਵਾਲ]

| | |
|---|---|
| Rajasthan | .. 0.41 |
| Gujarat | .. 0.51 |
| Orissa | .. 1.2 |

ਤੁਸੀਂ ਵੇਖੋਗੇ ਕਿ ਪੰਜਾਬ ਵਿਚ industry ਤੇ ਕਾਫੀ ਤੋਂ ਜ਼ਿਆਦਾ ਖਰਚ ਕੀਤਾ ਜਾ ਰਿਹਾ ਹੈ । ਅਗਰ ਇਸ ਦੀ per-capita ਔਸਤ ਕਢੀ ਜਾਵੇ ਤਾਂ ਇਹ ਇਸ ਤਰ੍ਹਾਂ ਹੈ :—

| | |
|---|---|
| Punjab | .. 223 |
| West Bengal | .. 120 |
| Maharashtra | .. 40 |
| Madras | .. 99 |
| Kerala | .. 45 |
| Bihar | .. 78 |
| Assam | .. 91 |
| Mysore | .. 777 |
| U.P. | .. 93 |
| Jammu & Kashmir | .. 114 |
| Andhra Pradesh | 66 |
| Gujarat & | .. 50 |
| Orissa | .. 43 |

ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਪੰਜਾਬ ਦੀ Industry ਤੇ ਬਹੁਤ ਜ਼ਿਆਦਾ ਖਰਚ ਕੀਤਾ ਜਾ ਰਿਹਾ ਹੈ ਜਿਸ ਦੇ ਨਾਲ industry ਬਹੁਤ flourish ਹੋਈ ਹੈ । ਸਾਡੇ ਭਾਰਤ ਦੇ Prime Minister ਜਦੋਂ ਦੂਸਰੇ ਸੂਬਿਆਂ ਵਿਚ ਜਾਂਦੇ ਹਨ ਤਾਂ ਉਹ ਪੰਜਾਬ ਦੀ industry ਦੇ ਲਿਹਾਜ਼ ਨਾਲ ਬਹੁਤ ਤਾਰੀਫ ਕਰਦੇ ਹਨ ਅਤੇ ਲੁਧਿਆਣੇ ਨੂੰ ਭਾਰਤ ਦਾ Manchester ਕਹਿਕੇ ਪੁਕਾਰਦੇ ਹਨ ।

ਇੰਡਸਟਰੀ ਦੇ ਵਧਣ ਨਾਲ patriotism ਵੀ ਵਧਦੀ ਹੈ । ਜੇ ਦੁਨੀਆਂ ਦੀ ਹਿਸਟਰੀ ਨੂੰ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਜਿਹੜੇ ਦੇਸ਼ਾਂ ਦੇ ਵਿਚ ਇੰਡਸਟਰੀ ਸਭ ਤੋਂ ਜ਼ਿਆਦਾ ਹੈ ਉਨ੍ਹਾਂ ਦੇ ਵਿਚ ਦੇਸ਼ ਭਗਤੀ ਵੀ ਸਭ ਤੋਂ ਜ਼ਿਆਦਾ ਹੈ । ਇਹੋ ਕਾਰਨ ਹੈ ਕਿ ਜਿਹੜਾ industrialist ਹੁੰਦਾ ਹੈ ਉਹ ਹਮੇਸ਼ਾ patriot ਹੁੰਦਾ ਹੈ । ਚੇਅਰਮੈਨ ਸਾਹਿਬ, ਜਿਸ ਵੇਲੇ ਮੁਲਕ ਦੇ ਵਿਚ law and order ਖਰਾਬ ਹੁੰਦਾ ਹੈ ਤਾਂ ਉਸ ਦੇ ਨਾਲ ਇੰਡਸਟਰੀ ਨੂੰ ਸਟ ਵਜਦੀ ਹੈ ਇਸ ਵਾਸਤੇ industrialist ਹਮੇਸ਼ਾ ਅਮਨ ਦਾ ਹਾਮੀ ਹੁੰਦਾ ਹੈ ਔਰ ਉਸ ਦੀ ਇਹ ਖਾਹਿਸ਼ ਰਹਿੰਦੀ ਹੈ ਕਿ ਦੇਸ਼ ਤਰੱਕੀ ਕਰੇ । ਇਸ ਤੋਂ ਇਲਾਵਾ ਅਗਰ ਅਸੀਂ ਪਲਾਨ ਨੂੰ ਦੇਖੀਏ ਤਾਂ ਉਸ ਦੇ ਵਿਚ ਅਸੀਂ ਜੋ ਕੁਝ ਇੰਡਸਟਰੀ ਲਈ ਖਰਚ ਕੀਤਾ ਹੈ ਉਹ ਦੂਸਰਿਆਂ ਸੂਬਿਆਂ ਦੇ ਨਾਲ ਮੁਕਾਬਲਾ ਕਰਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਅਸੀਂ ਉਨ੍ਹਾਂ ਦੇ ਨਾਲੋਂ ਅਗੇ ਜਾ ਰਹੇ ਹਾਂ । ਦੂਸਰੇ ਪੰਜ ਸਾਲਾ ਪਲਾਨ ਦੇ ਵਿਚ ਟੋਟਲ ਬਜਟ ਦਾ ਅਸੀਂ 3.4% ਖਰਚ ਕੀਤਾ ਸੀ, ਮਧ ਪ੍ਰਦੇਸ਼ ਵਾਲਿਆਂ ਨੇ 2.7% ਖਰਚ ਕੀਤਾ ਸੀ, ਮਹਾਰਾਸ਼ਟਰ ਵਾਲਿਆਂ ਨੇ 2.3% ਕੀਤਾ ਸੀ । ਹੁਣ ਤੀਸਰੇ ਪੰਜ ਸਾਲਾ ਪਲਾਨ ਵਿਚ ਜਿਥੇ ਅਸੀਂ ਪਹਿਲੇ 3.4% ਖਰਚ ਕੀਤਾ ਸੀ ਉਸ ਨੂੰ ਅਸੀਂ ਵਧਾ ਕੇ 6.2% ਕੀਤਾ ਹੈ । ਇਸ ਦਾ ਮਤਲਬ ਇਹ ਹੈ ਕਿ ਪਹਿਲੇ ਨਾਲੋਂ ਅਸੀਂ ਇੰਡਸਟਰੀ ਤੇ ਦੂਣਾ ਖਰਚ ਕਰਨਾ ਹੈ । ਇਸ ਦੇ ਮੁਕਾਬਲੇ ਵਿਚ ਬਿਹਾਰ ਵਾਲਿਆਂ ਨੇ 4.2% ਕੀਤਾ ਹੈ, ਆਂਧਰਾ ਪ੍ਰਦੇਸ਼ ਵਾਲਿਆਂ ਨੇ 6.2% ਕਰਨਾ ਹੈ, ਮਹਾਰਾਸ਼ਟਰ ਵਾਲਿਆਂ

ਦਾ 4.08 ਹੈ । ਏਸੇ ਤਰ੍ਹਾਂ ਯੂ. ਪੀ. ਦਾ 4.3% ਹੈ । ਇਨ੍ਹਾਂ ਆਂਕੜਿਆਂ ਨੂੰ ਦੇਖ ਕੇ ਜ਼ਾਹਿਰ ਹੁੰਦਾ ਹੈ ਕਿ ਪੰਜਾਬ ਇੰਡਸਟਰੀ ਤੇ ਦੂਸਰਿਆਂ ਸੂਬਿਆਂ ਨਾਲੋਂ ਬਹੁਤ ਜ਼ਿਆਦਾ ਖਰਚ ਕਰ ਰਿਹਾ ਹੈ । ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਬਣੀਆਂ ਹੋਈਆਂ ਚੀਜ਼ਾਂ ਦੂਸਰੇ ਮੁਲਕਾਂ ਦੇ ਵਿਚ ਭੇਜੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਵਜੋਂ ਸਾਨੂੰ ਬਾਹਿਰ ਤੋਂ ਬਹੁਤ ਸਾਰਾ foreign exchange ਆ ਰਿਹਾ ਹੈ । ਏਸ ਵੇਲੇ ਪੰਜਾਬ ਦੀ 501 ਲਖ ਰੁਪਏ ਦੀ ਸਾਈਕਲਾਂ ਦੇ parts ਦੀ production ਹੈ, ਕਪੜੇ ਸੀਣ ਵਾਲੀਆਂ ਮਸ਼ੀਨਾਂ 211 ਲਖ ਬਣਦੀਆਂ ਹਨ, ਏਸੇ ਤਰ੍ਹਾਂ 475 ਲਖ ਰੁਪਏ ਦਾ ਹੌਜ਼ਰੀ ਦਾ ਸਾਮਾਨ ਤਿਆਰ ਹੁੰਦਾ ਹੈ, ਇਕ ਸੌ ਚਾਰ ਲਖ ਰੁਪਏ ਦਾ ਖੇਲਾਂ ਦਾ ਸਾਮਾਨ, 1,000 ਲਖ ਰੁਪਏ ਦਾ cotton ਟੈਕਸਟਾਈਲ ਦਾ ਸਾਮਾਨ, 600 ਲਖ ਰੁਪਏ ਦਾ ਉੱਨ ਦਾ ਕਪੜਾ, 100 ਲਖ ਰੁਪਏ ਦੇ surgical instruments ਬਣਦੇ ਹਨ । ਇਸ ਤੋਂ ਇਲਾਵਾ 66 ਲਖ ਦੇ embroidered fabrics, ਪਾਣੀ ਦੇ ਨਲਕਿਆਂ ਦੀਆਂ ਨਾਲਾਂ 142 ਲਖ ਦੀਆਂ, machine tools 748 ਲਖ ਦੇ, ਖੇਤੀ ਬਾੜੀ ਦੇ ਔਜ਼ਾਰ 600 ਲਖ ਰੁਪਏ ਦੇ, ਆਰਟ ਸਿਲਕ 738 ਲਖ ਦਾ, non ferrous 738, ਕੌਟਨ ਬੇਲ 3,200, ਖੰਡ 97,600 ਟਨ, ਪੇਪਰ 25,000 ਟਨ, ਔਰ ਸੀਮਿੰਟ 637 ਲਖ ਟਨ ਸਾਲ਼ਾਨਾ ਪੈਦਾ ਕੀਤਾ ਜਾ ਰਿਹਾ ਹੈ । ਬਾਕੀ ਸੂਬਿਆਂ ਦੇ ਵਿਚ ਇਤਨੀਆਂ ਚੀਜ਼ਾਂ ਪੈਦਾ ਨਹੀਂ ਹੋ ਰਹੀਆਂ ਜਿਤਨੀਆਂ ਕਿ ਪੰਜਾਬ ਦੇ ਵਿਚ ਪੈਦਾ ਹੋ ਰਹੀਆਂ ਹਨ । ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਬਹੁਤ ਸਾਰੇ ਇੰਡਸਟਰੀਅਲ ਟਰੇਨਿੰਗ ਸਕੂਲ ਖੋਲ੍ਹੇ ਗਏ ਹਨ ਜਿਥੇ ਲੜਕਿਆਂ ਨੂੰ ਕੰਮ ਸਿਖਾਇਆ ਜਾਂਦਾ ਹੈ । ਉਥੋਂ ਟਰੇਨਿੰਗ ਲੈ ਕੇ ਜਦੋਂ ਉਹ ਕਾਰਖਾਨਿਆਂ ਦੇ ਵਿਚ ਆਉਣਗੇ ਤਾਂ ਲਾਜ਼ਮੀ ਤੌਰ ਤੇ ਇੰਡਸਟਰੀ ਤਰੱਕੀ ਕਰੇਗੀ । ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਕਾਰਖਾਨਿਆਂ ਦੇ ਵਾਸਤੇ ਕੋਲੇ ਦੀ ਕਮੀ ਪੇਸ਼ ਆਉਂਦੀ ਹੈ । ਮੈਂ ਸਮਝਦਾ ਹਾਂ ਕਿ ਇਹ ਕੋਲੇ ਦੇ ਘਟ ਹੋਣ ਕਰਕੇ ਨਹੀਂ ਬਲਕਿ wagons ਦੀ ਕਮੀ ਕਰਕੇ ਟੋਟ ਆਉਂਦੀ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਜ਼ਿਆਦਾ ਵੈਗਨ ਲੈਣ ਦਾ ਇੰਤਜ਼ਾਮ ਕਰਨ ਔਰ ਜੇਕਰ ਵੈਗਨ ਨਹੀਂ ਮਿਲ ਸਕਦੇ ਤਾਂ ਟਰੱਕਾਂ ਵਗੈਰਾ ਤੇ ਕੋਲਾ ਲਿਆਉਣ ਦਾ ਇੰਤਜ਼ਾਮ ਕੀਤਾ ਜਾਵੇ । ਕਾਰਖਾਨੇਦਾਰਾਂ ਨੂੰ ਅਗਰ ਕੋਲਾ ਥੋੜਾ ਮਿਲ ਜਾਵੇ ਤਾਂ ਕੋਈ ਗਲ ਨਹੀਂ, ਜੇ ਉਨ੍ਹਾਂ ਨੂੰ raw material ਥੋੜਾ ਮਿਲੇ ਤਾਂ ਵੀ ਕੋਈ ਗਲ ਨਹੀਂ ਲੇਕਿਨ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਮਿਹਰਬਾਨੀ ਕਰਕੇ ਜਿਸ ਤਰ੍ਹਾਂ ਤੁਸੀਂ ਪਹਿਲੇ ਕਰਦੇ ਰਹੇ ਹੋ ਹੁਣ ਵੀ ਉਸੇ ਤਰ੍ਹਾਂ law and order ਜ਼ਰੂਰ ਕਾਇਮ ਰਖਣ ਦੀ ਕੋਸ਼ਿਸ਼ ਕਰੋ ।

**ਬਾਬੂ ਬਚਨ ਸਿੰਘ**: ਇਸ ਦਾ ਮਤਲਬ ਇਹ ਸਾਫ਼ ਹੈ ਕਿ law and order ਦੀ ਹਾਲਤ ਖਰਾਬ ਹੈ ।

**ਸ੍ਰੀ ਦੀਨਾ ਨਾਥ ਅਗਰਵਾਲ**: ਮੈਂ ਅਰਜ਼ ਕਰ ਰਿਹਾ ਸੀ ਕਿ ਅਮਨ ਜ਼ਰੂਰ ਰਹਿਣਾ ਚਾਹੀਦਾ ਹੈ, ਜਦੋਂ ਐਜੀਟੇਸ਼ਨਾਂ ਹੋਈਆਂ ਸੀ ਤੁਸੀਂ ਉਦੋਂ ਦੇ ਆਂਕੜੇ ਕਢ ਕੇ ਦੇਖੋ ਕਿ ਕਿਤਨਾ ਇੰਡਸਟਰੀ ਦੇ ਵਿਚ ਨੁਕਸਾਨ ਹੋਇਆ ਸੀ । ਐਜੀਟੇਸ਼ਨਾਂ ਦੇ ਵਿਚ ਜਿਤਨਾ ਨੁਕਸਾਨ ਹੁੰਦਾ ਹੈ ਉਸ ਨੂੰ Industrialist ਹੀ ਜਾਣ ਸਕਦੇ ਹਨ । ਜਿਹੜੇ ਪੁਲੀਟੀਕਲ ਆਦਮੀ ਹਨ ਉਨ੍ਹਾਂ ਨੂੰ ਉਸ ਕਦਰ ਪਤਾ ਨਹੀਂ ਹੋ ਸਕਦਾ ਜਿਤਨਾ ਕਿ ਕਾਰਖਾਨਿਆਂ ਵਾਲਿਆਂ ਨੂੰ ਪਤਾ ਹੁੰਦਾ ਹੈ । ਏਥੇ ਸ੍ਰੀ ਟੰਡਨ ਸਾਹਿਬ ਨੇ ਕਿਹਾ ਸੀ ਕਿ industry ਦੀ guidance ਦੇ ਵਾਸਤੇ ਸਰਕਾਰ ਨੇ ਕੋਈ ਪ੍ਰਬੰਧ ਨਹੀਂ ਕੀਤਾ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਸਬੰਧ

[ਸ੍ਰੀ ਦੀਨਾ ਨਾਥ ਅਗਰਵਾਲ ]

ਵਿਚ ਪੂਰਾ ਇੰਤਜ਼ਾਮ ਕੀਤਾ ਹੋਇਆ ਹੈ । ਜੇ ਕਿਸੇ ਨੇ ਕੋਈ ਇੰਡਸਟਰੀ ਲਗਾਉਣੀ ਹੋਵੇ ਤਾਂ ਸਰਕਾਰ ਦੀ ਤਰਫੋਂ ਉਸ ਨੂੰ ਦੋ ਦੋ ਸੌ ਸਫਿਆਂ ਦੀਆਂ ਕਿਤਾਬਾਂ ਮੁਫਤ ਮਿਲ ਸਕਦੀਆਂ ਹਨ ਜਿਨ੍ਹਾਂ ਦੇ ਵਿਚ ਸਾਰੀਆਂ details ਲਿਖੀਆਂ ਹੋਈਆਂ ਹੁੰਦੀਆਂ ਹਨ ਔਰ ਇਹ ਤਫ਼ਸੀਲ ਦੇ ਵਿਚ ਦਸਿਆ ਹੋਇਆ ਹੁੰਦਾ ਹੈ ਕਿ ਕਿਹੜੀ ਸਨਅਤ ਵਾਸਤੇ ਕਿਹੜੀ ਕਿਹੜੀ ਮਸ਼ੀਨਰੀ ਚਾਹੀਦੀ ਹੈ ਔਰ ਉਹ ਕਿਥੋਂ ਮਿਲ ਸਕਦੀ ਹੈ । ਇਸ ਤੋਂ ਬਿਨਾ ਜੇ ਕੋਈ ਆਦਮੀ ਆਪਣੇ ਕੋਲੋਂ ਪੈਸੇ ਖਰਚ ਕਰ ਕੇ ਇੰਡਸਟਰੀ ਨਾ ਲਗਾ ਸਕਦਾ ਹੋਵੇ ਤਾਂ ਉਸ ਨੂੰ hire purchase basis ਤੇ ਮਸ਼ੀਨਰੀ ਵੀ ਮਿਲ ਸਕਦੀ ਹੈ । ਉਸ ਨੂੰ ਪਹਿਲੇ ਆਪਣੇ ਕੋਲੋਂ ਸ਼ਾਇਦ 10% ਜਾਂ 25% ਦੇਣਾ ਪੈਂਦਾ ਹੈ । ਬਾਕੀ ਜੇ ਕੋਈ ਮਸ਼ੀਨਰੀ ਏਥੇ ਨਾ ਮਿਲ ਸਕਦੀ ਹੋਵੇ ਤਾਂ ਬਾਹਰ ਦੇ ਦੇਸ਼ਾਂ ਤੋਂ ਵੀ import ਕਰਕੇ ਦਿੱਤੀ ਜਾਂਦੀ ਹੈ । ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਸਰਕਾਰ ਨੇ demonstration centres ਖੋਲ੍ਹੇ ਹੋਏ ਹਨ । ਉਹ ਛੇ ਛੇ ਮਹੀਨੇ ਲਈ ਥਾਂ ਥਾਂ ਜਾ ਕੇ ਲੋਕਾਂ ਨੂੰ ਟਰੇਨਿੰਗ ਦਿੰਦੇ ਹਨ । ਇਸ ਵਾਸਤੇ guidance ਦੀ ਕੋਈ ਕਮੀ ਨਹੀਂ । ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਹਰਿਆਨੇ ਦੇ ਇਕ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਉਥੇ ਸੋਨੀਪਤ ਵਿਚ ਸਾਈਕਲ ਫੈਕਟਰੀ ਵਾਲੇ ਮਜ਼ਦੂਰਾਂ ਨੂੰ ਦੋ ਮਹੀਨੇ ਕੰਮ ਕਰਵਾ ਕੇ ਬਾਹਿਰ ਕਢ ਦਿੰਦੇ ਹਨ ਔਰ ਦੋ ਚਾਰ ਦਿਨ ਦੇ ਬਾਅਦ ਫੇਰ ਲਗਾ ਲੈਂਦੇ ਹਨ ਤਾਕਿ ਉਨ੍ਹਾਂ ਦਾ ਫੈਕਟਰੀ ਦੇ ਵਿਚ ਅੱਡਾ ਨਾ ਜਮ ਸਕੇ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਲੇਬਰ ਵਾਸਤੇ ਕਾਨੂੰਨ ਬਣਾਇਆ ਹੋਇਆ ਹੈ । ਇਸ ਵਾਸਤੇ ਜੇ ਕਿਸੇ ਦੇ ਨਾਲ ਕੋਈ ਬੇਇਨਸਾਫੀ ਹੁੰਦੀ ਹੈ ਤਾਂ ਉਸ ਕਾਨੂੰਨ ਦੇ ਤਹਿਤ ਚਾਰਾਜੋਈ ਕੀਤੀ ਜਾ ਸਕਦੀ ਹੈ । ਇਸ ਕਰਕੇ ਇਸ ਗਲ ਵਿਚ ਸਰਕਾਰ ਨੂੰ ਦੋਸ਼ ਨਹੀਂ ਲਾਇਆ ਜਾ ਸਕਦਾ । ਇਕ ਹੋਰ ਮੈਂਬਰ ਸਾਹਿਬ ਨੇ ਕਿਹਾ ਸੀ woollen spindles ਲੁਧਿਆਣੇ ਦੀ ਬਜਾਏ ਅੰਮ੍ਰਿਤਸਰ ਦੇ ਵਿਚ ਲਗਾਏ ਜਾਣੇ ਚਾਹੀਦੇ ਸਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੁਧਿਆਣੇ ਦੇ ਵਿਚ ਅੰਮ੍ਰਿਤਸਰ ਦੀ ਨਿਸਬਤ woollen yarn ਦੀ consumption ਜ਼ਿਆਦਾ ਹੈ ਇਸ ਵਾਸਤੇ ਉਥੇ ਇਸ ਦੀ ਬਹੁਤੀ ਲੋੜ ਸੀ । ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਏਥੇ ਇਕ ਇਹ ਇਤਰਾਜ਼ ਉਠਾਇਆ ਗਿਆ ਸੀ ਕਿ ਜਿਹੜੇ ਫੈਕਟਰੀ ਐਸੋਸੀਏਸ਼ਨ ਵਾਲੇ ਹੁੰਦੇ ਹਨ ਉਹ ਕਾਂਗਰਸ ਪਾਰਟੀ ਨੂੰ ਫੰਡ ਇਕਠੇ ਕਰਕੇ ਦਿੰਦੇ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਹੜ੍ਹਾਂ ਦੇ ਕਾਰਨ ਲੋਕਾਂ ਨੂੰ relief ਦੇਣਾ ਹੁੰਦਾ ਹੈ ਤਾਂ ਉਦੋਂ ਵੀ ਅਸੀਂ ਪੈਸੇ ਇਕਠੇ ਕਰਕੇ ਦਿੰਦੇ ਹਾਂ । ਏਸੇ ਤਰ੍ਹਾਂ ਜਦੋਂ ਕਿਤੇ ਕਹਿਤ ਪੈ ਜਾਵੇ ਉਦੋਂ ਵੀ ਅਸੋਸੀਏਸ਼ਨ ਵਾਲੇ ਮਦਦ ਕਰਦੇ ਹਨ । ਜੇ ਕਾਂਗਰਸ ਲਈ ਅਸੀਂ ਫੰਡ ਇਕਠੇ ਕਰਕੇ ਦਿੰਦੇ ਹਾਂ ਤਾਂ ਉਹ ਇਸ ਕਰਕੇ ਨਹੀਂ ਦਿੰਦੇ ਕਿ ਅਸੀਂ ਉਨ੍ਹਾਂ ਕੋਲੋਂ ਉਸ ਦੇ ਬਦਲੇ ਵਿਚ ਕੁਝ ਲੈਣਾ ਹੁੰਦਾ ਹੈ ਬਲਕਿ ਅਸੀਂ ਇਸ ਕਰਕੇ ਉਨ੍ਹਾਂ ਦੀ ਮਦਦ ਕਰਦੇ ਹਾਂ ਕਿਉਂਕਿ ਉਹ ਇਕ ਦੇਸ਼ ਭਗਤਾਂ ਦੀ ਪਾਰਟੀ ਹੈ ਔਰ ਉਹ ਏਥੇ ਅਮਨ ਚੈਨ ਕਾਇਮ ਰਖਣ ਵਿਚ ਵਿਸ਼ਵਾਸ ਰਖਦੀ ਹੈ ।

**Mr. Speaker** : The hon. Member should please try to wind up his speech as there are quite a large number of Members who are anxious to speak on this Demand.

*(At this stage Sardar Gurnam Singh, a Member of the Panel of Chairmen occupied the Chair)*

ਕੁਝ ਕਾਂਗੜੇ ਦੇ ਦੋਸਤਾਂ ਨੇ ਕਿਹਾ ਸੀ ਕਿ ਸਾਡੇ industry ਬਹੁਤ ਘਟ ਹੈ ਅਤੇ ਉਥੇ industries ਲਗਣੀਆਂ ਚਾਹੀਦੀਆਂ ਹਨ । ਮੈਂ ਉਨ੍ਹਾਂ ਦੋਸਤਾਂ ਨੂੰ ਗੁਜ਼ਾਰਸ਼ ਕਰਾਂਗਾ ਕਿ ਤੁਸੀਂ ਪਹਿਲਾਂ select ਤਾਂ ਕਰੋ ਕਿ ਕਾਂਗੜੇ ਵਿਚ ਕਿਹੜੀ industry ਲਗ ਸਕਦੀ ਹੈ। Switzerland ਵਾਲਿਆਂ ਨੇ ਠੀਕ ਕੀਤਾ ਹੈ । ਉਥੇ ਜੇ ਉਹ ਸੜਕਾਂ ਪੁਟਣ ਵਾਲੇ ਤੇ ਰੋੜੀ ਕੁਟਣ ਵਾਲੇ ਤੇ ਹੋਰ ਵਡੇ ਵਡੇ ਇੰਜਣ ਬਣਾਉਂਦੇ ਤਾਂ ਉਹ ਸ਼ਾਇਦ ਕਾਮਯਾਬ ਨਾ ਹੁੰਦੇ। ਉਨ੍ਹਾਂ ਨੇ watch making ਦੀ industry ਨੂੰ ਹੀ ਚਲਾਇਆ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਉਹ ਇਸ ਵਿਚ ਕਾਮਯਾਬ ਹੋ ਸਕਦੇ ਹਨ ਅਤੇ ਉਨ੍ਹਾਂ ਕੋਲ ਇਸਦਾ know how ਤੇ raw material ਹੈ । ਲੋਨ ਦੇ ਮੁਤੱਲਿਕ ਕਿਹਾ ਗਿਆ ਸੀ ਕਿ ਆਪਣੇ ਆਦਮੀਆਂ ਨੂੰ ਹੀ ਸਰਕਾਰ ਦਿੰਦੀ ਹੈ । ਮੈਂ ਕਹਿੰਦਾ ਹਾਂ ਕਿ ਇਸ ਵਿਚ ਗੌਰਮਿੰਟ ਦਾ ਕੋਈ ਹਥ ਨਹੀਂ ਹੈ ਅਤੇ ਇਸ ਲਈ ਨਿਰਪਖ ਕਮੇਟੀਆਂ ਬਣੀਆਂ ਹੋਈਆਂ ਹਨ (ਘੰਟੀ) । ਚੇਅਰਮੈਨ ਸਾਹਬ, ਆਖਰ ਵਿਚ ਮੈਂ ਮੁਖ ਮੰਤਰੀ ਜੀ ਨੂੰ ਅਰਜ਼ ਕਰਦਾ ਹਾਂ ਕਿ ਜੇਕਰ raw material ਨਹੀਂ ਮਿਲਦਾ ਹੈ ਤਾਂ industry ਦਾ ਇਤਨਾ ਨੁਕਸਾਨ ਨਹੀਂ ਹੈ ਜਿਤਨਾ ਕਿ ਪੰਜਾਬ ਵਿਚ law & order ਦੇ ਨਾ ਹੋਣ ਕਰਕੇ ਹੋ ਸਕਦਾ ਹੈ । ਇਸ ਲਈ ਜ਼ਰੂਰੀ ਹੈ ਕਿ ਪੰਜਾਬ ਵਿਚ law and order ਰਹੇ ਅਤੇ peace ਰਹੇ ਤਾਕਿ industrial development smoothly ਚਲਦੀ ਰਹੇ । ਇਨ੍ਹਾਂ ਸ਼ਬਦਾ ਨਾਲ ਮੈਂ ਬੈਠ ਜਾਂਦਾ ਹਾਂ ।

**ਬਾਬੂ ਅਜੀਤ ਕੁਮਾਰ (ਸਿਧਵਾਂ ਬੇਟ ਸ਼.ਕ.):** ਚੇਅਰਮੈਨ ਸਾਹਬ, ਅਸੀਂ industry ਦੀ ਮਦ ਤੇ ਬਹਿਸ ਕਰ ਰਹੇ ਹਾਂ ਅਤੇ ਮੇਰੇ ਤੋਂ ਪਹਿਲਾਂ ਜੋ ਕਾਂਗਰਸੀ ਬੈਂਚਾਂ ਤੋਂ ਇਕ ਸਜਨ ਬੋਲੇ ਹਨ ਮੈਂ ਸਮਝਦਾ ਸੀ ਕਿ ਉਹ ਕਾਫੀ ਵਡੇ industrialist ਹਨ, ਤਜਰਬੇਕਾਰ ਹਨ ਇਸ ਲਈ ਉਹ industry ਦੀ ਤਰੱਕੀ ਲਈ ਸਰਕਾਰ ਨੂੰ ਚੰਗੀਆਂ ਚੰਗੀਆਂ suggestions ਦੇਣਗੇ ਜਿਨ੍ਹਾਂ ਨਾਲ ਦਸਤਕਾਰੀ ਉਚੇ ਪੱਧਰ ਤੇ ਆ ਸਕੇਗੀ । ਲੇਕਿਨ ਉਨ੍ਹਾਂ ਨੇ ਬਜਾਏ ਕੋਈ ਸੁਝਾਉ ਦੇਣ ਦੇ ਵਜ਼ੀਰਾਂ ਵਾਲਾ ਕੰਮ ਸ਼ੁਰੂ ਕਰ ਦਿਤਾ ਅਤੇ ਉਹ ਇਸ ਤਰ੍ਹਾਂ ਬੋਲ ਰਹੇ ਸਨ ਜਿਸ ਤਰ੍ਹਾਂ ਪੜ੍ਹ ਕੇ ਰਟੀ ਹੋਈ ਤਕਰੀਰ ਕਰ ਰਹੇ ਹਨ ਅਤੇ ਇਸ ਤਰ੍ਹਾਂ ਮਾਲੂਮ ਹੁੰਦਾ ਸੀ ਜਿਸ ਤਰ੍ਹਾਂ ਕੋਈ ਵਜ਼ੀਰ ਬਹਿਸ ਦਾ ਜਵਾਬ ਦੇ ਰਿਹਾ ਹੋਵੇ । ਸਾਡੀ ਇਹ ਸਰਕਾਰ ਬੜਾ ਦਾਵਾ ਕਰਦੀ ਹੈ ਕਿ ਅਸੀਂ ਦਸਤਕਾਰੀ ਦੀ ਤਰੱਕੀ ਕਰ ਰਹੇ ਹਾਂ ਲੇਕਿਨ ਇਹ ਸਰਕਾਰ ਖੁਦ ਇਸ ਫੈਸਲੇ ਤੇ ਅਜੇ ਤਕ ਨਹੀਂ ਪਹੁੰਚੀ ਕਿ ਦਸਤਕਾਰੀ ਕਿਹੜੀ ਵਧਾਣੀ ਹੈ--ਆਇਆ small scale industry ਵਧਾਣੀ ਹੈ ਜਾਂ large scale industry ਵਧਾਣੀ ਹੈ । ਜੇਕਰ ਇਥੇ ਕਿਹਾ ਜਾਂਦਾ ਹੈ ਕਿ large scale industry ਵਧ ਤੋਂ ਵਧ ਲਗਾਈ ਜਾਵੇ ਤਾਂ ਕਹਿ ਦਿੰਦੇ ਹਨ ਕਿ ਅਸੀਂ ਇਸ ਪਾਸੇ ਹੁਣ ਬਹੁਤ ਧਿਆਨ ਦੇਵਾਂਗੇ । ਜਦੋਂ small scale industry ਦੀ ਗੱਲ ਕੀਤੀ ਜਾਂਦੀ ਹੈ ਤਾਂ ਕਹਿੰਦੇ ਹਨ ਕਿ ਉਸ ਪਾਸੇ ਧਿਆਨ ਦੇਵਾਂ ਗੇ ਲੇਕਿਨ ਤਵੱਜ਼ੁਹ ਕਿਸੇ ਪਾਸੇ ਵੀ ਨਹੀਂ ਦਿਤੀ ਜਾ ਰਹੀ ਹੈ ਅਤੇ ਫੋਕੀਆਂ ਗਲਾਂ ਹੀ ਗਲਾਂ ਕੀਤੀਆਂ ਜਾਂਦੀਆਂ ਹਨ । ਜਿਹੜੀ ਸਰਕਾਰ ਦੂਜੇ ਪਲੈਨ ਵਿਚ ਜਿਤਨਾ ਰੁਪਿਆ ਦਸਤਕਾਰੀ ਲਈ ਰਖਿਆ ਗਿਆ ਸੀ ਉਸ ਵਿਚੋਂ ਅੱਧਾ ਰੁਪਿਆ ਵੀ ਖਰਚ ਨਹੀਂ ਕਰ ਸਕਦੀ ਅਤੇ ਹੁਣ ਤੀਜੇ ਲੈਨ ਦਾ ਦੂਜਾ ਸਾਲ ਜਾ ਰਿਹਾ ਹੈ ਲੇਕਿਨ ਇਹ ਪੂਰਾ ਰੁਪਿਆ ਖਰਚ ਨਹੀਂ ਕਰਨਾ ਚਾਹੁੰਦੀ ਹੈ ਤਾਂ ਅਸੀਂ ਕਹਿ ਸਕਦੇ ਹਾਂ ਕਿ ਸਰਕਾਰ, ਜਿਥੋਂ ਤਕ ਦਸਤਕਾਰੀ ਦਾ ਤੱਲਕ ਹੈ, ਬੜੀ ਨਾਅਹਿਲ ਹੈ । ਜਿਹੜੀ ਸਰਕਾਰ ਦੂਜੇ ਪਲੈਨ ਦਾ ਪੂਰਾ ਰੁਪਿਆ ਨਹੀਂ ਖਰਚ ਸਕੀ ਅਤੇ ਤੀਜੇ ਪਲੈਨ ਦੇ ਪਹਿਲੇ ਸਾਲ ਲਈ ਰਖਿਆ ਰੁਪਿਆ ਪੂਰਾ ਨਹੀਂ ਖਰਚ ਕਰ ਸਕੀ ਉਸ

[ਬਾਬੂ ਅਜੀਤ ਕੁਮਾਰ]

ਸਰਕਾਰ ਦੇ ਮੁਖ ਮੰਤਰੀ ਬਤੌਰ ਦਸਤਕਾਰੀ ਦੇ ਵਜ਼ੀਰ ਜੇਕਰ ਇਹ ਕਹਿਣ ਕਿ ਅਸੀਂ ਦਸਤਕਾਰੀ ਦੀ ਬਹੁਤ ਤਰੱਕੀ ਕਰ ਰਹੇ ਹਾਂ ਤਾਂ ਇਹ ਬਿਲਕੁਲ ਗਲਤ ਚੀਜ਼ ਹੈ। ਜਿਹੜੀ ਸਰਕਾਰ ਨੇ ਦੇਸ਼ ਨੂੰ ਅਗੇ ਲੈ ਜਾਣਾ ਹੁੰਦਾ ਹੈ ਉਹ ਜਿਥੇ ਸ਼ਹਿਰਾਂ ਵਿਚ ਦਸਤਕਾਰੀ ਲਗਾਣ ਦੀ ਕੋਸ਼ਸ਼ ਕਰਦੀ ਹੈ ਉਥੇ ਪਿੰਡਾਂ ਵਿਚ ਵੀ ਸਮਾਲ ਸਕੇਲ ਇੰਡਸਟਰੀ, ਕਾਟੇਜ ਇੰਡਸਟਰੀ ਵਗੈਰਾ ਲਗਾਂਦੀ ਹੈ ਕਿਉਂਕਿ ਦੇਸ਼ ਦੀ 77 ਫੀ ਸਦੀ ਆਬਾਦੀ ਪਿੰਡਾਂ ਵਿਚ ਵਸਦੀ ਹੈ। ਲੇਕਿਨ ਤੁਸੀਂ ਪੰਜਾਬ ਦੇ ਦਿਹਾਤ ਦੇ ਅੰਦਰ ਜਾ ਕੇ ਵੇਖੋ ਕਿ ਜੋ ਛੋਟੇ ਕਿਸਾਨ, scheduled castes ਅਤੇ ਹੋਰ ਪਛੜੇ ਹੋਏ ਤਬਕੇ ਹਨ ਉਨ੍ਹਾਂ ਦਾ ਖੇਤੀ ਵਿਚ ਸਾਲ ਵਿਚ 3 ਜਾਂ 4 ਮਹੀਨੇ ਕੰਮ ਹੁੰਦਾ ਹੈ ਫੇਰ ਵਿਹਲੇ ਰਹਿੰਦੇ ਹਨ। ਉਨ੍ਹਾਂ ਲਈ ਸਰਕਾਰ ਨੂੰ ਇੰਨਤਜ਼ਾਮ ਕਰਨਾ ਚਾਹੀਦਾ ਸੀ ਤਾਕਿ ਉਹ ਲੋਕ ਵੀ national production ਵਿਚ ਹਿੱਸਾ ਪਾ ਸਕਦੇ ਅਤੇ industry ਨੂੰ ਵਧਾ ਸਕਦੇ। ਲੇਕਿਨ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਹੈ। ਇਹ ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਪਿੰਡਾਂ ਵਿਚ ਅਸੀਂ ਖਾਦੀ ਗ੍ਰਾਮ ਉਦਿਯੋਗ ਰਾਹੀਂ ਤੇ Community Development ਰਾਹੀਂ ਦਸਤਕਾਰੀ ਦੀ ਤਰੱਕੀ ਕਰ ਰਹੇ ਹਾਂ। ਜਿਹੜੀ ਸਰਕਾਰ ਦਸਤਕਾਰੀ ਦੇ ਮਹਿਕਮੇ ਨੂੰ ਪੰਜ ਛੇ ਜਗ੍ਹਾਂ ਤੇ ਵੰਡ ਦੇਵੇ ਅਤੇ ਫੇਰ ਉਮੀਦ ਰਖੇ ਕਿ 6 ਵਜ਼ੀਰ ਤੇ 6 ਸੈਕਟਰੀ co-ordination ਕਰਕੇ ਇਸ ਸਾਰੇ ਕੰਮ ਨੂੰ ਚਲਾਉਣ ਤਾਂ ਇਸ ਸਰਕਾਰ ਦੀ ਨੀਅਤ ਤੇ ਸ਼ਕ ਕੀਤਾ ਜਾ ਸਕਦਾ ਹੈ ਕਿ ਆਇਆ ਉਹ ਸਹੀ ਮਾਇਨਿਆਂ ਵਿਚ ਪੇਂਡੂ ਦਸਤਕਾਰੀ ਨੂੰ ਤਰੱਕੀ ਦੇਣਾ ਚਾਹੁੰਦੀ ਹੈ ਕਿ ਨਹੀਂ। ਇਥੇ ਸਾਬਕ ਦਸਤਕਾਰੀ ਵਜ਼ੀਰ ਪੰਡਤ ਮੋਹਣ ਲਾਲ ਜੀ ਨੇ ਕਿਹਾ ਕਿ ਅਸੀਂ large scale industry ਵਲ ਧਿਆਨ ਨਹੀਂ ਦੇ ਸਕੇ ਪਰ ਹੁਣ ਦੇਵਾਂਗੇ। ਮੈਂ ਸਮਝਦਾ ਹਾਂ ਕਿ ਸ਼ਾਇਦ ਇਸੇ ਲਈ ਹੀ ਇਹ ਮਹਿਕਮਾ ਉਨ੍ਹਾਂ ਤੋਂ ਖੋਹਿਆ ਗਿਆ ਹੈ ਕਿਉਂਕਿ ਉਹ ਇਸ ਵਲ ਧਿਆਨ ਨਹੀਂ ਦੇ ਸਕੇ। ਚੀਫ਼ ਮਨਿਸਟਰ ਸਾਹਿਬ ਸਮਝਦੇ ਹਨ ਕਿ ਪੰਜਾਬ ਵਿਚ ਦਸਤਕਾਰੀ ਬਹੁਤ ਤਰੱਕੀ ਕਰ ਗਈ ਹੈ। ਲੇਕਿਨ ਉਹ ਆਪਣੇ ਆਲੇ ਦੁਆਲੇ ਵੇਖ ਕੇ ਹੀ ਸਮਝ ਲੈਂਦੇ ਹਨ ਕਿ ਬਹੁਤ ਤਰੱਕੀ ਹੋ ਗਈ ਹੈ ਲੇਕਿਨ ਹਕੀਕਤ ਵਿਚ ਨਾਮ ਮਾਤਰ ਤਰਕੀ ਵੀ ਨਹੀਂ ਹੋਈ ਹੈ। ਇਨ੍ਹਾਂ ਨੇ ਚੰਡੀਗੜ੍ਹ ਵਿਚ industrial estate ਕਾਇਮ ਕਰਨ ਦਾ ਫੈਸਲਾ ਕੀਤਾ ਲੇਕਿਨ ਅਜ ਤੁਸੀਂ ਜਾਕੇ ਵੇਖ ਲਉ ਉਲੂ ਬੋਲ ਰਹੇ ਹਨ ਅਤੇ ਕੋਈ ਆਦਮੀ ਕੰਮ ਕਰਨ ਲਈ ਨਹੀਂ ਆਉਂਦਾ ਹੈ। ਇਸਦੀ ਵਜ੍ਹਾ ਇਹ ਹੈ ਕਿ ਇਹ ਪਲਾਟ ਤਾਂ ਦੇ ਦਿੰਦੇ ਹਨ ਲੇਕਿਨ raw material ਦਾ ਪਰਬੰਧ ਨਹੀਂ ਕਰਦੇ, ਜੋ ਮਾਲ ਤਿਆਰ ਹੁੰਦਾ ਹੈ ਉਸਦੀ ਖਪਤ ਦਾ ਕੋਈ ਇੰਤਜ਼ਾਮ ਨਹੀਂ ਕਰ ਸਕਦੇ ਅਤੇ ਹੋਰ ਕੋਈ facilities ਨਹੀ ਦਿੰਦੇ। ਲੋਕ ਇਥੋਂ ਛਡ ਕੇ ਦਿੱਲੀ ਚਲੇ ਜਾਂਦੇ ਹਨ ਕਿਉਂਕਿ ਉਥੇ industrialist ਨੂੰ ਬਹੁਤ ਰਿਆਇਤਾਂ ਮਿਲਦੀਆਂ ਹਨ। ਚੀਫ਼ ਮਿਨਿਸਟਰ ਸਾਹਬ ਬਾਹਰ ਜਾਕੇ ਬੜੀਆਂ ਅਪੀਲਾਂ ਕਰਦੇ ਹਨ ਕਿ ਪੰਜਾਬ ਵਿਚ ਆਉ ਤੇ ਕਾਰਖਾਨੇ ਲਗਾਉ ਲੇਕਿਨ ਜਦੋਂ ਉਹ ਆਉਂਦੇ ਹਨ ਤਾਂ ਉਨ੍ਹਾਂ ਨੂੰ ਕੋਈ ਵੀ facility ਸਵਾਏ ਪਲਾਟ ਦੇ ਨਹੀਂ ਦਿਤੀ ਜਾਂਦੀ ਇਸ ਲਈ ਉਨ੍ਹਾਂ ਨੂੰ ਨਿਰਾਸ਼ ਹੋਕੇ ਫੇਰ ਵਾਪਸ ਜਾਣਾ ਪੈਂਦਾ ਹੈ। ਜਿਥੋਂ ਤਕ ਦਸਤਕਾਰੀ ਦੇ ਕੋਟੇ ਦਾ ਸਵਾਲ ਹੈ ਉਸਦੀ ਹਾਲਤ ਸਟੇ ਵਰਗੀ ਹੈ ਜਿਵੇਂ ਕਣਕ ਦੀਆਂ ਬੋਰੀਆਂ ਹੁੰਦੀਆਂ ਹੀ ਨਹੀਂ ਪਰ ਲਖਾਂ ਦੇ ਸੌਦੇ ਹੁੰਦੇ ਰਹਿੰਦੇ ਹਨ। ਜਿਨ੍ਹਾਂ ਨੂੰ ਕੋਈ ਕੋਟਾ ਨਹੀਂ ਮਿਲਦਾ ਉਹ ਵੀ ਇਸ ਸੂਬੇ ਵਿਚ ਕਾਰਖਾਨੇ ਚਲਾਈ ਜਾਂਦੇ ਹਨ ਕਿਉਂਕਿ ਉਹ ਕੋਟੇ black ਵਿਚ ਇਨ੍ਹਾਂ ਦੇ ਹਵਾਰੀਆਂ ਕੋਲੋਂ ਖਰੀਦ ਕੇ ਕੰਮ ਚਲਾ ਲੈਂਦੇ ਹਨ। ਕੋਟੇ ਦੇਣ ਬਾਰੇ ਸਰਕਾਰ ਦੀ ਪਾਲੀਸੀ

ਹੈ ਕਿ ਜਿਹੜਾ ਆਦਮੀ ਪਿਛਲੇ 3 ਸਾਲਾਂ ਤੋਂ ਕਿਸੇ ਦਸਤਕਾਰੀ ਦਾ ਕੰਮ ਕਰਦਾ ਹੈ ਉਸਨੂੰ ਹੀ ਕੋਟਾ ਮਿਲ ਸਕਦਾ ਹੈ । ਮੈਂ ਪੁਛਦਾ ਹਾਂ ਇਸ ਸਰਕਾਰ ਕੋਲੋਂ ਕਿ ਜਦੋਂ ਉਸ ਕੋਲ raw material ਦਾ ਕੋਈ ਕੋਟਾ ਹੀ ਨਹੀਂ ਤਾਂ ਉਹ 3 ਸਾਲ ਤਕ ਕਿਸ ਤਰ੍ਹਾਂ ਕੰਮ ਚਲਾਵੇ ਗਾ ਅਤੇ ਇਹ ਸ਼ਰਤ ਪੂਰੀ ਕਰੇ ਗਾ। ਇਸ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਇਹ ਵੀ ਕਹਿੰਦੇ ਹਨ ਕਿ ਤੁਸੀਂ black ਵਿਚ ਖਰੀਦ ਕੇ ਹੀ ਪਹਿਲਾਂ 3 ਸਾਲ ਕੰਮ ਚਲਾਉ । ਇਸ ਤਰ੍ਹਾਂ ਇਹ ਸਰਕਾਰ ਆਪਣੇ ਹਵਾਰੀਆਂ ਨੂੰ ਕੋਟੇ ਦੇ ਕੇ ਫੇਰ black ਵਿਚ ਵਿਕਵਾ ਕੇ ਪੈਸੇ ਖਟਾਂਦੀ ਹੈ। ਲੁਧਿਆਣੇ ਦੇ ਵਿਚ silk yarn ਦੀ ਸਪਲਾਈ ਦਾ ਕਾਫ਼ੀ ਕੰਮ ਹੈ। ਉਥੇ ਇਹ ਹਾਲਤ ਹੈ ਕਿ ਲੁਧਿਆਣੇ ਵਿਚ ਕੋਟੇ ਦਾ ਮਾਲ ਆਉਂਦਾ ਹੀ ਨਹੀਂ ਹੈ । ਜਿਤਨੇ ਕੋਟੇ ਲਗੇ ਹੋਏ ਹਨ ਉਹ ਬਿਲਟੀਆਂ ਸਿਧੀਆਂ ਅੰਮ੍ਰਿਤਸਰ ਪਹੁੰਚ ਜਾਂਦੀਆਂ ਹਨ ਅਤੇ ਉਥੋਂ ਬਿਲਟੀਆਂ ਵਾਪਸ ਜਾ ਕੇ ਦਿੱਲੀ ਤੇ ਬੰਬਈ ਵਿਕਦੀਆਂ ਹਨ । ਕੋਟੇ ਲਗੇ ਹੋਏ ਹਨ ਕਿਉਂਕਿ ਆਪਣੇ ਆਦਮੀਆਂ ਨੂੰ ਦੇਣੇ ਹਨ ਲੇਕਿਨ ਬਲੈਕ ਵਿਚ ਵਿਕਦੇ ਹਨ । ਕਿਤਨੇ ਦੁਖ ਦੀ ਗੱਲ ਹੈ ਕਿ ਇਥੇ industrialist ਸਜਨ ਬੋਲੇ ਕਿ raw material ਬੇਸ਼ਕ ਨਾ ਦਿਉ ਲੇਕਿਨ law and order ਠੀਕ ਰਖੋ। ਠੀਕ ਹੈ ਉਨ੍ਹਾਂ ਨੇ ਮਜ਼ਦੂਰਾਂ ਨੂੰ ਤੰਗ ਕਰਕੇ ਕਾਫੀ ਰੁਪਿਆ ਬਣਾ ਲਿਆ ਹੋਇਆ ਹੈ ਅਤੇ ਉਨ੍ਹਾਂ ਨੂੰ ਹੁਣ ਫਿਕਰ ਇਹੋ ਹੈ ਕਿ ਕਿਤੇ ਤੰਗ ਆਏ ਹੋਏ ਮਜ਼ਦੂਰ ਖਰਾਬੀ ਨਾ ਕਰਨ । ਇਹ ਹਾਲਤ ਇਨ੍ਹਾਂ ਕਾਂਗਰਸੀ industrialists ਦੀ ਹੈ ਜਿਹੜੇ ਦਾਵਾ ਕਰਦੇ ਹਨ ਕਿ ਅਸੀਂ ਦਸਤਕਾਰੀ ਦੀ ਤਰੱਕੀ ਕਰ ਰਹੇ ਹਾਂ। ਫੇਰ ਜਿਹੜਾ pig iron ਭਿਲਾਈ ਦੇ ਕਾਰਖਾਨੇ ਚੋਂ ਆਉਂਦਾ ਹੈ ਉਹ ਇਤਨਾ ਨਾਕਸ ਹੈ ਕਿ ਉਸ ਦਾ ਤਕਰੀਬਨ 30 ਫ਼ੀ ਸਦੀ waste ਚਲਾ ਜਾਂਦਾ ਹੈ ਅਤੇ ਮਹਿੰਗਾ ਪੈਂਦਾ ਹੈ । Indian Iron & Steel ਦਾ ਦੇਗੀ ਲੋਹਾ ਦਿਲੀ ਵਿਚ ਤਾਂ ਮਿਲ ਸਕਦਾ ਹੈ ਲੇਕਿਨ ਇਥੇ ਨਹੀਂ ਮਿਲਦਾ ਹੈ । ਸਾਡੇ industrialists ਇਹ ਦਿਲੀ ਤੋਂ ਬਲੈਕ ਵਿਚ ਖ਼ਰੀਦਦੇ ਹਨ ਜਿਸ ਕਰਕੇ ਚੀਜ਼ਾਂ ਦੇ ਭਾਉ ਵਧ ਜਾਂਦੇ ਹਨ। ਦੇਗ ਦਾ ਲੋਹਾਂ 8 ਜਾਂ 9 ਰੁਪਏ ਕੰਟਰੋਲ ਤੇ ਮਿਲਦਾ ਹੈ । ਇਹ ਕੰਟਰੋਲ ਰੇਟ ਤੇ ਬਹੁਤ ਘਟ ਮਿਲਦਾ ਹੈ । ਉਹ ਲੋਕ, ਜਿਹੜੇ ਕੋਟੇ ਦੇ ਪਰਮਿਟ ਲੈਂਦੇ ਹਨ, ਝੁਗੀਆਂ ਪਾਉਂਦੇ ਹਨ ਤੇ ਬਲੈਕ ਵਿਚ ਵੇਚਦੇ ਹਨ । ਲੁਧਿਆਣੇ ਵਿਚ 15, 16 ਰੁਪਏ ਮਣ ਬਲੈਕ ਵਿਚ ਵੇਚਦੇ ਹਨ । ਬਹੁਤ ਸਾਰੇ ਕਾਰਖਾਨੇ ਕੋਟਾ ਨਹੀਂ ਵਰਤਦੇ, ਉਨ੍ਹਾਂ ਨੂੰ ਕੋਟਾ ਨਹੀਂ ਦਿਤਾ ਜਾਂਦਾ ਤੇ ਉਨ੍ਹਾਂ ਨੂੰ ਬਲੈਕ ਵਿਚ ਲੈਣਾ ਪੈਂਦਾ ਹੈ । ਇਹ ਦਸਤਕਾਰੀ ਦੀ ਤਰੱਕੀ ਬਾਰੇ ਲੋਕਾਂ ਦੀਆਂ ਅਖਾਂ ਵਿਚ ਧੂੜ ਪਾਉਣ ਵਾਲੀ ਗੱਲ ਹੈ । ਏਥੇ ਕਿਹਾ ਗਿਆ ਕਿ ਅਸੀਂ ਲੋਕਾਂ ਨੂੰ ਦਸਤਕਾਰ ਬਨਾਉਣ ਵਾਸਤੇ ਇੰਡਸਟਰੀਅਲ ਟਰੇਨਿੰਗ ਦੇ ਰਹੇ ਹਾਂ । ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਸਾਡੀ ਸਰਕਾਰ ਨੇ ਸਾਰੀ 5 ਸਾਲਾ ਯੋਜਨਾ ਵਿਚ ਇਸ ਟਰੇਨਿੰਗ ਵਾਸਤੇ 3 ਕਰੋੜ 9 ਲਖ ਰੁਪਿਆ ਰਖਿਆ ਹੈ । ਕਦੇ ਵੀ ਦਿਮਾਗ ਨਾਲ ਇਹ ਨਹੀਂ ਸੋਚਿਆ, ਪਿੰਡਾਂ ਤੇ ਸ਼ਹਿਰਾਂ ਵਿਚ ਜਾ ਕੇ ਦੇਖੋ ਕਿ ਬੇਕਾਰੀ ਕਿੰਨੀ ਵਧ ਰਹੀ ਹੈ । Employment Exchange ਵਿਚ figures ਦੇਖੇ ਜਾਣ । ਹਰ ਸਾਲ ਚਾਰ ਚਾਰ, ਪੰਜ ਪੰਜ, ਦਸ ਦਸ ਹਜ਼ਾਰ ਲੋਕ ਵਿਹਲ ਫਿਰਦੇ ਹਨ, ਬੇਕਾਰੀ ਵਧ ਰਹੀ ਹੈ । ਦਸਵੀਂ ਤਕ ਜਾਂ ਐਫ. ਏ. ਤਕ ਜਿਹੜੇ ਰਹਿ ਜਾਂਦੇ ਹਨ ਉਹ ਬੇਕਾਰਾਂ ਦੀ ਲਿਸਟ ਵਿਚ ਆ ਜਾਂਦੇ ਹਨ । ਦੇਸ਼ ਵਿਚ ਤਾਲੀਮ ਦਾ ਢਾਂਚਾ ਐਸਾ ਹੈ । ਹਾਇਰ ਸੈਕੰਡਰੀ ਸਕੂਲ ਬੇਕਾਰ ਪੈਦਾ ਕਰਨ ਦੀਆ ਮਸ਼ੀਨਾਂ ਹਨ । ਜਿੰਨੇ ਹਰ ਸਾਲ ਬਾਅਦ ਉਥੋਂ ਆਉਂਦੇ ਹਨ ਉਹ ਬੇਕਾਰ ਹੁੰਦੇ ਹਨ । ਅਨਪੜ੍ਹਾਂ ਦੀ ਬੇਕਾਰੀ ਬਰਦਾਸ਼ਤ ਕੀਤੀ ਜਾ ਸਕਦੀ ਹੈ । ਜੇ ਪੜ੍ਹਿਆ ਲਿਖਿਆਂ ਦੀ ਬੇਕਾਰੀ ਵਧ ਜਾਏ ਤਾਂ ਇਨਕਲਾਬ ਆ ਸਕਦਾ ਹੈ । ਪੜ੍ਹੇ ਲਿਖਿਆਂ ਨੂੰ ਬਹੁਤ ਦੇਰ ਬੁਧੂ ਨਹੀਂ

[ਬਾਬੂ ਅਜੀਤ ਕੁਮਾਰ]

ਬਣਾਇਆ ਜਾ ਸਕਦਾ । ਸਾਡੀ ਸਰਕਾਰ ਨੇ ਲੋਕਾਂ ਨੂੰ ਇੰਡਸਟਰੀ ਵਲ ਨਹੀਂ ਲਾਇਆ । ਸਰਕਾਰ ਐਗਰੀਕਲਚਰ ਵਲ ਧਿਆਨ ਦੇਣ ਲਈ ਨਾਅਰਾ ਲਾਉਂਦੀ ਹੈ । ਜ਼ਮੀਨ ਕੋਈ ਫੁਟਬਾਲ ਜਾਂ ਟਿਊਬ ਨਹੀਂ ਜਿਸ ਨੇ ਵਧ ਜਾਣਾ ਹੈ, ਕੋਈ ਰਬੜ ਦੀ ਚੀਜ਼ ਨਹੀਂ ਜਿਸ ਨੇ ਵਧ ਜਾਣਾ ਹੈ । ਜਿਹੜੀ ਸਰਕਾਰ ਜ਼ਮੀਨ ਤੋਂ ਬੋਝ ਨਹੀਂ ਉਠਾਉਂਦੀ ਉਹ ਦੇਸ਼ ਵਿਚ ਕਦੇ ਭਲਾ ਨਹੀਂ ਕਰ ਸਕਦੀ । ਇਹ ਬੋਝ ਇੰਡਸਟਰੀ ਤੇ ਪਾਉਣਾ ਚਾਹੀਦਾ ਹੈ । ਜਿਹੜੀ ਸਰਕਾਰ ਇੰਡਸਟਰੀ ਵਲ ਧਿਆਨ ਨਹੀ ਦਿੰਦੀ ਉਹ ਸਰਕਾਰ ਦੇਸ਼ ਤੇ ਸੂਬੇ ਦੀ ਭਲਾਈ ਕਰਨ ਵਿਚ ਈਮਾਨਦਾਰ ਨਹੀਂ । ਜ਼ਮੀਨ ਨੇ ਤਾਂ ਵਧਣਾ ਨਹੀਂ, ਘਟਣਾ ਹੀ ਹੈ ।

ਏਥੇ ਕਿਹਾ ਗਿਆ ਕਿ ਅਸੀਂ ਕਰਜ਼ੇ ਦਿੰਦੇ ਹਾਂ, ਕਰਜ਼ੇ ਦੇਣ ਵਾਸਤੇ ਫ਼ਿਨਾਨਸ਼ਲ ਕਾਰਪੋਰੇਸ਼ਨ ਬਣਾਈ ਹੈ । ਵਜ਼ੀਰ ਸਾਹਿਬ ਨੇ ਇਹ ਵੀ ਦਸਿਆ ਹੈ ਕਿ ਮਿਲਾਂ ਨੂੰ ਕਰਜ਼ੇ ਦੇਣ ਵਾਸਤੇ ਕੋਆਪਰੇਟਿਵ ਸੋਸਾਇਟੀਆਂ ਬਣਾਉਂਦੇ ਹਾਂ । ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਇਹੋ ਜਿਹੀਆਂ ਵਡੀਆਂ ਇੰਡਸਟਰੀਆਂ ਵਿਚ ਹਿਸੇਦਾਰ ਇਨ੍ਹਾਂ ਲੋਕਾਂ ਦੇ ਰਿਸ਼ਤੇਦਾਰ ਹਨ । ਉਹ 10, 10, 20, 20 ਹਜ਼ਾਰ ਰੁਪਏ ਦੇ ਸ਼ੇਅਰ ਪਾ ਕੇ ਰੁਪਏ ਲੈਂਦੇ ਹਨ, ਉਨ੍ਹਾਂ ਦੀਆਂ ਹੀ ਵੋਟਾਂ ਹੁੰਦੀਆਂ ਹਨ । ਮਜ਼ਦੂਰਾਂ ਦਾ ਕੋਈ ਸ਼ੇਅਰ ਨਹੀਂ । ਜ਼ਰੂਰਤ ਇਸ ਗਲ ਦੀ ਹੈ ਕਿ ਮਜ਼ਦੂਰਾਂ ਨੂੰ ਪਰਾਫਿਟ ਲਈ ਹਿਸੇਦਾਰ ਕਿਉਂ ਨਹੀਂ ਬਣਾਉਂਦੇ । ਮਜ਼ਦੂਰਾਂ ਵਿਚ dissatis-faction ਵਧ ਰਹੀ ਹੈ । ਸਰਕਾਰ ਇਸ ਦਾ ਕੋਈ ਇੰਤਜ਼ਾਮ ਕਰੇ ਅਤੇ ਇਸ ਹਾਲਤ ਤੇ ਵਿਚਾਰ ਕਰੇ । ਚੇਅਰਮੈਨ ਸਾਹਿਬ, ਸਾਡੀ ਸਰਕਾਰ ਇੰਡਸਟਰੀ ਵਧਾਉਣ ਲਈ ਕਰੋੜਾਂ ਰੁਪਏ ਕਰਜ਼ੇ ਦੇ ਰਹੀ ਹੈ । ਸਾਡੀ ਸਰਕਾਰ ਨੇ ਲੁਧਿਆਣੇ ਵਿਚ ਅਤੇ ਦੂਜੇ ਸ਼ਹਿਰਾਂ ਵਿਚ ਜਿਥੇ ਇੰਡਸਟਰੀ ਨੂੰ ਫਰੋਗ ਦੇਣਾ ਅਛਾ ਸਮਝਿਆ ਆਪਣੇ ਬੰਦਿਆਂ ਦੀਆਂ pockets ਬਣਾ ਕੇ ਰੁਪਿਆ ਦਿਤਾ ਕਿ ਇੰਡਸਟਰੀ ਦੀ ਡੀਵੈਲਪਮੈਂਟ ਕਰਾਂਗੇ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸਾਰੇ ਜ਼ਿਲਾ ਲੁਧਿਆਣਾ ਵਿਚ ਜਾਂ ਪੰਜਾਬ ਵਿਚ ਜਿੰਨਾਂ ਇੰਡਸਟਰੀਆਂ ਲਈ ਰੁਪਿਆ ਦਿਤਾ ਗਿਆ ਹੈ ਉਸ ਦਾ 0.23 % ਸਾਰੇ ਪੰਜਾਬ ਦੇ Scheduled Castes ਨੂੰ ਨਹੀਂ ਦਿਤਾ ਗਿਆ । ਸਰਕਾਰ ਕਹਿੰਦੀ ਹੈ ਕਿ ਅਸੀਂ ਹਰੀਜਨਾਂ ਦੀ ਭਲਾਈ ਲਈ ਬਹੁਤ ਕੁਛ ਕਰ ਰਹੇ ਹਾਂ । ਇਹ 100 ਰੁਪਏ ਤੋਂ 300 ਤਕ ਹਰੀਜਨਾਂ ਨੂੰ ਕੰਮ ਚਲਾਉਣ ਵਾਸਤੇ ਸਬਸਿਡੀ ਦਿੰਦੇ ਹਨ । 300 ਰੁਪਏ ਨਾਲ ਤਾਂ ਆਰਾਂ ਤੇ ਰੰਬੀਆਂ ਵੀ ਨਹੀਂ ਖਰੀਦ ਸਕਦੇ, ਉਹ ਮਸ਼ੀਨ ਨਹੀਂ ਖਰੀਦ ਸਕਦੇ । Scheduled Castes ਯਾ Backward Classes ਦਾ ਆਦਮੀ ਇਸ ਨਾਲ ਕਿਵੇਂ ਕੰਮ ਚਲਾ ਲਏਗਾ ? ਪਿਛਲੇ ਦਿਨੀਂ ਇਕ ਵਜ਼ੀਰ ਸਾਹਿਬ ਨੇ ਇਹ ਵੀ ਕਿਹਾ, ਮੈਂ ਦਸਤਕਾਰੀ ਦੇ ਵਜ਼ੀਰ ਦੀ ਤਿੰਨ ਚਾਰ ਸਾਲ ਦੀ ਰਿਪੋਰਟ ਪੜ੍ਹੀ ਹੈ, ਉਸ ਦੇ ਵਿਚ ਕਿਹਾ ਹੈ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਚਾਹੀਦਾ ਹੈ ਕਿ ਆਪਣਾ ancestral ਪੇਸ਼ਾ ਅਖਤਿਆਰ ਕਰਨ । ਸਰਕਾਰ ਬੜੇ ਬੜੇ ਕਾਰਖਾਨੇ ਲਾਉਣਾ ਚਾਹੁੰਦੀ ਹੈ ਪਰ ਇਹ ਆਪਣਾ ਪੇਸ਼ਾ ਅਖਤਿਆਰ ਕਰਨ ਵਾਲੇ ਲੋਕਾਂ ਦੀ ਕੋਈ ਮਦਦ ਨਹੀਂ ਕਰਦੀ । ਕਾਰਖਾਨੇ ਲਈ ਵੀ ਬਿਜਲੀ ਤੇ ਕੋਲੇ ਦੀ ਬੜੀ ਲੋੜ ਹੈ । ਕੋਆਪਰੇਟਿਵ ਸੋਸਾਈਟੀਆਂ ਰਾਹੀਂ B.D.Os ਦੇ through ਤੇ District Industries Officer ਦੇ through ਜਿਹੜਾ ਰੁਪਿਆ ਮਿਲਦਾ ਹੈ ਉਸ ਦੇ ਵਿਚੋਂ Scheduled Castes ਦੀ ਤਰੱਕੀ ਲਈ ਮਹਿਕਮਾ ਕੋਈ ਕਦਮ ਨਹੀਂ ਚੁਕ ਰਿਹਾ । ਇਹ ਸਰਕਾਰ ਸਮਝਦੀ ਹੈ ਕਿ ਅਸੀਂ ਜ਼ਬਾਨੀ ਕਲਾਮੀ ਸਾਰ ਲੈਣਾ ਹੈ । ਹਰੀਜਨਾਂ ਦੀ ਇੰਡਸਟਰੀ ਵਿਚ ਕਿਹੜੀ ਤਰੱਕੀ ਕੀਤੀ ਹੈ ? ਵਡੇ ਆਦਮੀਆਂ

ਦੀ ਤਰਕੀ ਵਲ ਸਰਕਾਰ ਦੀ ਤਵੱਜੁਹ ਹੈ, ਹਰੀਜਨਾਂ ਦੀ ਭਲਾਈ ਲਈ ਕੋਈ ਤਵੱਜੁਹ ਨਹੀਂ। ਅਜ ਦਸਤਕਾਰੀ ਵਿਚ ਉਨ੍ਹਾਂ ਨੂੰ ਮਦਦ ਦੇਣ ਦੀ ਲੋੜ ਹੈ। Scheduled Castes ਤੇ Backward Classes ਨੂੰ ਪਿੰਡਾਂ ਵਿਚ ਰੋਜ਼ਗਾਰ ਨਹੀਂ ਮਿਲਦਾ। ਇਸ ਲਈ ਸ਼ਹਿਰਾਂ ਵਿਚ ਭੈੜੇ ਤੋਂ ਭੈੜਾ ਕੰਮ ਕਰਨ ਵਾਸਤੇ ਤਿਆਰ ਹੋ ਜਾਂਦੇ ਹਨ। ਉਨ੍ਹਾਂ ਲੋਕਾਂ ਨੂੰ ਕਰਜ਼ੇ ਦਿਤੇ ਜਾਣ। ਸਾਰੇ ਪੰਜਾਬ ਵਿਚ Scheduled Castes ਨੂੰ ਵੈਲਫੇਅਰ ਸਕੀਮ ਦੇ ਤਹਿਤ ਜ਼ਿਆਦਾ ਤੋਂ ਜ਼ਿਆਦਾ ਦੋ ਲਖ ਰੁਪਿਆ ਦਿਤਾ ਹੈ ਲੇਕਿਨ ਦੂਜੇ ਪਾਸੇ ਕਰੋੜਾਂ ਰੁਪਿਆ ਫਿਨਾਨਸ ਕਾਰਪੋਰੇਸ਼ਨ ਤੇ District Industries Officers ਦੀ disposal ਤੇ ਦੂਜੇ ਆਦਮੀਆਂ ਨੂੰ ਦੇਣ ਲਈ ਹੈ। ਅੱਜ ਸਰਕਾਰ ਵੱਡ ਆਦਮੀ ਬਣਾ ਰਹੀ ਹੈ ਯਾ ਬਿਲਕੁਲ ਛੋਟੇ ਆਦਮੀ ਬਣਾ ਰਹੀ ਹੈ। ਸਰਕਾਰ ਦਾ ਧਿਆਨ ਸਿਰਫ ਆਪਣੇ ਇਰਦ ਗਿਰਦ ਵਸਣ ਵਾਲੇ ਲੋਕਾਂ ਵਲ ਹੈ। ਉਨ੍ਹਾਂ ਨੂੰ ਤਰੱਕੀ ਦਿੰਦੀ ਹੈ। ਉਨ੍ਹਾਂ ਦੀ ਖੁਸ਼ਹਾਲੀ ਦੇਖ ਕੇ ਸਰਕਾਰ ਸਮਝ ਲੈਂਦੀ ਹੈ ਕਿ ਪੰਜਾਬ ਖੁਸ਼ਹਾਲ ਹੈ। ਜਦੋਂ ਵੋਟਾਂ ਲੈਣ ਜਾਂਦੇ ਹਨ ਤਾਂ ਬੜੇ ਵਾਅਦੇ ਕਰਦੇ ਹਨ। ਜਿੰਨਾ ਚਿਰ ਵੋਟਾਂ ਲੈਣੀਆਂ ਹਨ ਓਨਾਂ ਚਿਰ ਬੜੇ ਵਾਅਦੇ ਕਰਦੇ ਹਨ। ਉਨ੍ਹਾਂ ਦੇ ਪੈਰੀਂ ਹਥ ਲਾਉਣ ਤਕ ਜਾਂਦੇ ਹਨ। ਇਹ ਕਹਿੰਦੇ ਹਨ ਕਿ ਸਾਨੂੰ ਬਣਾ ਦਿਓ ਅਸੀਂ ਇਕ ਸਾਲ ਵਿਚ ਭਲਾਈ ਕਰ ਦੇਣੀ ਹੈ, ਵਡੇ ੨ ਕਾਰਖਾਨੇ ਖੋਲ੍ਹ ਦਿਆਂਗੇ। ਵੋਟਾਂ ਲੈਣ ਤੋਂ ਮਗਰੋਂ ਸਰਕਾਰ ਦੀ ਤਵੱਜੁਹ ਉਨ੍ਹਾਂ ਵਲ ਨਹੀਂ ਜਾਂਦੀ ਜਿਨ੍ਹਾਂ ਦੇ ਬਚੇ ਰੋਟੀ ਦੇ ਟੁਕੜੇ ਨੂੰ ਤਰਸਦੇ ਰਹਿੰਦੇ ਹਨ।

ਸਰਕਾਰ ਨੇ ਇਹ ਗਲ ਕਹੀ ਹੈ ਕਿ ਅਸੀਂ ਸੈਂਟਰਲ ਗੌਰਮੈਂਟ ਦੀ ਸਕੀਮ ਦੇ ਤਹਿਤ ਏਥੇ ਮਸ਼ੀਨ ਟੂਲ ਫੈਕਟਰੀ ਲਾ ਰਹੇ ਹਾਂ। ਮੈਂ ਕਹਿੰਦਾ ਹਾਂ ਕਿ ਇਹ ਬੜੀ ਚੰਗੀ ਗੱਲ ਹੈ, ਜਿਸ ਵੇਲੇ ਸੂਰਜਪੁਰ ਸੀਮਿੰਟ ਫੈਕਟਰੀ ਲਗੀ ਸੀ, ਉਸ ਵੇਲੇ ਇਹ ਫੈਸਲਾ ਹੋਇਆ ਸੀ ਕਿ ਜਿਹੜੇ ਲੋਕ ਜ਼ਮੀਨ acquire ਕਰਨ ਤੋਂ ਬਾਅਦ ਉਜੜਨਗੇ ਸਰਕਾਰ ਉਨ੍ਹਾਂ ਨੂੰ ਵਸਾਏਗੀ ਤੇ ਉਨ੍ਹਾਂ ਨੂੰ ਰੋਜ਼ਗਾਰ ਦੇਏਗੀ। ਹੁਣ ਇਹ ਨਾ ਹੋਵੇ ਕਿ ਜਿਹੜੇ ਲੋਕ ਉਜੜ ਰਹੇ ਹਨ ਉਨ੍ਹਾਂ ਨੂੰ ਵਸਾਇਆ ਨਾ ਜਾਵੇ। ਪੰਜਾਬ ਵਿਚ ਮਸ਼ੀਨ ਟੂਲ ਫੈਕਟਰੀ ਲਗ ਰਹੀ ਹੈ। ਉਨ੍ਹਾਂ ਦੀ ਬੁਰੀ ਹਾਲਤ ਨਾ ਹੋਵੇ।

ਲੁਧਿਆਣੇ ਦੀ ਦਸਤਕਾਰੀ ਬਾਰੇ ਮੈਂ ਚੰਦ ਗੱਲਾਂ ਕਹਿਣੀਆਂ ਹਨ। ਕੋਈ ਵੀ ਦਸਤ–ਕਾਰੀ ਓਨਾ ਚਿਰ ਸਫਲ ਨਹੀਂ ਹੋ ਸਕਦੀ ਜਿੰਨਾਂ ਚਿਰ ਸਰਕਾਰ ਵਲੋਂ ਉਨ੍ਹਾਂ ਨੂੰ ਜਗਾਹ ਨਾ ਦਿਤੀ ਜਾਵੇ, ਰਾ ਮੈਟੀਰੀਅਲ ਦਾ ਕੋਟਾ ਨਾ ਦਿਤਾ ਜਾਵੇ, ਕਰਜ਼ੇ ਨਾ ਦਿਤੇ ਜਾਣ ਤੇ ਕੋਲਾ ਨਾ ਦਿਤਾ ਜਾਵੇ। ਮੋਲਡਿੰਗ, ਢਲਾਈ ਕੋਲੇ ਤੋਂ ਬਗੈਰ ਨਹੀਂ ਹੋ ਸਕਦੀ। ਲੇਕਿਨ ਸਾਡੀ ਸਰਕਾਰ ਦੀ ਇਸ ਗਲ ਵਲ ਤਵੱਜੁਹ ਨਹੀਂ। ਲੁਧਿਆਣੇ ਵਿਚ ਜਿੰਨੀਆਂ ਵੀ ਮੋਲਡਿੰਗ ਦੀਆਂ ਫੈਕਟਰੀਆਂ ਹਨ ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ। ਕੋਲੇ ਦੀਆਂ ਗਡੀਆਂ ਉਨ੍ਹਾਂ ਨੂੰ ਦਿਤੀਆਂ ਜਾਂਦੀਆਂ ਹਨ ਜਿਨ੍ਹਾਂ ਨੇ ਬਲੈਕ ਵਿਚ ਵੇਚਣੀਆਂ ਹਨ। ਸਾਡੀ ਸਰਕਾਰ ਨੇ ਇਕ ਅਜਿਹਾ ਢਾਂਚਾ ਬਣਾ ਲਿਆ ਹੈ। ਸਾਡੀ ਸਰਕਾਰ ਉਨ੍ਹਾਂ ਲੋਕਾਂ ਕੋਲੋਂ ਕਾਂਗਰਸ ਵਾਸਤੇ ਫੰਡ ਮੰਗਦੀ ਹੈ, ਕਾਂਗਰਸ ਵਾਸਤੇ ਰੁਪਿਆ ਮੰਗਦੀ ਹੈ। (ਵਿਘਨ) ਮੈਂ ਇਹ ਗੱਲ ਕਹਿ ਰਿਹਾ ਸੀ ਕਿ ਸਾਡੀ ਸਰਕਾਰ ਦਾ ਢਾਂਚਾ ਇਹੋ ਜਿਹਾ ਬਣਿਆ ਹੋਇਆ ਹੈ। ਸਾਡੀ ਸਰਕਾਰ ਯੋਗ ਆਦਮੀਆਂ ਨੂੰ ਕਰਜ਼ੇ ਨਹੀਂ ਦਿੰਦੀ। ਉਨ੍ਹਾਂ ਨੂੰ ਕੰਮ ਚਲਾਉਣ ਲਈ ਰਾ ਮੈਟੀਰੀਅਲ ਤੇ ਕੋਲਾ ਨਹੀਂ ਮਿਲਦਾ। ਬਲੈਕ ਵਿਚ ਲੈ ਕੇ ਉਹ ਲੋਕ ਮਾੜਾ ਮੋਟਾ ਕੰਮ ਕਰਦੇ ਹਨ। ਇਹ ਚੰਦੇ ਲੈਣ ਵਾਸਤੇ ਚਲੇ ਜਾਂਦੇ ਹਨ।

[ਬਾਬੂ ਅਜੀਤ ਕੁਮਾਰ]

ਇਕ ਪਾਸੇ ਤਾਂ ਇਹ ਚੰਦਾ ਲੈਣ ਚਲੇ ਜਾਂਦੇ ਹਨ ਅਤੇ ਦੂਜੇ ਪਾਸੇ ਉਹ ਇਸ ਕਾਬਲ ਵੀ ਨਹੀਂ ਰਹਿੰਦੇ ਕਿ ਆਪਣੀਆਂ ਕਰਜ਼ੇ ਦੀਆਂ ਕਿਸ਼ਤਾਂ ਵੀ ਮੋੜ ਸਕਣ । ਉਨ੍ਹਾਂ ਤੇ ਫਿਰ ਨਾਜਾਇਜ਼ ਰੋਹਬ ਪਾਇਆ ਜਾਂਦਾ ਹੈ ਅਤੇ ਹਰ ਤਰਾਂ ਨਾਲ ਉਨ੍ਹਾਂ ਨੂੰ ਤੰਗ ਕੀਤਾ ਜਾਂਦਾ ਹੈ । ਇਹ ਕਹਿੰਦੇ ਹਨ ਕਿ ਨਾਜਾਇਜ਼ ਕੋਟਾ ਹੋਲਡਰਾਂ ਤੇ ਸਰਕਾਰ ਵਲੋਂ ਛਾਪੇ ਮਾਰੇ ਗਏ ਹਨ ਤਾਂ ਜੋ ਇਹ ਵੇਖਿਆ ਜਾ ਸਕੇ ਕਿ ਕਿਸ ਪਾਸ ਨਾਜਾਇਜ਼ ਕੋਟਾ ਸੀ ਅਤੇ ਉਸ ਦੀ ਜੇਕਰ ਉਹ ਸਹੀ ਵਰਤੋਂ ਨਹੀਂ ਕਰਦਾ ਤਾਂ ਉਸ ਕੋਟੇ ਨੂੰ ਬੰਦ ਕਰ ਦਿਤਾ ਜਾਵੇ । ਪਰ ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਸਾਰੀ ਇਕ ਬੜੀ ਵਡੀ ਪੋਲੀਟੀਕਲ ਸਾਜ਼ਸ਼ ਹੈ ਤਾਕਿ ਸਰਕਾਰ ਉਨ੍ਹਾਂ ਦੇ ਖਿਲਾਫ਼ ਇਸ ਆੜ ਹੇਠ ਐਕਸ਼ਨ ਲੈ ਸਕੇ ਜਿਨ੍ਹਾਂ ਨੇ ਇਨ੍ਹਾਂ ਨੂੰ ਪਿਛਲੀਆਂ ਚੋਣਾਂ ਵਿਚ ਵੋਟਾਂ ਨਹੀਂ ਦਿਤੀਆਂ ਅਤੇ ਕਾਂਗਰਸ ਦਾ ਸਾਥ ਨਹੀਂ ਦਿਤਾ । ਇਸ ਬਾਰੇ ਮੇਰੇ ਪਾਸ, ਚੇਅਰਮੈਨ ਸਾਹਿਬ, ਸਬੂਤ ਹਨ ਕਿ ਇਕ ਪਾਸੇ ਤਾਂ ਇਹ ਛਾਪੇ ਮਾਰਦੇ ਹਨ ਅਤੇ ਦੂਜੇ ਪਾਸੇ ਆਪਣੇ ਹੀ ਆਦਮੀਆਂ ਪਾਸ ਵਜ਼ੀਰ ਸਾਹਿਬ ਜਾ ਕੇ ਪਾਰਟੀਆਂ ਲੈਂਦੇ ਹਨ ਅਤੇ ਉਨ੍ਹਾਂ ਨੂੰ ਤਸੱਲੀ ਦਿੰਦੇ ਹਨ ਕਿ ਕੋਈ ਗੱਲ ਨਹੀਂ, ਇਸ ਵਿਚ ਘਬਰਾਣ ਦੀ ਗਲ ਨਹੀਂ, ਇਹ ਕੋਈ ਨਵੀਂ ਗਲ ਨਹੀਂ, ਇਸ ਤਰ੍ਹਾਂ ਤਾਂ ਹੁੰਦਾ ਹੀ ਰਹਿੰਦਾ ਹੈ, ਲੋਕੀਂ ਲਖਾਂ ਰੁਪਏ ਦਾ ਗਬਨ ਕਰਦੇ ਹਨ ਤਾਂ ਕੁਝ ਨਹੀਂ ਬਣਦਾ ਤੇ ਤੁਸੀਂ ਇਸ ਛਾਪੇ ਤੋਂ ਡਰ ਗਏ, ਚਲੋ ਮੈਂ ਤੁਹਾਨੂੰ ਚੀਫ ਮਨਿਸਟਰ ਸਾਹਿਬ ਨੂੰ ਮਿਲਾ ਦਿੰਦਾ ਹਾਂ ਤੇ ਇਸ ਤਰ੍ਹਾਂ ਕਰਨ ਨਾਲ ਇਹ ਆਪ ਅਜਿਹੀਆਂ ਪਾਰਟੀਆਂ ਪਾਸ ਜਾਂਦੇ ਹਨ ਕਿ ਲਿਆਉ ਪਾਰਟੀ ਲਈ ਚੰਦਾਂ 20 ਹਜ਼ਾਰ ਜਾਂ 25 ਹਜ਼ਾਰ ਦੇ ਦਿਉ । ਇਸ ਤਰ੍ਹਾਂ ਕਰਨ ਨਾਲ ਇਹ ਆਪਣੀ ਪਾਰਟੀ ਲਈ ਚੰਦਾ ਇਕਠਾ ਕਰ ਸਕਦੇ ਹਨ ਅਤੇ ਕਾਂਗਰਸ ਬਾਰੇ ਇਹ ਉਨ੍ਹਾਂ ਨੂੰ ਕਹਿੰਦੇ ਹਨ ਕਿ ਜੇਕਰ ਤੁਸੀਂ ਕਾਂਗਰਸ ਨੂੰ ਚੰਦਾ ਦਿਉਗੇ ਅਤੇ ਕਾਂਗਰਸ ਬਰਸਰੇਇਕਤਦਾਰ ਰਹੀ ਤਾਂ ਤੁਹਾਨੂੰ ਲੋਕਾਂ ਨੂੰ ਅਤੇ ਸਰਕਾਰ ਨੂੰ ਲੁਟਣ ਦੀ ਖੁਲ੍ਹੀ ਇਜਾਜ਼ਤ ਮਿਲ ਸਕੇਗੀ ਅਤੇ ਹਰ ਕਿਸੇ ਚੀਜ਼ ਦਾ ਹਨੇਰ ਤੁਸੀਂ ਪਾ ਸਕੋਗੇ । ਇਹ ਹਾਲਤ ਹੈ ਇਨ੍ਹਾਂ ਦੀ ।

ਫੰਡ ਇਕਠਾ ਕਰਨ ਬਾਰੇ ਚੀਫ ਮਨਿਸਟਰ ਨੇ ਕਿਹਾ ਸੀ ਕਿ ਅਸੀਂ ਤਾਂ ਇਕ ਇਕ ਆਨਾ ਇਕਠਾ ਕਰਦੇ ਹਾਂ ਆਪਣੀ ਪਾਰਟੀ ਲਈ । ਕਿੰਨੀ ਦੇਸ਼ ਭਗਤਾਂ ਦੀ ਜਮਾਤ ਹੈ । ਪਰ ਮੈਂ, ਚੇਅਰਮੈਨ ਸਾਹਿਬ, ਗੁਜ਼ਾਰਿਸ਼ ਕਰਾਂ ਕਿ ਜਦ ਇਹ ਚੀਫ ਮਨਿਸਟਰ ਸਾਹਿਬ ਨਹੀਂ ਸਨ ਬਣੇ ਤੇ ਵਜ਼ੀਰ ਹੁੰਦੇ ਸਨ ਤਾਂ ਇਨ੍ਹਾਂ ਦੀ ਆਦਤ ਸੀ ਕਿ ਲੋਕਾਂ ਨੂੰ ਚਿਠੀਆਂ ਲਿਖ ਦੇਣੀਆਂ ਕਿ ਫਲਾਂ ਥਾਂ ਤੇ ਕਾਂਗਰਸ ਦਾ ਜਲਸਾ ਹੈ ਇਸ ਲਈ 200 ਰੁਪਏ ਚੰਦਾ ਭੇਜੋ ਜਾਂ ਫਲਾਣੇ ਬੰਦੇ ਨੂੰ ਕਾਂਗਰਸ ਪਾਰਟੀ ਲਈ 500 ਰੁਪਏ ਦੇ ਦਿਉ । ਇਹ ਇਨ੍ਹਾਂ ਦੀ ਪੁਰਾਣੀ ਆਦਤ ਹੈ ਅਤੇ ਹੁਣ ਉਨ੍ਹਾਂ ਪਾਸੋਂ ਛਡੀ ਨਹੀਂ ਜਾ ਸਕਦੀ । ਇਸ ਆਦਤ ਨੂੰ ਛਡਣਾ ਚਾਹੀਦਾ ਹੈ ।

ਆਖਿਰ ਵਿਚ ਮੈਂ ਅਰਜ਼ ਕਰਦਾ ਹਾਂ, ਚੇਅਰਮੈਨ ਸਾਹਿਬ, ਕਿ ਚੀਫ ਮਨਿਸਟਰ ਆਪਣੇ ਆਪ ਨੂੰ ਪੰਜਾਬ ਵਿਚ ਤਾਂ ਸ਼ੇਰ ਕਹਾਉਂਦੇ ਹਨ ਅਤੇ ਆਪਣੇ ਆਪ ਨੂੰ ironman ਕਹਿੰਦੇ ਹਨ ਪਰ ਆਪ ਦੀ ਰਾਹੀਂ ਮੈਂ ਇਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਇਹ ਆਪਣਾ ਆਇਰਨਪੁਣਾ ਅਤੇ ਸ਼ੇਰਪੁਣਾ ਜ਼ਰਾ ਦਿੱਲੀ ਵਿਚ ਜਾ ਕੇ ਵੀ ਵਿਖਾਇਆ ਕਰਨ ਜਦੋਂ ਕਿ ਪਲਾਨਿੰਗ ਕਮਿਸ਼ਨ ਵਲੋਂ ਪੰਜਾਬ ਲਈ allocation ਕੀਤੀ ਜਾਂਦੀ ਹੈ । ਪੰਜਾਬ ਲਈ ਜਦੋਂ ਉਹ ਹਿਸਾ ਨੀਅਤ ਕਰਦੇ ਹਨ ਤਾਂ ਇਨ੍ਹਾਂ ਦੇ ਸ਼ੇਰਪੁਣੇ ਨੂੰ ਵਿਖਾਣ ਦੀ ਲੋੜ ਹੁੰਦੀ ਹੈ ਅਤੇ ਉਨ੍ਹਾਂ ਤੇ ਜ਼ੋਰ ਪਾਣ ਦੀ ਲੋੜ ਹੁੰਦੀ ਹੈ ਕਿ ਇਸ ਸੂਬੇ ਲਈ ਵਧ ਤੋਂ ਵਧ ਫੰਡਜ਼ allocate ਕਰਨ ਤਾਂ ਜੋ ਪੰਜਾਬ ਦੀ ਸਅਨਤ ਤਰੱਕੀ ਕਰ ਸਕੇ । (ਘੰਟੀ)

ਮੈਂ ਤਾਂ, ਚੇਅਰਮੈਨ ਸਾਹਿਬ, ਕਈ ਗੱਲਾਂ ਕਰਨੀਆਂ ਸਨ ਮੈਨੂੰ ਕਲ ਵੀ ਵਕਤ ਨਹੀਂ ਮਿਲ ਸਕਿਆ ਮੈਂ ਇਕ ਅਧ ਮਿੰਟ ਵਿਚ ਹੀ ਖਤਮ ਕਰਦਾ ਹਾਂ। ਇਨ੍ਹਾਂ ਨੇ ਇਕ Hire Purchase System ਸ਼ੁਰੂ ਕੀਤਾ ਹੋਇਆ ਹੈ ਅਤੇ ਜਿਹੜੇ ਲੋਕੀ ਕੰਮ ਕਰਦੇ ਹਨ ਉਨ੍ਹਾਂ ਨੂੰ ਮਸ਼ੀਨਾਂ ਦੇਣ ਲਈ ਇਹ ਸਿਸਟਮ ਜਾਰੀ ਕੀਤਾ ਗਿਆ ਹੈ ਪਰ ਇਸ ਵਿਚ ਦਲਾਲੀ ਕਰਨ ਵਾਲੇ ਲਖਾਂ ਤੇ ਕਰੋੜਾਂ ਰੁਪਏ ਕਮਾ ਗਏ ਹਨ। ਸਾਡੀ ਸਰਕਾਰ ਪਾਸ ਦਰਖਾਸਤਾਂ ਆਉਂਦੀਆਂ ਹਨ ਕਿ ਇਨੀ ਮਸ਼ੀਨਰੀ ਦਰਕਾਰ ਹੈ ਤਾਂ ਇਹ quotations ਇਨ੍ਹਾਂ ਫਰਮਾਂ ਪਾਸੋਂ ਮੰਗਵਾ ਲੈਂਦੇ ਹਨ ਇਸ ਦਾ ਨੁਕਸਾਨ ਇਹ ਹੁੰਦਾ ਹੈ ਕਿ 5 ਦੀ ਥਾਂ 7 ਹਜ਼ਾਰ ਦੀ ਚੀਜ਼ ਮਿਲਦੀ ਹੈ ਇਸ ਦੇ ਸਬੂਤ ਮੈਂ, ਚੇਅਰਮੈਨ ਸਾਹਿਬ, ਆਪ ਜੇਕਰ ਇਜਾਜ਼ਤ ਦਿਉ ਤਾਂ ਪੇਸ਼ ਕਰ ਸਕਦਾ ਹਾਂ। ਇਸ ਤਰ੍ਹਾਂ ਸੂਬੇ ਦਾ ਰੁਪਿਆ ਜ਼ਾਇਆ ਹੋ ਰਿਹਾ ਹੈ ਅਤੇ ਇਹ ਰੁਪਿਆ ਦਲਾਲ ਕਮਾ ਰਹੇ ਹਨ। ਇਸ ਲਈ hire purchase system ਵਿਚ ਮਸ਼ੀਨਰੀ ਖਰੀਦਣ ਲਈ ਸਰਕਾਰ ਨੂੰ ਆਪਣਾ ਮਹਿਕਮਾ ਖੋਲਣਾ ਚਾਹੀਦਾ ਹੈ ਜਿਥੋਂ ਲੋੜਵੰਦ ਨੂੰ ਮਸ਼ੀਨਰੀ ਮਿਲ ਸਕੇ ਅਤੇ ਜਦੋਂ ਕੀਮਤ ਘਟ ਹੋਵੇ ਸਰਕਾਰ ਮਸ਼ੀਨਰੀ ਆਪ ਖਰੀਦ ਕਰ ਲਏ। ਪਰ ਸਰਕਾਰ ਨੂੰ ਸ਼ਾਇਦ ਮੇਰੀ ਇਹ ਤਜਵੀਜ਼ ਪਸੰਦ ਨਾ ਆਵੇ ਕਿਉਂਕਿ ਦਲਾਲੀ ਕਮਾਣ ਵਾਲੇ ਜੇਕਰ ਨਾ ਰਹੇ ਤਾਂ ਇਨ੍ਹਾਂ ਨੂੰ ਇਲੈਕਸ਼ਨਾਂ ਵਿਚ funds ਕਿਥੋਂ ਮਿਲਣਗੇ। ਅਤੇ ਇਸ ਤਰ੍ਹਾਂ ਦੀ ਲੁਟ ਵਿਚ ਇਹ ਆਪ ਕਿਸਤਰ੍ਹਾਂ ਸ਼ਾਮਿਲ ਹੋ ਸਕਣਗੇ।

ਇਕ ਗਲ ਸਰਕਾਰ ਕਈ ਵੇਰ ਕਹਿ ਚੁਕੀ ਹੈ ਅਤੇ ਵਜ਼ੀਰ ਸਾਹਿਬ ਵੀ ਦੁਹਰਾ ਚੁਕੇ ਹਨ ਕਿ ਹਰੀਜਨਾਂ ਦਾ ਅਸੀਂ ਬਹੁਤ ਖਿਆਲ ਰਖਦੇ ਹਾਂ। ਉਨ੍ਹਾਂ ਨੂੰ ਕਰਜ਼ੇ ਦਿਤੇ ਜਾਂਦੇ ਹਨ ਕਦੀ ਇਹ ਕਹਿ ਦਿੰਦੇ ਹਨ ਕਿ ਇਸ ਕਰਕੇ ਬਹੁਤ ਹਰੀਜਨਾਂ ਨੂੰ ਫਾਇਦਾ ਨਹੀਂ ਹੋ ਸਕਿਆ ਕਿਉਂਕਿ ਉਨ੍ਹਾਂ ਦੀਆਂ ਦਰਖਾਸਤਾਂ ਹੀ ਘਟ ਆਉਂਦੀਆਂ ਹਨ ਪਰ ਅਸਲ ਗਲ ਇਹ ਨਹੀਂ। ਅਸਲ ਗਲ ਇਹ ਹੈ ਕਿ ਉਨ੍ਹਾਂ ਨੂੰ ਕਰਜ਼ੇ ਲੈਣ ਵਿਚ ਸਹੂਲਤਾਂ ਨਹੀਂ ਦਿਤੀਆ ਜਾਂਦੀਆਂ। ਜੇਰਰ ਕਿਸੇ ਨੂੰ ਦੋ ਹਜ਼ਾਰ ਦੀ ਰਕਮ ਦੇਣੀ ਹੋਵੇ ਤਾਂ ਇਹ ਮੰਗ ਉਸ ਪਾਸੋਂ ਕੀਤੀ ਜਾਂਦੀ ਹੈ ਕਿ ਜਾ ਅਤੇ ਚਾਰ ਚਾਰ ਹਜ਼ਾਰ ਦੀਆਂ sureties ਲੈ ਕੇ ਆ। ਪਿੰਡਾਂ ਵਿਚ ਰਹਿਣ ਵਾਲੇ ਹਰੀਜਨ ਕਿਸਤਰਾਂ ਚਾਰ ਹਜ਼ਾਰ ਦੀ surety ਲਿਆ ਸਕਦੇ ਹਨ ਇਸ ਪਾਸੇ ਤਾਂ ਲੋਕਾਂ ਨੂੰ ਲਖਾਂ ਰੁਪਏ ਕਰਜ਼ਾ ਦਿਤਾ ਗਿਆ ਹੈ ਅਤੇ ਤੁਸੀਂ ਉਨ੍ਹਾਂ ਪਾਸੋਂ ਇਕ ਪੈਸਾ ਵੀ recover ਨਹੀਂ ਕਰ ਸਕੇ ਅਤੇ ਦੂਜੇ ਪਾਸੇ ਤੁਸੀਂ ਇਸ ਤਰ੍ਹਾਂ ਦੀ ਵਧੀਕੀ ਹਰੀਜਨਾਂ ਨਾਲ ਕਰ ਰਹੇ ਹੋ ਕਿ ਜਾ ਲਿਆ ਚਾਰ ਹਜ਼ਾਰ ਦੀ surety। ਇਹ ਉਨ੍ਹਾਂ ਲੋਕਾਂ ਲਈ ਸਹੀ ਮਾਇਨਿਆਂ ਵਿਚ ਸੇਵਾ ਨਹੀਂ ਕੀਤੀ ਜਾ ਰਹੀ। ਅਤੇ ਨਾ ਹੀ ਉਨ੍ਹਾਂ ਨੂੰ ਫਾਇਦਾ ਪਹੁੰਚ ਰਿਹਾ ਹੈ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਤਰ੍ਹਾਂ ਦੀ surety ਦੀ ਹਦ ਨੂੰ ਘਟਾ ਦੇਣ ਤਾਂ ਜੋ ਹਰੀਜਨਾਂ ਨੂੰ ਫਾਇਦਾ ਪਹੁੰਚ ਸਕੇ।

**ਸਰਦਾਰ ਜੈਇੰਦਰ ਸਿੰਘ** : ਸਈਆਂ ਭਏ ਕੋਤਵਾਲ, ਅਬ ਡਰ ਕਾਹੇ ਕਾ (ਵਿਘਨ)

**ਬਾਬੂ ਅਜੀਤ ਕੁਮਾਰ** : ਚੇਅਰਮੈਨ ਸਾਹਿਬ, ਪਤਾ ਨਹੀਂ ਇਹ ਕਿਉਂ ਵਿਘਨ ਪਾਉਂਦੇ ਹਨ ਅਸਲ ਗਲ ਇਹ ਹੈ ਕਿ ਅਸਲ ਇਨਡਸਟਰੀ ਮਨਿਸਟਰ ਚੀਫ਼ ਮਨਿਸਟਰ ਸਰਦਾਰ ਪਰਤਾਪ ਸਿੰਘ ਕੈਰੋਂ ਨਹੀਂ ਬਲਕਿ ਸਰਦਾਰ ਜੈਇੰਦਰ ਸਿੰਘ ਹੈ ਜਾਂ ਗੁਰਿੰਦਰ ਸਿੰਘ ਹੈ ਇਸ ਲਈ ਇਹ ਐਵੇਂ ਹੀ ਬੈਠੇ ਬੈਠੇ ਔਖੇ ਹੁੰਦੇ ਨੇ।

ਸਰਦਾਰ ਲਛਮਣ ਸਿੰਘ ਗਿਲ : On a point of order Sir. ਸਰਦਾਰ ਜੈਇੰਦਰ ਸਿੰਘ ਹੋਰਾਂ ਨੇ ਚੇਅਰ ਦੇ ਬਾਰੇ ਬੈਠੇ ਬੈਠੇ ਇਹ ਕਿਹਾ ਹੈ ਕਿ 'ਸਈਆਂ ਭਏ ਕੋਤਵਾਲ ਅਬ ਡਰ ਕਿਸਕਾ' ਕੀ ਉਹ ਇਸ ਤਰ੍ਹਾਂ ਚੇਅਰ ਦੇ ਬਾਰੇ ਵਿਚ ਕਹਿ ਸਕਦੇ ਹਨ ।

ਸ੍ਰੀ ਚੇਅਰਮੈਨ (ਸਰਦਾਰ ਗੁਰਨਾਮ ਸਿੰਘ): ਹਰ ਕੋਈ ਆਪਣੀ ਆਪਣੀ ਸਮਝ ਮੁਤਾਬਿਕ ਹੀ ਗਲ ਕਹਿ ਦਿੰਦਾ ਹੈ । (Every body says things according to his own light.)

ਬਾਬੂ ਅਜੀਤ ਕੁਮਾਰ: ਅਜ ਅਸੀਂ ਪੰਜਾਬ ਵਿਚ ਵੇਖਦੇ ਹਾਂ ਕਿ ਇਥੇ Power break down ਹੋ ਜਾਂਦੀ ਹੈ ਜਿਸ ਨਾਲ ਬਹੁਤ ਨੁਕਸਾਨ ਹੁੰਦਾ ਹੈ ਇਸ ਲਈ stand by Thermal Plants ਰਖਣੇ ਚਾਹੀਦੇ ਹਨ ਤਾਂ ਜੋ Industrial development ਨਾ ਰੁਕੇ । ਮਜ਼ਦੂਰ ਜੋ ਭੁਖੇ ਮਰਦੇ ਹਨ ਅਤੇ ਜਿਨ੍ਹਾਂ ਨੂੰ ਪੰਜਾਹ ਰੁਪਏ ਮਿਲਦੇ ਹਨ ਉਨਾਂ ਵਿਚ ਅਸ਼ਾਂਤੀ ਫੈਲਦੀ ਹੈ ਇਸ ਅਸ਼ਾਂਤੀ ਨੂੰ ਦੂਰ ਕਰਨ ਲਈ ਇਹ ਵੇਖਣ ਦੀ ਲੋੜ ਹੈ ਕਿ ਥਰਮਲ ਪਲਾਂਟ ਰਹਿਣ ਤਾਂ ਜੋ ਨੁਕਸਾਨ ਨਾ ਹੋਵੇ ।

ਇਸੇ ਤਰ੍ਹਾਂ Cotton Spinning ਦੇ ਬਾਰੇ ਵਿਚ ਅਤੇ raw material ਲਈ ਪਰਮਿਟ ਦਿਤੇ ਜਾਂਦੇ ਹਨ ਪਰ ਇਹ ਸ਼ਰਤ ਨਾਲ ਲਗਾਈ ਗਈ ਹੈ ਕਿ ਪਰਮਿਟ ਉਸ ਨੂੰ ਦਿਤਾ ਜਾਵੇ ਜੋ ਤਿੰਨ ਸਾਲ ਤੋਂ ਕੰਮ ਕਰਦਾ ਹੈ ਪਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਕੁਰੱਪਸ਼ਨ ਵਧ ਗਈ ਹੈ ਕਿਉਂਕਿ ਪਰਮਿਟ ਕੇਵਲ ਉਨ੍ਹਾਂ ਨੂੰ ਹੀ ਦਿਤੇ ਜਾਂਦੇ ਹਨ ਕਿ ਜਿਨ੍ਹਾਂ ਨੇ ਕਾਂਗਰਸ ਵਾਸਤੇ ਫੰਡ ਦਿਤੇ ਹੋਣ ਜਾਂ ਦੇ ਸਕਦੇ ਹੋਣ । ਜਦੋਂ ਫੰਡਜ਼ ਦੀ ਲੋੜ ਪਈ ਚੀਫ਼ ਮਨਿਸਟਰ ਸਾਹਿਬ ਨੇ ਚਿਠੀ ਲਿਖ ਦਿਤੀ ਕਿ ਫਲਾਂ function ਹੈ ਇਸ ਲਈ ਕਾਂਗਰਸ ਵਾਸਤੇ ਫੰਡ ਦਿਉ ; ਇਸ ਤਰੀਕੇ ਨਾਲ ਪੰਜਾਬ ਵਿਚ industry ਨਹੀਂ ਸਗੋਂ corruption ਫੈਲਾਈ ਜਾ ਰਹੀ ਹੈ ਅਤੇ ਆਪਣਾ ਢਿਡ ਭਰਨ ਲਈ ਗਰੀਬਾਂ ਦੀਆਂ ਆਂਦਰਾਂ ਵਿਚੋਂ ਲਹੂ ਕਢਿਆ ਜਾ ਰਿਹਾ ਹੈ ਇਸ ਤਰ੍ਹਾਂ ਕਰਕੇ ਆਪਣੇ ਪਰਵਾਰ ਦਾ ਘਰ ਭਰਿਆ ਜਾ ਰਿਹਾ ਹੈ । ਮੈਂ ਇਸ ਦੇ ਨਾਲ ਹੀ ਚਿਤਾਵਨੀ ਵੀ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕੀਂ ਇਸ ਹਾਲਤ ਤੋਂ ਤੰਗ ਆ ਜਾਣਗੇ ਤਾਂ ਪੰਜਾਬ ਵਿਚ ਇਕ ਭਾਰੀ ਖਤਰਾ ਬਣ ਜਾਣਗੇ ਜਿਸ ਦਾ ਟਾਕਰਾ ਚੀਫ ਮਨਿਸਟਰ ਸਾਹਿਬ ਨਹੀਂ ਕਰ ਸਕਣਗੇ । ਮੈਂ ਚੇਅਰਮੈਨ ਸਾਹਿਬ, ਇਨਾ ਕਹਿ ਕੇ ਆਪ ਪਾਸੋਂ ਖਿਮਾ ਮੰਗਦਾ ਹਾਂ ।

ਸਰਦਾਰ ਗਿਆਨ ਸਿੰਘ ਰਾੜੇਵਾਲਾ (ਸਿਰਹੰਦ) ਚੇਅਰਮੈਨ ਸਾਹਿਬ, ਇਸ ਹਾਊਸ ਦੇ ਅੰਦਰ ਇਨਡਸਟਰੀ ਦੀ ਮਦ ਤੇ ਬਹਿਸ ਹੋ ਰਹੀ ਹੈ । ਮੈਂ ਇਸ ਸਿਲਸਿਲੇ ਵਿਚ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਗਲ ਫੈਸਲਾ ਸ਼ੁਦਾ ਹੈ ਕਿ ਇਸ ਮੁਲਕ ਵਿਚ ਕੋਈ ਰਿਆਸਤ ਖੁਸ਼ਹਾਲ ਨਹੀਂ ਹੋ ਸਕਦੀ ਜੇਕਰ ਉਥੇ ਦੀ ਇਨਡਸਟਰੀ ਨੂੰ ਫਰੋਗ ਨਾ ਦਿਤਾ ਜਾਵੇ । ਸਾਡਾ ਦੂਜੀ ਪੰਜ ਸਾਲਾ ਪਲਾਨ ਤਕ ਇਸ ਗਲ ਤੇ emphasis ਸੀ ਕਿ agriculture ਜ਼ਿਆਦਾ ਵਧੇ ਲੇਕਿਨ ਹੁਣ ਸਹੀ ਤੌਰ ਤੇ ਜਿਸ ਗਲ ਤੇ ਅਹਿਮੀਅਤ ਦਿਤੀ ਜਾ ਰਹੀ ਹੈ ਉਹ ਇਨਡਸਟਰੀ ਹੈ । ਤੀਜੀ ਪੰਜ ਸਾਲਾ ਪਲਾਨ ਵਿਚ ਬਹੁਤ ਧਿਆਨ ਇਸ ਗਲ ਵਲ ਦਿਤਾ ਗਿਆ ਹੈ । ਮੈਨੂੰ ਖੁਸ਼ੀ ਹੈ ਕਿ ਪੰਜਾਬ ਦੀ ਰਿਆਸਤ ਦੇ ਅੰਦਰ ਇਸ ਗਲ ਨੂੰ ਮਹਿਸੂਸ ਕੀਤਾ ਗਿਆ ਹੈ ਅਤੇ ਪੰਜਾਬ ਦੇ

ਮੁਸਤਕਬਿਲ ਨੂੰ ਮੱਦੇਨਜ਼ਰ ਰਖਦੇ ਹੋਏ ਇਨਡਸਟਰੀ ਨੂੰ develop ਕਰਨ ਦੀ ਕੋਸ਼ਿਸ ਕੀਤੀ ਗਈ ਹੈ । ਮੈਂ ਇਹ ਅਰਜ਼ ਕਰ ਦਿਆਂ ਕਿ ਸਾਰੇ ਪੰਜਾਬ ਦੇ ਅੰਦਰ ਇਸ ਗਲ ਦਾ ਪ੍ਰਾਪੇ-ਗੰਡਾ ਕੀਤਾ ਗਿਆ ਹੈ ਕਿ ਅਸੀਂ ਤਰੱਕੀ ਕਰ ਰਹੇ ਹਾਂ ਅਤੇ ਇਸ ਗਲ ਦਾ ਦੂਜੀਆਂ ਰਿਆਸਤਾਂ ਨੂੰ ਵੀ ਪਤਾ ਹੈ । ਹੁਣ ਮਹਾਰਾਸ਼ਟਰ ਇਕ ਅਜਿਹੀ ਸਟੇਟ ਮੰਨੀ ਜਾਂਦੀ ਹੈ ਕਿ ਜਿਥੇ ਸਨਅਤ ਦੀ ਬਹੁਤ ਤਰੱਕੀ ਹੈ ਅਤੇ ਉਸ ਦੀ ਸਨਅਤੀ ਤਰੱਕੀ ਇੰਨੀ ਜ਼ਿਆਦਾ ਹੈ ਕਿ ਪੰਜਾਬ ਉਸ ਦੇ ਮੁਕਾਬਲੇ ਵਿਚ ਉਸ ਦੇ ਕਿਤੇ ਨਜ਼ਦੀਕ ਵੀ ਨਹੀਂ ਫਟਕ ਸਕਦਾ ਪਰ ਉਥੇ ਦੇ ਵੱਡੇ ਵੱਡੇ ਆਦਮੀਆਂ ਨੇ ਪੰਜਾਬ ਦਾ ਹਵਾਲਾ ਦਿੰਦਿਆਂ ਕਿਹਾ ਹੈ ਕਿ ਪੰਜਾਬ ਤੋਂ ਸਬਕ ਸਿਖੋ ਕਿ ਕਿਸ ਤਰ੍ਹਾਂ ਪੰਜਾਬ ਨੇ ਸਮਾਲ ਸਕੇਲ ਇਨਡਸਟਰੀ ਵਿਚ ਤਰੱਕੀ ਕੀਤੀ ਹੈ । ਮੈਂ ਅਰਜ਼ ਕਰਾਂ ਕਿ ਜਾਲੰਧਰ, ਲੁਧਿਆਨਾ ਅਤੇ ਬਟਾਲਾ ਵਿਖੇ ਕਾਟੇਜ ਅਤੇ ਸਮਾਲ ਸਕੇਲ ਇਨਡਸਟਰੀਆਂ ਚਲ ਰਹੀਆਂ ਹਨ ਅਤੇ ਇਸ ਪਖ ਵਿਚ ਤਰੱਕੀ ਹੋਈ ਹੈ ਲੇਕਿਨ ਅਸੀਂ ਇਸ ਗਲ ਨੂੰ ਭੁਲ ਜਾਂਦੇ ਹਾਂ ਕਿ ਸਨਅਤੀ ਤਰੱਕੀ ਤਾਂ ਮੁਸਤਕਬਿਲ ਵਿਚ ਹੈ ਪੰਜ ਜਾਂ ਦਸ ਸਾਲ ਤੋਂ ਬਾਦ heavy industry ਦੇ ਮੁਕਾਬਲੇ ਵਿਚ ਖਤਮ ਹੋ ਜਾਵੇਗੀ । ਇਹ ਓਥੋਂ ਤਕ ਹੈ ਜਦੋਂ ਤਕ Heavy Industry ਮੁਲਕ ਅੰਦਰ ਕਾਇਮ ਨਹੀਂ ਹੋ ਜਾਂਦੀ । ਇਹ ਮੈਂ ਤਸਲੀਮ ਕਰਦਾ ਹਾਂ ਕਿ ਇਸ ਵੇਲੇ Small Scale Industry ਦੀ product ਬਹੁਤ ਜ਼ਿਆਦਾ ਹੈ, ਪਰ ਇਹ ਚਲ ਓਦੋਂ ਤਕ ਰਹੀ ਹੈ ਜਦੋਂ ਤਕ ਬਦੇਸ਼ੀ ਮੁਲਕਾਂ ਤੋਂ ਚੀਜ਼ਾਂ ਆ ਰਹੀਆਂ ਹਨ । ਜਦੋਂ ਕੋਈ Heavy Industry ਇਥੇ ਲੱਗ ਗਈ ਤਾਂ ਯਕੀਨ ਜਾਣੋ ਕਿ ਪੰਜਾਬ ਦੀ Industry ਤੇ ਬੜੀ ਭਾਰੀ ਸੱਟ ਵਜੇਗੀ ਜਿਸ ਦਾ ਕਿ ਪੰਜਾਬ ਅਜ ਮਾਣ ਕਰ ਰਿਹਾ ਹੈ । ਮੈਨੂੰ ਖ਼ੁਸ਼ੀ ਹੈ ਕਿ ਪੰਜਾਬ ਗਵਰਨਮੈਂਟ ਨੇ ਇਸ ਗਲ ਵੱਲ ਧਿਆਨ ਦਿੱਤਾ ਹੈ ਅਤੇ ਦੋ ਬੜੀਆਂ ਵੱਡੀਆਂ ਫੈਕਟਰੀਆਂ ਪੰਜਾਬ ਵਿੱਚ ਲਿਆਉਣ ਦੀ ਕੋਸ਼ਸ਼ ਕੀਤੀ ਹੈ । ਇਸ ਸਿਲਸਿਲੇ ਵਿੱਚ ਪੰਜਾਬ ਵਿੱਚ ਪੰਜੌਰ ਇਕ Heavy Tools Factory ਲਗ ਰਹੀ ਹੈ ਅਤੇ ਕਾਂਗੜੇ ਵਿੱਚ News print Paper Mill ਲਗ ਰਹੀ ਹੈ । ਇਹ ਮੈਂ ਸਮਝਦਾ ਹਾਂ ਇਹ ਦੋ ਵੱਡੀਆਂ Heavy Industries ਹਨ ਜਿਸ ਦੇ ਨਾਲ ਪੰਜਾਬ ਨੂੰ ਬਹੁਤ ਜ਼ਿਆਦਾ ਤਰੱਕੀ ਹਾਸਲ ਹੋ ਸਕਦੀ ਹੈ, ਲੇਕਿਨ ਇਸ ਤੇ ਹੀ ਇਕਤਫਾ ਨਹੀਂ ਕਰਨਾ ਚਾਹੀਦਾ । ਇਸ ਤੋਂ ਅੱਗੇ ਹੋਰ ਸੂਬੇ ਦੇ ਅੰਦਰ ਨਵੀਂ Industries install ਕਰਨ ਦੀ ਕੋਸ਼ਸ਼ ਕਰਣੀ ਚਾਹੀਦੀ ਹੈ ਕਿਉਂਕਿ ਵਕਤ ਬਹੁਤ ਤੰਗ ਹੈ, ਇਹ ਇੰਤਜ਼ਾਮ ਹੁਣ ਤੱਕ ਹੋ ਜਾਣਾ ਚਾਹੀਦਾ ਸੀ ।

11 a.m.

ਮੈਂ ਪੈਪਸੂ ਦੇ ਮਸਲਿਆਂ ਦੇ ਮੁਤਾਬਿਕ ਅਰਜ਼ ਕਰਨ ਤੋਂ ਪਹਿਲਾਂ, ਇਕ ਗੱਲ ਜਿਹੜੀ ਇਥੇ regions ਦੇ ਮੁਤਾਬਿਕ ਕਹੀ ਸੀ ਵਾਜ਼ੇਹ ਕਰ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਇਕ ਜਿਸਮ ਦੀ ਤਰ੍ਹਾਂ ਹੈ, ਜਿਸ ਤਰ੍ਹਾਂ ਉਨ੍ਹਾਂ ਦਾ ਖਿਆਲ ਹੈ ਸਾਡਾ region ਕਮਜ਼ੋਰ ਹੈ ਇਸ ਪਾਸੇ ਧਿਆਨ ਦਿੱਤਾ ਜਾਵੇ ਦੂਸਰੇ ਵਿਚ ਜ਼ਿਆਦਾ ਖਰਚ ਹੋ ਰਿਹਾ ਹੈ, ਇਹ ਤਾਂ ਮਹਿਜ਼ ਉਨ੍ਹਾਂ ਦਾ ਖਿਆਲ ਹੈ । ਜਿਸਮ ਦਾ ਜੇ ਕੋਈ ਵੀ ਹਿਸਾ ਕਮਜ਼ੋਰ ਹੋ ਜਾਵੇ ਤਾਂ ਉਸ ਦਾ ਅਸਰ ਸਾਰੇ ਜਿਸਮ ਤੇ ਹੀ ਪੈਣਾ ਹੈ, ਇਸ ਲਈ ਬਜਾਏ ਇਸ ਦੇ ਉਹ ਆਪੋ ਆਪਣੇ ਖਿਤੇ ਨੂੰ develop ਕਰਨ ਦੀ ਕੋਸ਼ਸ਼ ਕਰਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਸਮੁਚੇ ਪੰਜਾਬ ਦੀ development ਵੱਲ ਧਿਆਨ ਦੇਣ । ਜਿਹੜੀ ਦੂਸਰੀ ਪੰਜ ਸਾਲਾ Plan ਸੀ, ਇਸ ਦੇ ਪੈਪਸੂ ਦੇ ਜ਼ਿਲਿਆਂ ਦੀ development ਵਾਸਤੇ ਕੁਝ ਫੈਸਲੇ ਕੀਤੇ ਗਏ ਸੀ । ਇਨ੍ਹਾਂ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਜ਼ਿਲਿਆਂ ਵਿਚ ਕੁਝ ਵੱਡੀ Industries ਲਗਾਉਣ ਲਈ ਤਜਵੀਜ਼ਾਂ ਕੀਤੀਆਂ ਗਈਆਂ ਸਨ, ਲੇਕਿਨ ਮੈਨੂੰ ਬੜੇ ਅਫ਼ਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਤਜਵੀਜ਼ਾਂ ਸਿਰੇ ਨਹੀਂ ਚੜ੍ਹ ਸਕੀਆਂ, ਕੋਈ ਵੀ ਨਵੀਂ industry ਉਥੇ ਨਹੀਂ ਲੱਗੀ। ਫੈਕਟਰੀ area Patiala ਤੇ ਫਗਵਾੜਾ, ਉਨ੍ਹਾਂ ਦੀ ਇਤਨੀ ਨਾ ਗੁਫਤਾ ਬੇਹ ਹਾਲਤ ਹੈ ਕਿ ਐਸੀ ਸ਼ਾਇਦ ਹੀ ਕਿਸੇ ਜਗ੍ਹਾ ਦੀ ਹਾਲਤ ਹੋਵੇ। ਨਾ ਕੋਈ ਓਥੇ ਨਵੀਂ industry ਹੀ ਕਾਇਮ ਕੀਤੀ ਗਈ ਹੈ ਅਤੇ ਨਾ ਹੀ ਕੋਈ ਇਨ੍ਹਾਂ areas ਨੂੰ facilities ਮੁਹਈਆ ਕੀਤੀਆਂ ਗਈਆਂ ਹਨ। ਅਗਰ ਜ਼ਰਾ wider view ਲੈਂਦੇ ਹੋਏ ਨਜ਼ਰ ਮਾਰੀਏ ਤਾਂ ਜਿਥੇ ਅਸੀਂ ਇਸ ਨੂੰ erstwhile Pepsu ਕਹਿੰਦੇ ਹਾਂ ਇਸ ਨੂੰ ਪਟਿਆਲਾ ਡਵੀਜ਼ਨ ਕਿਹਾ ਜਾ ਸਕਦਾ ਹੈ, ਇਹ ਸਾਰਾ ਇਲਾਕਾ princely states ਵਾਲਾ ਹੈ ਜਿਥੇ ਸ਼ਖਸੀ ਰਾਜ ਸਦੀਆਂ ਤੋਂ ਕਾਇਮ ਰਿਹਾ ਹੈ, ਇਹ ਇਲਾਕਾ ਸਰਕਾਰ ਦੀ ਤਵੱਜੋ ਦਾ ਮੁਹਤਾਜ ਹੈ। ਇਸ ਇਲਾਕੇ ਵਿੱਚ ਕਦੇ ਵੀ ਕੋਈ industry ਲਗਾਉਣ ਦੀ ਕੋਸ਼ਸ਼ ਨਹੀਂ ਕੀਤੀ ਗਈ। ਕਿਉਂਕਿ Rulers ਦਾ ਖਿਆਲ ਸੀ ਕਿ ਇਥੇ ਜੇ ਕੋਈ industry ਕਾਇਮ ਹੋ ਗਈ ਤਾਂ ਮਜ਼ਦੂਰ ਤਬਕੇ ਨੂੰ ਸੰਗਠਤ ਹੋਣ ਦਾ ਮੌਕਾ ਮਿਲੇਗਾ ਅਤੇ ਉਹ ਹਕੂਮਤ ਦੇ ਖਿਲਾਫ ਮਹਾਜ਼ ਕਾਇਮ ਕਰਨਗੇ, strikes ਕਰਨਗੇ। ਇਸ ਲਈ ਇਹ ਇਲਾਕਾ ਸ਼ੁਰੂ ਤੋਂ ਹੀ ਪਸਮਾਂਦਾ ਰਿਹਾ ਹੈ।

ਬਿਜਲੀ ਦੀ ਖ਼ਪਤ ਬਾਰੇ ਵੀ ਕਈ ਸਾਹਿਬਾਨ ਨੇ ਜ਼ਿਕਰ ਕੀਤਾ ਸੀ, ਮੈਂ ਅਰਜ਼ ਕਰਾਂ ਜੇਕਰ ਪਟਿਆਲਾ Division ਦਾ ਔਰ ਇਸ ਦੇ ਨਾਲ ਲਗਦੇ ਅੰਬਾਲਾ Division ਦੀ ਬਿਜਲੀ ਦੀ Supply ਦਾ ਮੁਕਾਬਲਾ ਕੀਤਾ ਜਾਵੇ ਤਾਂ ਪਤਾ ਲਗੇਗਾ ਕਿ ਅੰਬਾਲਾ Division ਦੇ ਮੁਕਾਬਲੇ ਪਟਿਆਲਾ Division ਵਿਚ ਕਿਤੇ ਘਟ ਬਿਜਲੀ ਦੀ ਖਪਤ ਹੁੰਦੀ ਹੈ। ਇਸ ਦੀ ਵਜਾਹ ਇਹੋ ਹੈ ਕਿ ਇਹ area Princely States ਨਾਲ ਤਾਲੁਕ ਰਖਦਾ ਹੈ। ਇਸ ਕਰਕੇ Backward ਹੈ। ਸਰਕਾਰ ਨੂੰ ਇਸ ਪਾਸੇ ਜ਼ਿਆਦਾ ਤਵਜਾ ਦੇਣੀ ਚਾਹੀਦੀ ਹੈ। ਪਰ ਇਹ ਗੱਲ ਅਫਸੋਸ ਨਾਲ ਆਖਣੀ ਪੈਂਦੀ ਹੈ ਕਿ ਉਹ Schemes ਜਿਹੜੀਆਂ erstwhile Pepsu Government ਨੇ ਤਜਵੀਜ਼ ਕੀਤੀਆਂ ਸਨ ਉਹ further execute ਨਹੀਂ ਕੀਤੀਆਂ ਗਈਆਂ ਜਿਨ੍ਹਾਂ ਦੀ ਵਜ੍ਹਾ ਕਰ ਕੇ ਲੋਕਾਂ ਵਿਚ ਕਾਫੀ exploitation ਪਾਈ ਜਾਂਦੀ ਹੈ। ਜ਼ਿਲਾ ਮਹਿੰਦਰ ਗੜ੍ਹ ਦਾ ਮੈਂ ਇਥੇ ਖਾਸ ਕਰ ਕੇ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ ਕਿ ਇਸ ਜ਼ਿਲੇ ਵਾਸਤੇ specially ਇਸ ਗੱਲ ਦਾ ਖਿਆਲ ਰਖਿਆ ਗਿਆ ਸੀ ਕਿ ਚੂੰਕਿ ਇਥੇ minerals ਮਿਲਦੀਆਂ ਹਨ, ਜਿਸ ਤਰ੍ਹਾਂ ਕਿ Iron ore, Lime Stone and Mica ਵਗੈਰਾ। ਇਹ ਫੈਸਲਾ ਕੀਤਾ ਗਿਆ ਸੀ ਕਿ ਇਨ੍ਹਾਂ ਨੂੰ exploit ਕਰਨ ਵਾਸਤੇ machinery ਦਾ ਇਸਤਮਾਲ ਕੀਤਾ ਜਾਵੇਗਾ। ਪਰ ਇਸ ਵਕਤ ਤੱਕ ਭਾਵੇਂ private ਆਦਮੀਆਂ ਵਲੋਂ Lime Stone ਨੂੰ exploit ਕਰਨ ਵਾਸਤੇ ਕੋਸ਼ਿਸ਼ ਕੀਤੀ ਗਈ ਹੈ ਪਰ ਸਰਕਾਰ ਵਲੋਂ ਕੋਈ ਤਵੱਜਾ ਨਹੀਂ ਦਿਤੀ ਗਈ।

ਇਸ ਤੋਂ ਇਲਾਵਾ ਇਕ ਹੋਰ ਮੈਂ ਅਰਜ਼ ਕਰਾਂ ਕਿ ਜਿਥੇ ਪਹਿਲਾਂ ਕੋਈ industry ਕਾਇਮ ਕੀਤੀ ਜਾਂਦੀ ਹੈ ਉਥੇ ਸਭ ਤੋਂ ਪਹਿਲੀ ਗੱਲ ਵੇਖਣ ਵਾਲੀ ਇਹ ਹੁੰਦੀ ਹੈ ਕਿ ਉਸ ਜਗ੍ਹਾ ਦੇ ਆਲੇ ਦੁਆਲੇ Raw-material ਵੀ ਉਸ industry ਲਈ ਬਾਅਫਰਾਤ ਹੈ ਜਾਂ ਨਹੀਂ। Second Five Year Plan ਵਿਚ ਦੁਰਾਹੇ ਇਕ Sugar mill provide

ਕਰਨ ਦਾ ਵਿਚਾਰ ਸੀ, ਕਿਉਂਕਿ ਇਹ ਜਗ੍ਹਾ ਇਕ ਮੌਜੂ-ਤਰੀਂ ਜਗ੍ਹਾ ਹੈ ਇਸ industry ਲਈ ਕਿਉਂਕਿ ਇਥੇ ਅਤੇ ਇਰਦ ਗਿਰਦ Sugar cane ਬਹੁਤ ਜ਼ਿਆਦਾ ਕਾਸ਼ਤ ਕੀਤਾ ਜਾਂਦਾ ਹੈ। ਇਹ ਮੇਰੀ ਹੀ ਰਾਏ ਨਹੀਂ ਬਲਕਿ experts ਦੀ ਰਾਏ ਹੈ। ਜਦੋਂ ਧੂਰੀ Sugar mill ਲਗਾਈ ਗਈ ਸੀ ਉਹ ਵੀ ਦੁਰਾਹੇ ਲਾਉਣੀ ਸੀ ਪਰ ਚੰਦ ਇਕ political differences ਕਰ ਕੇ ਇਸ ਜਗ੍ਹਾ ਦੀ ਬਜਾਏ ਧੂਰੀ ਲਾਈ ਗਈ। ਇਹ ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਸ਼ੁਰੂ ਸ਼ੁਰੂ ਵਿਚ ਇਸ ਧੂਰੀ Sugar mill ਨੂੰ ਕਾਮਿਆਬ ਕਰਨ ਵਾਸਤੇ ਕਿੰਨੀਆਂ practical difficulties ਆਈਆਂ ਪਰ ਮੈਂ ਇਸ ਦੀ detail ਵਿਚ ਜਾਣਾ ਨਹੀਂ ਚਾਹੁੰਦਾ। ਦੁਰਾਹੇ Sugar Mill ਲਾਉਣ ਵਾਸਤੇ ਲੋਕਾਂ ਨੇ ਦਰਖਾਸਤਾਂ ਦਿਤੀਆਂ ਹਨ। private ਲੋਕ ਸਰਮਾਇਆ ਖਰਚ ਕਰਨ ਲਈ ਤਿਆਰ ਹਨ, ਲੇਕਿਨ ਉਨ੍ਹਾਂ ਦੀ ਦਰਖਾਸਤ ਤੇ ਪੂਰੀ ਸੁਨਵਾਈ ਨਹੀਂ ਹੋ ਸਕੀ ਹਾਲਾਂਕਿ ਉਹ ਸਰਮਾਇਆ ਲਾਉਣ ਵਾਸਤੇ ਤਿਆਰ ਹਨ ਪਰ ਉਨ੍ਹਾਂ ਨੂੰ ਲਾਉਣ ਦਾ Licence ਵਗੈਰਾ ਨਹੀਂ ਦਿਤਾ ਗਿਆ ਅਤੇ ਇਹ ਕਿਹਾ ਜਾਂਦਾ ਹੈ ਕਿ ਇਸ ਇਲਾਕੇ ਦੇ ਨਜ਼ਦੀਕ ਹੋਰ ਕਈ ਮਿਲਾਂ ਚਲ ਰਹੀਆਂ ਹਨ। ਲੇਕਿਨ ਜਿਸ ਤਰੀਕੇ ਨਾਲ Sugar cane product ਦਾ area ਮਖਸੂਸ ਕੀਤਾ ਗਿਆ ਹੈ ਦੁਰਾਹੇ ਤੋਂ ਫਗਵਾੜਾ Sugar mill ਵੀ ਉਤਨੀ ਹੀ ਦੂਰ ਹੈ ਜਿਤਨਾ ਕਿ ਧੂਰੀ Sugar Mill ਅਤੇ ਇਤਨੀ ਹੀ ਦੂਰ ਦੁਰਾਹੇ ਤੋਂ ਮੁਰਿੰਡਾ Sugar mill ਹੈ। ਇਸ ਕਾਇਦੇ ਦੇ ਮੁਤਾਬਕ ਇਥੇ ਇਕ Sugar Mill ਲਾ ਦਿਤੀ ਜਾਵੇ ਇਹ ਸਾਰਿਆਂ ਦੀ Central place ਹੈ ਇਸ ਦੇ ਨਾਲ ਵੀ ਕੋਈ ਖਾਸ ਫਰਕ ਨਹੀਂ ਪੈਂਦਾ। ਜੇ ਕੋਈ ਅਜੇ ਵੀ ਮੌਜੂੰ steps ਨਾ ਉਠਾਏ ਗਏ ਤਾਂ ਏਥੋਂ ਦੇ ਲੋਕ ਗੰਨੇ ਕੀ ਕਾਸ਼ਤ ਕਰਨਾ ਬੰਦ ਕਰ ਕੇ ਇਸ ਦੇ ਬਦਲੇ ਵਿਚ ਕੋਈ ਹੋਰ ਲਾਭਦਾਇਕ ਫਸਲ ਪੈਦਾ ਕਰਨ ਤੇ ਮਜਬੂਰ ਹੋ ਜਾਣਗੇ।

ਇਸੇ ਤਰ੍ਹਾਂ ਹੀ ਬਸੀ ਪਠਾਣਾਂ ਦੇ ਅੰਦਰ ਕੁਝ ਘਰ ਹਨ ਜਿਹੜੇ ਲੋਹਾਰ ਪੁਣੇ ਦਾ ਕੰਮ ਕਰਦੇ ਹਨ ਅਤੇ Sawing Tools ਤਿਆਰ ਕਰਦੇ ਹਨ। ਇਹ parts ਬੜੇ useful ਹਨ ਅਤੇ ਬੜੀ ਦੂਰ ਦੂਰ ਤਕ ਜਾਂਦੇ ਹਨ ਲੇਕਿਨ ਮੈਂ ਹੈਰਾਨ ਹਾਂ ਸਰਕਾਰ ਇਨ੍ਹਾਂ ਵਲ ਕੋਈ ਧਿਆਨ ਨਹੀਂ ਦੇ ਰਹੀ। ਅਜੀਤ ਨਗਰ ਉਥੇ ਨਜ਼ਦੀਕ ਹੀ ਇਕ ਗਾਉਂ ਹੈ ਜਿਥੇ Sawing Tools ਬਣਾਉਣ ਦਾ ਕੰਮ ਹੋ ਰਿਹਾ ਹੈ, ਪਤਾ ਨਹੀਂ ਇਸ ਪਾਸੇ ਸਰਕਾਰ ਵਲੋਂ ਕਿਉਂ ਕੋਈ ਤਵੱਜੋ ਨਹੀਂ ਦਿਤੀ ਜਾ ਰਹੀ ਹਾਲਾਂਕਿ ਇਹ ਕਿਹਾ ਜਾ ਰਿਹਾ ਹੈ ਕਿ Small-scale-Industry ਅਸੀਂ ਦਿਹਾਤ ਦੇ ਵਿਚ ਲੈ ਜਾ ਰਹੇ ਹਾਂ, ਲੇਕਿਨ ਦੂਸਰੀ ਤਰਫ ਜਿਨ੍ਹਾਂ ਲੋਕਾਂ ਨੇ ਉਤਸ਼ਾਹ ਕਰ ਕੇ ਇਹ Industries ਚਲਾਈਆਂ ਹਨ ਉਨ੍ਹਾਂ ਦੀ ਕੋਈ ਇਮਦਾਦ ਨਹੀਂ ਕੀਤੀ ਜਾ ਰਹੀ। ਮੈਂ ਅਰਜ਼ ਕਰਾਂ ਕਿ ਐਸੇ ਕਈ ਗਾਉਂ ਹਨ ਜਿਥੇ Small Scale Industry, Cottage Industry ਚਲ ਰਹੀ ਹੈ, ਉਹ ਬਾਰ ਬਾਰ ਸਰਕਾਰ ਨੂੰ ਧਿਆਨ ਦੇਣ ਵਾਸਤੇ ਕਹਿੰਦੇ ਹਨ ਪਰ ਕੋਈ ਤਵੱਜੋ ਨਹੀਂ ਦਿਤੀ ਗਈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਰਜਰ ਤੋਂ ਬਾਅਦ ਇਹ ਤਜਵੀਜ਼ ਕੀਤੀ ਗਈ ਸੀ ਕਿ ਬਸੀ ਪਠਾਣਾਂ ਦੇ ਅੰਦਰ ਸੈਂਟਰਲ ਸਰਵਿਸਜ਼ ਵਰਕਸ਼ਾਪ ਬਣਾਈ ਜਾਵੇ। ਉਹ ਚੀਜ਼ ਹਿੰਦ ਸਰਕਾਰ ਨੇ ਮੰਨ ਵੀ ਲਈ ਸੀ। ਜਿਥੋਂ ਤਕ ਮੈਨੂੰ ਇਲਮ ਹੈ ਉਨ੍ਹਾਂ ਨੇ ਰੁਪਿਆ ਵੀ ਭੇਜ ਦਿਤਾ ਸੀ। ਪੰਜਾਬ ਦੇ ਬੋਰਡ ਨੇ ਵੀ ਉਸ ਨੂੰ approve ਕਰ ਦਿਤਾ ਸੀ ਲੇਕਿਨ ਬਾਅਦ ਵਿਚ ਪਤਾ ਨਹੀਂ ਕੀ ਹੋਇਆ ਉਹ ਵਰਕਸ਼ਾਪ ਅਜ ਤਕ ਉਥੇ ਨਹੀਂ ਬਣਾਈ ਗਈ। 20 ਮਾਰਚ ਨੂੰ ਚੀਫ ਮਨਿਸਟਰ ਸਾਹਿਬ ਬੱਸੀ ਪਠਾਣਾਂ ਤਸ਼ਰੀਫ਼ ਲੇ ਗਏ। ਉਥੇ ਲੋਕਾਂ ਨੇ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਵਰਕਸ਼ਾਪ ਬਣਾਉਣ ਦੀ ਖਾਤਿਰ ਇਨ੍ਹਾਂ ਦੀ ਖਿਦਮਤ ਵਿਚ Representation ਪੇਸ਼ ਕੀਤੀ। ਉਨ੍ਹਾਂ ਨੇ ਤਸੱਲੀ ਦਵਾਈ ਔਰ ਵਾਦਾ ਫਰਮਾਇਆ ਕਿ ਮੇਰੇ ਪਾਸ ਤੁਸੀਂ ਇਹ representation ਲਿਖਤੀ ਰੂਪ ਵਿਚ ਭੇਜੋ ਔਰ ਮੈਂ ਤੁਹਾਨੂੰ ਯਕੀਨ ਦੁਆਉਂਦਾ ਹਾਂ ਕਿ ਇਸ ਦਾ ਤਸੱਲੀ ਬਖ਼ਸ਼ ਫੈਸਲਾ ਕੀਤਾ ਜਾਵੇਗਾ। ਚੀਫ ਮਨਿਸਟਰ ਸਾਹਿਬ ਹੋਰਾਂ ਦੇ ਕਹਿਣ ਤੇ 7 ਮਈ 1960 ਨੂੰ ਲੋਕਾਂ ਨੇ ਆਪਣੇ representation ਰਜਿਸਰਟੀ ਕਰ ਕੇ ਚੀਫ ਮਨਿਸਟਰ ਸਾਹਿਬ ਦੀ ਖਿਦਮਤ ਦੇ ਵਿਚ ਭੇਜਿਆ। ਲੇਕਿਨ ਉਸ ਤੋਂ ਬਾਅਦ ਅਜ ਤਕ ਉਸ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ। ਮੈਂ ਅਰਜ਼ ਕਰਾਂਗਾ ਕਿ ਅਗਰ ਇਹ ਵਰਕਸ਼ਾਪ ਅਜ ਤਕ ਉਥੇ ਕਾਇਮ ਹੋ ਗਈ ਹੁੰਦੀ ਤਾਂ ਕਾਰੀਗਰ ਜਿਹੜੀਆਂ ਚੀਜ਼ਾਂ ਇਸ ਵਕਤ ਬਣਾ ਰਹੇ ਹਨ ਉਨ੍ਹਾਂ ਦੀ quality ਇਸ ਵੇਲੇ ਤਕ ਬਹੁਤ improve ਹੋ ਜਾਣੀ ਸੀ। ਇਸ ਵਾਸਤੇ ਏਸ ਪਾਸੇ ਵਲ ਫੌਰੀ ਤਵੱਜੋ ਦੇਣੀ ਚਾਹੀਦੀ ਹੈ। ਇਸ ਤੋਂ ਇਲਾਵਾ ਪੈਪਸੂ ਦੇ ਅੰਦਰ ਹੋਰ ਵੀ ਐਸੀਆਂ ਜਗ੍ਹਾ ਹਨ ਜਿਹੜੀਆਂ ਕਿ ਸਰਕਾਰ ਦੀ ਤਵੱਜੋ ਦੀਆਂ ਹਕਦਾਰ ਹਨ। ਬਠਿੰਡਾ ਇਕ ਐਸੀ ਜਗ੍ਹਾ ਹੈ ਜਿਥੇ ਕਿ ਕਪਾਸ ਅੱਛੀ ਤੋਂ ਅੱਛੀ ਕਿਸਮ ਦੀ ਪੈਦਾ ਹੁੰਦੀ ਹੈ। ਅਗਰ ਉਥੇ ਕੋਈ ਕਪੜਾ ਬਣਾਉਣ ਦੀ ਮਿਲ ਲਗਾ ਦਿਤੀ ਜਾਂਦੀ ਤਾਂ ਉਸ ਨੂੰ feed ਕਰਨ ਵਾਸਤੇ ਚੰਗੀ ਕਿਸਮ ਦੀ ਕਪਾਸ ਉਥੋਂ ਮਿਲ ਸਕਦੀ ਹੈ। ਲੇਕਿਨ ਮੈਂ ਦੇਖਿਆ ਹੈ ਕਿ ਇਸ ਪਾਸੇ ਵਲ ਬਿਲਕੁਲ ਤਵੱਜੋ ਨਹੀਂ ਦਿਤੀ ਗਈ। ਗੌਰਮੈਂਟ ਦੀ ਤਰਫ਼ੋਂ 'Annual report on the working of the Department of Industries for the year 1959-60 ਛਪੀ ਹੈ। ਇਸ ਦਾ ਜਿਹੜਾ annexure-7 ਹੈ, 'list of new large scale Industrial undertakings-licences during 1959-60' ਇਸ ਦੇ ਵਿਚ 31 ਯੂਨਿਟਸ ਹਨ ਜਿਹੜੇ ਕਿ ਖੋਲ੍ਹੇ ਜਾਣੇ ਹਨ ਲੇਕਿਨ ਇਨ੍ਹਾਂ ਵਿਚੋਂ ਇਕ ਵੀ ਇਸ ਏਰੀਏ ਦੇ ਵਿਚ ਨਹੀਂ ਖੋਲਿਆ ਜਾਣਾ। ਇਨ੍ਹਾਂ 31 ਯੂਨਟਾਂ ਤੋਂ ਬਾਅਦ ਕੋਈ ਹੋਰ ਸਕੀਮ ਮਨਜ਼ੂਰ ਕੀਤੀ ਗਈ ਹੋਵੇ ਤਾਂ ਉਸ ਦਾ ਮੈਨੂੰ ਇਲਮ ਨਹੀਂ। ਲੇਕਿਨ ਇਸ ਰੀਪੋਰਟ ਦੇ ਵਿਚ ਜੋ ਕੁਝ ਦਰਜ ਹੈ ਉਸ ਦੇ ਮੁਤਾਬਿਕ ਮੈਂ ਅਰਜ਼ ਕਰ ਰਿਹਾ ਹਾਂ। ਇਹ ਜਿਹੜਾ ਇਲਾਕਾ ਹੈ ਇਕ ਬਹੁਤ ਪਸਮਾਂਦਾ ਹੈ, ਅਜੇ ਤਕ ਉਥੇ ਕੋਈ ਵਡੀ ਇੰਡਸਟਰੀ ਨਹੀਂ ਲਗਾਈ ਗਈ। ਇਸ ਲਈ ਮੈਂ ਪੁਰਜ਼ੋਰ ਲਫ਼ਜ਼ਾਂ ਨਾਲ ਅਰਜ਼ ਕਰਾਂਗਾ ਕਿ ਅਗੇ ਅਗਰ ਉਸ ਇਲਾਕੇ ਵਲ ਤਵੱਜੋ ਨਹੀਂ ਦਿਤੀ ਗਈ ਤਾਂ ਹੁਣ ਜ਼ਰੂਰਤ ਹੈ ਕਿ ਉਸ ਇਲਾਕੇ ਵਲ ਪੂਰੀ ਤਵੱਜੋ ਦਿਤੀ ਜਾਵੇ। ਮੈਂ ਬਸੀ ਪਠਾਣਾਂ ਦੇ ਬਾਰੇ ਫਿਰ ਇਕ ਵਾਰੀ ਅਰਜ਼ ਕਰਾਂਗਾ ਕਿ ਉਥੋਂ ਦੇ ਜਿਹੜੇ ਕਾਰੀਗਰ ਹਨ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨ ਦੇ ਵਾਸਤੇ ਉਥੇ ਜਲਦੀ ਵਰਕਸ਼ਾਪ ਬਣਾਈ ਜਾਵੇ। ਸਾਡੇ ਹੋਮ ਮਨਿਸਟਰ ਸਾਹਿਬ ਨੇ ਬਹਾਦਰਗੜ੍ਹ ਫੈਕਟਰੀ ਦਾ ਜ਼ਿਕਰ ਕੀਤਾ ਸੀ ਜਿਹੜੀ ਕਿ Foreign collaboration ਦੇ ਨਾਲ ਲਗੀ ਹੋਈ ਹੈ। ਉਸ ਦੇ ਵਿਚ ਪਿਸਟਨ ਅਤੇ ਰਿੰਗ ਤਿਆਰ ਕੀਤੇ ਜਾਂਦੇ ਹਨ। ਇਹ ਠੀਕ ਹੈ ਕਿ ਉਹ ਫੈਕਟਰੀ ਬੜੀ ਕਾਮਯਾਬੀ ਦੇ ਨਾਲ ਕਮ ਕਰ ਰਹੀ ਹੈ ਲੇਕਿਨ ਮੈਂ ਵਜ਼ੀਰ ਸਾਹਿਬ ਦੀ information ਲਈ ਇਹ ਅਰਜ਼ ਕਰ ਦੇਵਾਂ ਕਿ ਉਹ ਅਗਰ ਉਸ ਫੈਕਟਰੀ ਦੇ ਚਲਾਉਣ ਵਾਲਿਆਂ ਦੇ ਨਾਲ ਗਲ ਬਾਤ ਕਰਨ ਤਾਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਤਕਲੀਫਾਂ ਦੀ ਚੰਗੀ ਤਰ੍ਹਾਂ ਨਾਲ ਪਤਾ ਲਗ ਸਕਦਾ ਹੈ। ਉਹ ਇਹ ਕਹਿੰਦੇ ਹਨ ਕਿ ਅਗਰ ਇਹ ਫੈਕਟਰੀ ਕਿਸੇ ਦੂਸਰੀ ਜਗ੍ਹਾ ਹੁੰਦੀ ਜਿਥੋਂ ਸਾਨੂੰ ਮੁਕੰਮਲ facilities ਮਿਲ ਸਕਦੀਆਂ

ਤਾਂ ਅਸੀਂ ਬਹੁਤ ਜ਼ਿਆਦਾ ਤਰੱਕੀ ਕੀਤੀ ਹੁੰਦੀ । ਉਨ੍ਹਾਂ ਨੇ ਕਿਹਾ ਕਿ ਅਸੀਂ production ਨੂੰ ਤਿਨ ਗੁਣਾਂ ਕਰ ਸਕਦੇ ਸੀ ਲੇਕਿਨ ਸਾਨੂੰ ਸਰਕਾਰ ਦੀ ਤਰਫੋਂ facilities ਨਹੀਂ ਮਿਲ ਰਹੀਆਂ । ਬਹਾਦਰ ਗੜ੍ਹ ਦੀ ਇਹ ਜਿਹੜੀ ਫੈਕਟਰੀ ਹੈ ਇਸ ਕਿਸਮ ਦੀਆਂ ਸਾਰੇ ਹਿੰਦੁਸਤਾਨ ਦੇ ਵਿਚ ਸ਼ਾਇਦ ਦੋ ਜਾਂ ਤਿੰਨ ਫੈਕਟਰੀਆਂ ਹਨ ਜਿਹੜੀਆਂ ਕਿ ਰਿੰਗ ਅਤੇ ਪਿਸਟਨ ਤਿਆਰ ਕਰਦੀਆਂ ਹਨ । ਇਸ ਕਰਕੇ ਮੁਲਕ ਦੀ ਜ਼ਰੂਰਤ ਨੂੰ ਮਦੇਨਜ਼ਰ ਰਖਦੇ ਹੋਏ ਅਗਰ ਇਸ ਫੈਕਟਰੀ ਦੀ extension ਕੀਤੀ ਜਾਵੇ ਤਾਂ ਸਾਡੇ ਦੇਸ਼ ਦਾ ਬਹੁਤ ਫਾਇਦਾ ਹੋ ਸਕਦਾ ਹੈ ਔਰ ਅਸੀਂ ਬਹੁਤ ਸਾਰਾ foreign exchange ਵੀ ਬਚਾ ਸਕਦੇ ਹਾਂ । ਹੁਣ ਮੈਂ ਬਹੁਤਾ ਵਕਤ ਨਾ ਲੈਂਦਾ ਹੋਇਆ ਵਜ਼ੀਰ ਸਾਹਿਬ ਦੀ ਸਿਰਫ ਇਕ ਹੋਰ ਪਾਸੇ ਵਲ ਤਵੱਜੋ ਦਿਵਾਉਣਾ ਚਾਹੁੰਦਾ ਹਾਂ । ਸਰਕਾਰ ਜਿਹੜੇ ਇੰਡਸਟਰੀ ਲਈ ਕਰਜ਼ੇ ਵਗੈਰਾ ਦਿੰਦੀ ਹੈ ਉਨ੍ਹਾਂ ਦੇ ਵਿਚ ਪਟਿਆਲੇ ਦੇ ਇਲਾਕੇ ਨੂੰ ਬਹੁਤ ignore ਕੀਤਾ ਜਾਂਦਾ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਪਟਿਆਲੇ ਨੂੰ ਕਿਉਂ ਇਸ ਤਰੀਕੇ ਦੇ ਨਾਲ ਨਜ਼ਰਅੰਦਾਜ਼ ਕੀਤਾ ਜਾ ਰਿਹਾ ਹੈ । ਮੈਂ ਅਰਜ਼ ਕਰਾਂਗਾ ਕਿ ਇਸ ਤਰੱਕੀ ਦੇ ਯੁਗ ਵਿਚ ਉਨ੍ਹਾਂ ਲੋਕਾਂ ਦੀ ਤਸੱਲੀ ਲਈ ਉਨ੍ਹਾਂ ਨੂੰ ਵੀ ਤਰੱਕੀ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ ਔਰ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ । ਬਸ ਇਤਨਾ ਹੀ ਕਹਿ ਕੇ ਮੈਂ ਇਕ ਵਾਰੀ ਫਿਰ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਨਜ਼ਰਅੰਦਾਜ਼ ਨਾ ਕੀਤਾ ਜਾਵੇ ।

**चौधरी राम प्रकाश** : On a point of order, Sir. चेयरमैन साहिब, चंद hon. Members अभी इस सदन में ऐसे हैं जिन्हें किसी मौके पर भी सैशन में बोलने के लिये time नहीं दिया गया। इसलिये मेरी आप से यह दरखास्त है कि सभी को आप time दें।

**श्री सभापति** : यह कोई point of order नहीं है। (This is no point of order.)

**ਬਾਬੂ ਬਚਨ ਸਿੰਘ (ਲੁਧਿਆਣਾ ਉੱਤਰ)** : ਚੇਅਰਮੈਨ ਸਾਹਿਬ, ਪਿਛਲੇ ਸਾਲ ਲੁਧਿਆਣੇ ਦੇ industrial estate ਵਿਚ ਕੁਝ ਫੈਕਟਰੀਆਂ ਅਲਾਟ ਕੀਤੀਆਂ ਗਈਆਂ ਲੇਕਿਨ ਉਸ ਵੇਲੇ ਉਨ੍ਹਾਂ ਲੋਕਾਂ ਨੂੰ ਬਿਜਲੀ ਦੇ connections ਦੇਣ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ । ਜਿਹੜੇ ਅਲਾਟੀ ਸਨ ਉਨ੍ਹਾਂ ਨੇ ਗੌਰਮਿੰਟ ਨੂੰ ਇਹ ਸ਼ਿਕਾਇਤ ਕੀਤੀ ਕਿ ਜਦੋਂ ਤੁਸੀਂ ਸਾਨੂੰ ਬਿਜਲੀ ਦੇ connection ਦੇਣ ਦਾ ਕੋਈ ਇੰਤਜ਼ਾਮ ਹੀ ਨਹੀਂ ਕਰਦੇ ਤਾਂ ਅਸੀਂ ਕਿਸ ਤਰ੍ਹਾਂ production ਕਰ ਸਕਦੇ ਹਾਂ । ਉਸ ਵਕਤ ਮਹਿਕਮਾ ਦਸਤਕਾਰੀ ਵਲੋਂ ਫਰਜ਼ੀ ਕੋਟੇ ਲਾ ਦਿਤੇ ਗਏ ਔਰ ਇਹ ਕਿਹਾ ਗਿਆ ਕਿ ਜਿਹੜਾ ਤੁਹਾਡੇ ਤੇ ਕਿਰਾਇਆ ਪੈਣਾ ਹੈ ਉਹ ਇਸ ਕੋਟੇ ਨੂੰ ਵੇਚ ਕੇ ਪੂਰਾ ਕਰ ਲਉ । ਜੇਕਰ ਇਸ ਸਰਕਾਰ ਨੇ ਫੈਕਟਰੀਆਂ ਨੂੰ ਬਿਜਲੀ ਨਹੀਂ ਦਿਤੀ ਪਰ ਮਾਲਕਾਂ ਨੂੰ ਕੋਟੇ ਦੇ ਦਿਤੇ ਹਨ ਤਾਂ ਇਸ ਦਾ ਸਾਫ ਮਤਲਬ ਇਹ ਹੈ ਕਿ ਸਰਕਾਰ ਨੇ ਖੁਦ ਉਨ੍ਹਾਂ ਨੂੰ ਛੁਟੀ ਦੇ ਦਿਤੀ ਕਿ ਇਨ੍ਹਾਂ ਕੋਟਿਆਂ ਨੂੰ ਬਲੈਕ ਵਿਚ ਵੇਚ ਲਉ । ਜੇਕਰ ਕੋਈ ਆਦਮੀ ਇਨ੍ਹਾਂ ਵਾਕਿਆਤ ਦੀ ਤਰਦੀਦ ਕਰਦਾ ਹੈ ਤਾਂ ਮੈਂ ਚੈਲੰਜ ਕਰਦਾ ਹਾਂ ਕਿ ਇਨ੍ਹਾਂ ਵਾਕਿਆਤ ਦੀ ਬਾਕਾਇਦਾ enquiry ਕੀਤੀ ਜਾਵੇ । ਜਿਹੜੇ ਸਾਡੇ ਵਜ਼ੀਰ ਮਾਲ ਹਨ ਇਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਨੂੰ ਉਥੇ industrial estate ਵਿਚ ਬੁਲਾ ਕੇ ਇਹ ਗੱਲ ਕਹੀ ਗਈ ਸੀ ਅਤੇ

[ਬਾਬੂ ਬਚਨ ਸਿੰਘ]
ਉਨ੍ਹਾਂ ਨੇ ਸ਼ਿਕਾਇਤ ਕੀਤੀ ਸੀ ਕਿ ਜਦੋਂ ਬਿਜਲੀ ਦੇ connections ਨਹੀਂ ਦਿਤੇ ਗਏ ਹਨ ਤਾਂ ਜੋ ਕੋਟੇ ਦਿਤੇ ਗਏ ਹਨ ਉਨ੍ਹਾਂ ਨੂੰ ਵੇਚਣ ਤੋਂ ਉਹ ਕਿਸ ਤਰ੍ਹਾਂ ਰੁਕ ਸਕਦੇ ਹਨ। ਦੂਸਰੀ ਗੱਲ ਚੇਅਰਮੈਨ ਸਾਹਿਬ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ 2 industrial areas ਕਾਇਮ ਕੀਤੇ ਗਏ ਹਨ ਅਤੇ ਉਹ ਦੋਵੇਂ ਪਹਿਲਾਂ ਮਿਉਂਸਿਪਲ ਕਮੇਟੀ ਦੀਆਂ ਹਦਾਂ ਤੋਂ ਬਾਹਰ ਸਨ ਲੇਕਿਨ ਹੁਣ ਕਮੇਟੀ ਦੀਆਂ ਹੱਦਾਂ ਵਧ ਗਈਆਂ ਹਨ ਇਸ ਲਈ ਉਹ ਹਦਾਂ ਦੇ ਅੰਦਰ ਆ ਗਈਆਂ ਹਨ। ਉਨ੍ਹਾਂ areas ਵਿਚ ਜੋ registered ਫੈਕਟਰੀਆਂ ਹਨ ਉਨ੍ਹਾਂ ਤੇ urban property tax ਨਹੀਂ ਲਗਦਾ ਹੈ ਲੇਕਿਨ ਜੋ unregistered ਹਨ ਉਨ੍ਹਾਂ ਨੂੰ ਇਸ ਟੈਕਸ ਦੇ notices ਜਾਰੀ ਹੋ ਗਏ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਆਇਆ ਉਹ ਜਿਹੜੇ industrial areas ਕਾਇਮ ਕੀਤੇ ਗਏ ਸਨ ਉਨ੍ਹਾਂ ਵਿਚ ਜੋ ਵਡੀਆਂ ਫੈਕਟਰੀਆਂ ਹਨ ਉਨ੍ਹਾਂ ਨੂੰ ਪਰਾਪਰਟੀ ਟੈਕਸ ਤੋਂ ਮੁਸਤਸਨਾ ਕਰਾਰ ਦੇਣਾ ਸੀ ਜਾਂ ਜਿਹੜੀਆਂ ਛੋਟੀਆਂ ਹਨ ਉਨ੍ਹਾਂ ਨਾਲ ਹਮਦਰਦਾਨਾ ਸਲੂਕ ਕਰਨਾ ਚਾਹੀਦਾ ਸੀ। ਇਸ ਵਕਤ ਇਹ ਹਾਲਤ ਹੈ ਕਿ ਉਨ੍ਹਾਂ ਨੂੰ ਟੈਕਸ ਦੇ ਨੋਟਸ ਜਾਰੀ ਹੋ ਗਏ ਹਨ ਅਤੇ ਹਾਊਸ ਟੈਕਸ ਦੇ ਵੀ ਹੁਕਮ ਲਏ ਗਏ ਹਨ। ਇਹ ਹੈ ਇਨ੍ਹਾਂ ਦੀ ਗਲਤ ਪਾਲੀਸੀ ਦਾ ਨਤੀਜਾ। ਜਾਂ ਤਾਂ ਉਨ੍ਹਾਂ ਨੂੰ ਇਹ ਕਮੇਟੀ ਦੀਆਂ ਹੱਦਾਂ ਤੋਂ ਬਾਹਰ ਰਖਦੇ ਲੇਕਿਨ ਜੇਕਰ ਅੰਦਰ ਲਿਆਂਦਾ ਸੀ ਤਾਂ ਬਗੈਰ ਕਿਸੇ ਵਿਤਕਰੇ ਦੇ ਸਾਰੀਆਂ ਨੂੰ ਪਰਾਪਰਟੀ ਟੈਕਸ ਤੋਂ ਮੁਸਤਨਾ ਕਰਦੇ। ਲੇਕਿਨ ਇਨ੍ਹਾਂ ਨੇ registered ਫੈਕਟਰੀਆਂ ਨੂੰ ਤਾਂ ਮੁਸਤਨਾ ਕਰ ਦਿਤਾ ਪਰ ਜਿਹੜੀਆਂ unregistered ਹਨ ਉਨ੍ਹਾਂ ਨੂੰ ਨਹੀਂ ਕੀਤਾ।

**ਗ੍ਰਹਿ ਮੰਤਰੀ**: Industrial area ਵਾਲਿਆਂ ਦੇ ਕਹਿਣ ਤੇ ਅਤੇ ਉਨ੍ਹਾਂ ਦੀ ਰਜ਼ਾਮੰਦੀ ਨਾਲ ਹੀ ਉਨ੍ਹਾਂ ਨੂੰ ਸ਼ਾਮਲ ਕੀਤਾ ਹੈ।

**ਬਾਬੂ ਬਚਨ ਸਿੰਘ**: ਲੇਕਿਨ ਤੁਸੀਂ ਤਾਂ ਉਨ੍ਹਾਂ ਨਾਲ ਮਰਾਸੀ ਵਰਗਾ ਸਲੂਕ ਕੀਤਾ ਹੈ। ਜਿਸ ਤਰ੍ਹਾਂ ਮਰਾਸੀ ਨੇ ਕਿਹਾ ਸੀ ਕਿ ਰੱਬਾ ਮੰਗੀ ਸੀ ਹੇਠਾਂ ਨੂੰ ਤੇ ਮਿਲ ਗਈ ਉਪਰ ਨੂੰ ਇਹੋ ਹਾਲ ਉਨ੍ਹਾਂ ਦਾ ਹੋਇਆ ਹੈ (ਹਾਸਾ) ਉਨ੍ਹਾਂ ਨੇ agree ਤਾਂ ਕੁਝ ਸਹੂਲਤਾਂ ਲੈਣ ਲਈ ਕੀਤਾ ਸੀ ਨਾਕਿ ਇਸ ਲਈ ਕੀਤਾ ਕਿ ਉਨ੍ਹਾਂ ਨੂੰ ਅਗੇ ਨਾਲੋਂ ਵੀ ਵਧ ਮੁਸੀਬਤਾਂ ਖੜੀਆਂ ਹੋ ਜਾਣ। ਮੈਂ ਅਰਜ਼ ਕਰਦਾ ਹਾਂ ਕਿ ਜ਼ਰਾਇਤ ਦੀਆਂ 2 ਬੁਨਿਆਦਾਂ ਹਨ। ਜੇਕਰ ਕਿਸੇ ਥਾਂ ਤੇ ਪਾਣੀ ਦਾ ਤੇ ਖਾਣ ਦਾ ਮੁਨਾਸਬ ਇੰਤਜ਼ਾਮ ਹੋ ਜਾਵੇ ਤਾਂ ਜ਼ਰਾਇਤ ਤਰੱਕੀ ਕਰੇਗੀ। ਇਸੇ ਤਰ੍ਹਾਂ ਦਸਤਕਾਰੀ ਦੀਆਂ ਵੀ 2 ਬੁਨਿਆਦਾਂ ਹਨ ਬਿਜਲੀ ਤੇ building material। ਕੀ ਚੀਫ਼ ਮਨਿਸਟਰ ਸਾਹਬ ਦਸ ਸਕਦੇ ਹਨ ਕਿ ਕੀ ਇਹ ਦੋਵੇਂ ਬੁਨਿਆਦੀ ਚੀਜ਼ਾਂ ਕਾਰਖਾਨਿਆਂ ਨੂੰ ਮਿਲ ਰਹੀਆਂ ਹਨ। ਜਿਸ ਦਸਤਕਾਰੀ ਨੂੰ ਉਹ ਕਹਿੰਦੇ ਹਨ expand ਕਰ ਰਹੀ ਹੈ ਕੀ ਉਹ ਦਸ ਸਕਦੇ ਹਨ ਕਿ ਕਿਤਨੇ ਐਸੇ ਨਵੇਂ ਕਾਰਖਾਨੇ ਹਨ ਜਿਨ੍ਹਾਂ ਨੂੰ ਬਿਜਲੀ ਦੀਆਂ ਸਾਰੀਆਂ ਸਹੂਲਤਾਂ ਹਨ ਅਤੇ ਕਿਤਨੇ ਐਸੇ ਨਵੇਂ ਕਾਰਖਾਨੇ ਲਗੇ ਹਨ ਜਿਹੜੇ oil engines ਨਾਲ ਕੰਮ ਕਰ ਰਹ ਹਨ। ਜੇਕਰ ਸਰਕਾਰ ਬਿਜਲੀ ਸਪਲਾਈ ਨਹੀਂ ਕਰ ਸਕਦੀ ਹੈ ਤਾਂ ਫੇਰ ਉਹ ਇਹ ਦਾਵ੍ਹਾ ਕਿਸ ਤਰ੍ਹਾਂ ਕਰ ਸਕਦੇ ਹਨ ਕਿ ਉਹ ਦਸਤਕਾਰੀ ਦੀ ਤਰੱਕੀ ਕਰ ਰਹੇ ਹਨ। ਮੈਂ ਇਸ ਵਕਤ ਕਹਿ ਸਕਦਾ ਹਾਂ ਕਿ ਜੇਕਰ ਸਾਰੀਆਂ ਦਸਤਕਾਰੀਆਂ ਦਾ ਮੁਕਾਬਲਾ ਕੀਤਾ ਜਾਵੇ ਤਾਂ building industry ਸਭ ਤੋਂ ਵਡੀ ਹੈ ਅਤੇ ਇਸ ਦੀ ਬੁਨਿਆਦ brick kilns ਹਨ ਲੇਕਿਨ ਜੋ

ਹਾਲਤ ਹੈ ਉਹ ਕਿਸੇ ਤੋਂ ਛੁਪੀ ਹੋਈ ਨਹੀਂ ਹੈ । ਉਨ੍ਹਾਂ ਨੂੰ ਕੋਲਾ ਮਿਲ ਨਹੀਂ ਰਿਹਾ ਹੈ ਅਤੇ ਉਹ ਇਸ ਵਕਤ ਮੂੰਗਫਲੀ ਦੇ ਛਿਲਕੇ ਨਾਲ ਉਨ੍ਹਾਂ ਨੂੰ ਜਲਾਂਦੇ ਹਨ । ਇਹ ਹਕੀਕਤ ਹੈ ਕਿ ਇਸ ਵਕਤ ਲੁਧਿਆਣੇ ਵਰਗੇ ਸ਼ਹਿਰਾਂ ਵਿਚ ਇੱਟਾਂ 60 ਰੁਪਏ ਹਜ਼ਾਰ ਮਿਲਦੀਆਂ ਹਨ ਹਾਲਾਂਕਿ ਸਰਕਾਰ ਦਾ ਕੰਟਰੋਲ ਰੇਟ 30 ਰੁਪਏ ਹਜ਼ਾਰ ਦਾ ਮੁਕੱਰਰ ਹੈ । ਮੈਂ ਮੁਖ ਮੰਤਰੀ ਜੀ ਨੂੰ ਪੁਛਦਾ ਹਾਂ ਕਿ ਜਦੋਂ ਦਸਤਕਾਰੀਆਂ ਨੂੰ ਇਹ ਦੋ ਬੇਸਿਕ ਚੀਜ਼ਾਂ ਬਿਜਲੀ ਤੇ construction ਲਈ ਇੱਟਾਂ ਨਾ ਮਿਲਦੀਆਂ ਹੋਣ ਤਾਂ ਉਹ ਕਿਸ ਤਰ੍ਹਾਂ ਤਰੱਕੀ ਕਰ ਸਕਦੀਆਂ ਹਨ । ਚੇਅਰਮੈਨ ਸਾਹਿਬ, 3 ਹਫਤਿਆਂ ਦੀ ਗੱਲ ਹੈ ਕਿ ਮੈਂ ਇਤਵਾਰ ਨੂੰ ਲੁਧਿਆਣੇ ਦੇ industrial area A ਵਿਚ ਇਕ ਗ੍ਰਹਿ ਪਰਵੇਸ਼ ਦੇ ਮੌਕੇ ਤੇ ਗਿਆ । ਮੇਰਾ ਪਹਿਲਾਂ ਖਿਆਲ ਸੀ ਕਿ ਸ਼ਾਇਦ ਉਥੇ ਕੋਈ ਨਵਾਂ ਕਾਰਖਾਨਾ ਚਾਲੂ ਹੋਣਾ ਹੋਵੇਗਾ ਲੇਕਿਨ ਜਦੋਂ ਮੈਂ ਉਥੇ ਗਿਆ ਤਾਂ ਪਤਾ ਲਗਾ ਕਿ ਓਹ ਕਿਸੇ ਕਾਰਖਾਨੇ ਦਾ ਉਦਘਾਟਨ ਨਹੀਂ ਸੀ ਬਲਕਿ ਇਕ ਮਕਾਨ ਦਾ ਮਹੂਰਤ ਹੋ ਰਿਹਾ ਸੀ । ਮੈਂ ਦਰਿਆਫਤ ਕੀਤਾ ਕਿ ਇਹ ਕੀ ਗੱਲ ਹੈ ਜੋ ਤੁਸੀਂ ਮਕਾਨ ਬਣਾ ਰਹੇ ਹੋ ਅਤੇ ਤੁਸੀਂ ਕਾਰਖਾਨਾ ਕਿਉਂ ਨਹੀਂ ਲਗਾਂਦੇ ਹੋ । ਤਾਂ ਮੈਨੂੰ ਦਸਿਆ ਗਿਆ ਕਿ ਜੇਕਰ ਅਸੀਂ ਮਕਾਨ ਵੀ ਨਾ ਬਣਾਈਏ ਤਾਂ ਸਾਡਾ ਪਲਾਟ resume ਹੋ ਜਾਂਦਾ ਹੈ, ਕਾਰਖਾਨਾ ਅਸੀਂ ਲਗਾ ਨਹੀਂ ਸਕਦੇ ਕਿਉਂਕਿ ਉਸ ਦੀਆਂ ਕੋਈ ਸਹੂਲਤਾਂ ਹੀ ਨਹੀਂ ਮਿਲ ਰਹੀਆਂ ਹਨ । ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਤੁਸੀਂ ਪੰਜਾਬ ਵਿਚ ਦਸਤਕਾਰੀ ਦੀ ਤਰੱਕੀ ਦੇ ਚਾਹਵਾਨ ਹੋ ਤਾਂ ਸਾਰੀਆਂ ਸਹੂਲਤਾਂ ਦਿਉ । ਮੈਂ ਇਕ ਗੱਲ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵਕਤ ਇਸ ਗੱਲ ਦਾ ਬਹੁਤ ਦਾਵ੍ਹਾ ਕੀਤਾ ਜਾ ਰਿਹਾ ਹੈ ਕਿ ਅਸੀਂ ਦਿਹਾਤੀ ਦਸਤਕਾਰੀ ਦੀ ਬਹੁਤ ਮਦਦ ਕਰ ਰਹੇ ਹਾਂ । ਜਿਸ ਤਰ੍ਹਾਂ ਮਦਦ ਹੋ ਰਹੀ ਹੈ ਉਹ ਵੀ ਮੈਂ ਦਸ ਦਿੰਦਾ ਹਾਂ । ਕੁਝ industrialists ਜੋ ਇਨ੍ਹਾਂ ਦੇ ਜਾਂ ਇਨ੍ਹਾਂ ਦੇ ਅਫਸਰਾਂ ਦੇ ਬਹੁਤ ਨਜ਼ਦੀਕੀ ਹੁੰਦੇ ਹਨ ਕਿਸੇ ਮਿਊਂਸਿਪਲ ਕਮੇਟੀ ਦੀ ਹਦ ਦੇ ਇਕ ਅਧ ਮੀਲ ਦੇ ਫਾਸਲੇ ਤੇ ਕੋਈ ਦਸਤਕਾਰੀ ਕਰ ਲੈਂਦੇ ਹਨ । ਇਸ ਦੇ ਨਤੀਜੇ ਦੇ ਤੌਰ ਤੇ ਗੌਰਮਿੰਟ ਤੋਂ ਪਿੰਡਾਂ ਵਾਲੀਆਂ ਸਾਰੀਆਂ ਸਹੂਲਤਾਂ ਲੈ ਲੈਂਦੇ ਹਨ ਅਤੇ ਉਧਰ ਸ਼ਹਿਰਾਂ ਦੀਆਂ ਸਾਰੀਆਂ ਸਹੂਲਤਾਂ ਵੀ ਲੈ ਲੈਂਦੇ ਹਨ । ਗੌਰਮਿੰਟ ਨੂੰ ਇਸ ਸਿਲਸਿਲੇ ਵਿਚ ਕੋਈ ਪਾਲੀਸੀ ਬਣਾਉਣੀ ਚਾਹੀਦੀ ਹੈ । ਇਸ ਸਿਲਸਿਲੇ ਵਿਚ ਮੈਂ ਅਰਜ਼ ਕਰਦਾ ਹਾਂ ਅਤੇ ਆਪਣੀ ਕਾਫੀ study ਦੀ ਬਿਨਾ ਤੇ ਕਹਿੰਦਾ ਹਾਂ ਕਿ ਜੇਕਰ ਸਰਕਾਰ ਸ਼ਹਿਰਾਂ ਵਿਚ congestion ਨਹੀਂ ਹੋਣ ਦੇਣਾ ਚਾਹੁੰਦੀ ਅਤੇ slums ਨੂੰ ਰੋਕਣਾ ਚਾਹੁੰਦੀ ਹੈ ਤਾਂ ਜੋ ਵਡੀਆਂ ਵਡੀਆਂ industrial estates ਲੁਧਿਆਣਾ, ਜਗਾਧਰੀ, ਅੰਮ੍ਰਿਤਸਰ, ਬਟਾਲਾ ਵਗੈਰਾ ਸ਼ਹਿਰਾਂ ਵਿਚ ਹਨ ਉਨ੍ਹਾਂ ਦੇ ਕੋਲ 5 ਜਾਂ 7 ਮੀਲ ਦੇ ਵਿਚ satellite industrial towns ਬਣਾਉਣੇ ਚਾਹੀਦੇ ਹਨ । ਜੇਕਰ ਇਸ ਤਰ੍ਹਾਂ ਦੇ industrial satellite towns plan ਕਰੋਗੇ ਤਾਂ ਹੀ ਦਿਹਾਤੀ ਜ਼ਿੰਦਗੀ ਕਾਇਮ ਰਹੇਗੀ ਅਤੇ ਪਿੰਡਾਂ ਦੀ ਦਸਤਕਾਰੀ ਤਰੱਕੀ ਕਰੇਗੀ ।

ਇਕ ਗਲ ਵਲ ਮੈਂ ਹੋਰ ਤਵੱਜੁਹ ਦਿਲਾਉਣਾ ਚਾਹੁੰਦਾ ਹਾਂ । ਚੇਅਰਮੈਨ ਸਾਹਿਬ, ਲੁਧਿਆਣੇ ਵਿਚ ਇੰਡਸਟਰੀਅਲ ਏਰੀਆ 'B' ਵਿਚ ਗੌਰਮੈਂਟ ਨੇ ਮਜ਼ਦੂਰਾਂ ਵਾਸਤੇ ਕੁਛ ਕੁਆਰਟਰ ਬਣਾਏ ਸਨ । ਉਨ੍ਹਾਂ ਵਿਚੋਂ ਬਹੁਤ ਸਾਰੇ ਮਜ਼ਦੂਰ ਮੇਰੇ ਕੋਲ ਆਏ । ਉਨ੍ਹਾਂ ਨੇ ਮੈਨੂੰ ਇਹ ਵੀ ਦਸਿਆ ਕਿ ਉਹ ਗੌਰਮੈਂਟ officials ਕੋਲ ਵੀ ਗਏ ਹਨ । ਉਹ ਕਹਿੰਦੇ ਹਨ ਕਿ ਅਸੀਂ ਇਨ੍ਹਾਂ quarters ਨੂੰ ਖੁਦ ਖਰੀਦਣ ਵਾਸਤੇ ਤਿਆਰ ਹਾਂ । ਮੈਂ ਸਮਝਦਾ ਹਾਂ ਕਿ ਜਿਹੜੇ ਕੁਆਰਟਰ ਗੌਰਮੈਂਟ ਨੇ ਬਣਾਏ ਹਨ ਅਗਰ ਮਜ਼ਦੂਰ ਉਨ੍ਹਾਂ ਨੂੰ ਖਰੀਦਣ ਨੂੰ ਤਿਆਰ ਹੋਣ ਤਾਂ ਗੌਰਮੈਂਟ ਨੂੰ welcome ਕਰਨਾ ਚਾਹੀਦਾ ਹੈ । ਇਸ ਨਾਲ ਗੌਰਮੈਂਟ ਨੂੰ ਇਕ ਮੌਕਾ ਮਿਲੇਗਾ, ਜਿੰਨੇ ਕੁਆਰਟਰ

[ ਬਾਬੂ ਬਚਨ ਸਿੰਘ ]

ਗੌਰਮੈਂਟ ਵੇਚ ਦੇਏਗੀ ਓਨੇ ਕੁਆਰਟਰ ਕਿਸੇ ਹੋਰ ਥਾਂ ਬਣਾਏਗੀ, ਜਿਥੇ ਜ਼ਰੂਰਤ ਹੋਏਗੀ ਓਥੇ ਬਣਾਏਗੀ, ਕਿਉਂਕਿ ਗੌਰਮੈਂਟ ਦਾ ਸਰਮਾਇਆ ਮੁੰਜਮਿਦ ਨਹੀਂ ਹੋਣਾ ਚਾਹੀਦਾ, ਇਹ ਜਗਾਹ ੨ ਕਢਣਾ ਚਾਹੀਦਾ ਹੈ, ਹੋਰ ਅਗੇ forward advance ਕਰਨਾ ਚਾਹੀਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜਿਥੇ ਜਿਥੇ ਗੌਰਮੈਂਟ ਇਸ ਕਿਸਮ ਦੀਆਂ buildings ਬਣਾਉਂਦੀ ਹੈ ਇਸ ਤਰਾਂ ਕਰੇ ; ਜਿਸ ਤਰਾਂ ਗੌਰਮੈਂਟ ਨੇ ਸ਼ੁਰੂ ਵਿਚ ਜਿਹੜੇ ਮਾਡਲ ਟਾਊਨ ਬਣਾਏ ਸਨ ਉਨ੍ਹਾਂ ਵਿਚ ਆਪਣੇ ਖਰਚ ਨਾਲ nucleus ਟਾਊਨ ਕਾਇਮ ਕੀਤੇ। ਲੇਕਿਨ ਜਦੋਂ ਲੋਕਾਂ ਵਿਚ ਜੁਰਅਤ ਆਈ, ਹੌਸਲਾ ਆਇਆ ਤਾਂ ਉਹ ਖਰੀਦਣ ਲਈ ਤਿਆਰ ਹੋਏ ਤੇ ਗੌਰਮੈਂਟ ਨੇ ਵੇਚ ਦਿਤੇ। ਨਤੀਜਾ ਇਹ ਹੋਇਆ ਕਿ ਪੰਜਾਬ ਵਿਚ ਮਾਡਲ ਟਾਊਨ ਇਕ ਅਛੇ ਮਾਡਲ ਟਾਊਨ ਬਣ ਸਕੇ। ਇਸ ਤੇ ਪੰਜਾਬ ਫਖਰ ਕਰ ਸਕਦਾ ਹੈ। ਜਿਥੇ ਠੀਕ ਤਰਾਂ ਪਲੈਨਿੰਗ ਹੋਈ ਹੈ ਓਥੇ ਅਛੀ ਚੀਜ਼ ਬਣੀ ਹੈ। ਮੈਂ ਉਨ੍ਹਾਂ ਲੋਕਾਂ ਵਿਚੋਂ ਨਹੀਂ ਜਿਹੜੇ ਗੌਰਮੈਂਟ ਦੀ ਹਰ ਗਲ ਗੈਰ ਜ਼ਰੂਰੀ ਤੌਰ ਤੇ criticise ਕਰਨ। ਲੇਕਿਨ ਮੈਂ ਗੌਰਮੈਂਟ ਦੀ ਤਵੱਜੁਹ ਇਸ ਪਾਸੇ ਦਿਲਾਉਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਖਾਹਸ਼ਾਤ ਅਤੇ ਜ਼ਰੂਰੀਆਤ ਨੂੰ ਮੱਦੇ ਨਜ਼ਰ ਰਖਣਾ ਚਾਹੀਦਾ ਹੈ। (ਘੰਟੀ) ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਅਰਜ਼ ਕਰ ਦੇਣਾ ਚਾਹੁੰਦਾ ਹਾਂ। ਹੋਮ ਮਨਿਸਟਰ ਜਿਹੜੇ ਸਾਬਕਾ ਇੰਡਸਟਰੀ ਮਨਿਸਟਰ ਹਨ ਉਨ੍ਹਾਂ ਦੀ ਖਿਦਮਤ ਵਿਚ ਅਰਜ਼ ਕਰ ਦਿਆਂ ਕਿ ਇਕ ਸ਼ਰਤ ਲਾਓ ਕਿ ਜਿਹੜੇ ਕੁਆਰਟਰ ਮਜ਼ਦੂਰਾਂ ਨੂੰ ਦਿੱਤੇ ਜਾਣ ਉਹ 5 ਸਾਲ ਵਾਸਤੇ ਕਿਸੇ ਨੂੰ ਨਹੀਂ ਵੇਚੇਗਾ।

ਗ੍ਰਿਹ ਮੰਤ੍ਰੀ: ਕਾਨੂੰਨਨ ਨਹੀਂ ਲਗਾ ਸਕਦੇ।

ਬਾਬੂ ਬਚਨ ਸਿੰਘ: ਗੌਰਮੈਂਟ ਨੂੰ ਚਾਹੀਦਾ ਹੈ ਕਿ ਇਕ legislation ਲਿਆਵੇ ਜਿਸ ਵਿਚ ਇਹ ਹੋਵੇ ਕਿ ਜਿਹੜੇ ਕੁਆਰਟਰ ਗੌਰਮੈਂਟ ਬਣਾ ਕੇ ਦੇਵੇਗੀ ਉਹ 5 ਸਾਲ ਵਾਸਤੇ ਉਨ੍ਹਾਂ ਦੀ ਰਿਹਾਇਸ਼ ਵਾਸਤੇ ਹੋਣਗੇ। ਵੇਚਣ ਵਾਸਤੇ ਨਹੀਂ ਹੋਣਗੇ।

ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਅਰਜ਼ ਕਰਨਾ ਚਾਹੁੰਦਾ ਹਾਂ। ਲੁਧਿਆਣਾ ਸ਼ਹਿਰ ਇਸ ਵੇਲੇ ਪੰਜਾਬ ਦਾ premier industrial city ਕਿਹਾ ਜਾ ਸਕਦਾ ਹੈ। ਉਸ ਵਿਚ ਗੌਰਮੈਂਟ ਲੋਕਲ ਟਰਾਂਸਪੋਰਟ ਦਾ ਕੋਈ ਇੰਤਜ਼ਾਮ ਨਹੀਂ। ਜਿਹੜਾ ਗੌਰਮੈਂਟ ਨੇ ਹੁਣ ਇੰਤਜ਼ਮ ਕੀਤਾ ਹੋਇਆ ਹੈ ਇਹ ਨਿਹਾਇਤ ਗੈਰ ਤਸੱਲੀ ਬਖਸ਼ ਹੈ। ਅਗਰ ਸਰਕਾਰ ਸ਼ਹਿਰਾਂ ਵਿਚ congestion ਨੂੰ ਰੋਕਣਾ ਚਾਹੁੰਦੀ ਹੈ ਤਾਂ 5, 10 ਮੀਲ ਦੇ ਚਕਰ ਵਿਚ ਗੌਰਮੈਂਟ ਦੀਆਂ ਟਰਾਂਸਪੋਰਟ ਬਸਾਂ ਚਲਣ ਤਾਕਿ ਲੋਕ ਵੇਲੇ ਸਿਰ ਆਪਣੇ ਕੰਮਾਂ ਕਾਜਾਂ ਤੇ ਆ ਜਾ ਸਕਣ। ਮੈਂ ਸਮਝਦਾ ਹਾਂ ਕਿ ਪੰਜਾਬ ਇਸ ਵੇਲੇ ਕੋਈ ਬਹੁਤ ਜ਼ਿਆਦਾ ਇੰਡਸਟਰੀਅਲ ਸਟੇਟ ਨਹੀਂ ਹੈ। ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਪੰਜਾਬ ਦੇ ਲੋਕਾਂ ਵਿਚ ਹਿੰਮਤ ਹੈ, ਪੰਜਾਬ ਦੇ ਲੋਕਾਂ ਵਿਚ ਜੁਰਅਤ ਹੈ, ਪੰਜਾਬ ਦੇ ਲੋਕਾਂ ਵਿਚ initiative ਹੈ। ਅਖੀਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੋ ਗਲਾਂ ਦਾ ਇੰਤਜ਼ਾਮ ਕਰੇ। ਇਸ ਵਕਤ ਬਿਜਲੀ ਤੇ ਬਿਲਡਿੰਗ ਮੈਟੀਰੀਅਲ ਦੀ ਪੰਜਾਬ ਵਿਚ ਬਹੁਤ ਜ਼ਿਆਦਾ ਲੋੜ ਹੈ। ਜੇ ਇਹ ਦੋ ਚੀਜ਼ਾਂ available ਹੋਣ ਤਾਂ ਬਹੁਤ ਜ਼ਿਆਦਾ ਕੰਮ ਹੋ ਸਕਦਾ ਹੈ। ਲੇਕਿਨ ਅਗਰ ਇਨ੍ਹਾਂ ਦੋ ਚੀਜ਼ਾਂ ਦਾ ਇੰਤਜ਼ਾਮ ਨਾ ਹੋਵੇ ਤਾਂ ਜੋ ਪਿੰਡਾਂ ਵਿਚ bottle neck create ਹੋਈ ਹੈ ਇਸ ਨਾਲ ਇੰਡਸਟਰੀ ਨੂੰ ਨੁਕਸਾਨ ਪਹੁੰਚ ਰਿਹਾ ਹੈ, ਲੋਕਾਂ ਦੇ ਰੋਜ਼ਗਾਰ ਨੂੰ ਨੁਕਸਾਨ ਪਹੁੰਚ ਰਿਹਾ ਹੈ। ਲਾਜ਼ਮੀ ਤੌਰ ਤੇ ਪੰਜਾਬ ਦੀ ਇਕਾਨਮੀ ਨੂੰ ਨੁਕਸਾਨ ਪਹੁੰਚ ਰਿਹਾ ਹੈ ਮੇਰਾ ਖਿਆਲ ਹੈ ਕਿ

ਜਿਹੜੀਆਂ ਗਲਾਂ ਮੈਂ ਅਰਜ਼ ਕੀਤੀਆਂ ਹਨ, ਜਿਸ ਲਾਈਟ ਵਿਚ ਜਿਸ ਰੋਸ਼ਨੀ ਵਿਚ ਤੇ ਜਿਸ ਤਰੀਕੇ ਨਾਲ ਅਰਜ਼ ਕੀਤੀਆਂ ਹਨ, ਸਰਕਾਰ ਨੂੰ criticise ਕਰਨ ਦਾ ਮਤਲਬ ਨਹੀਂ, ਪੰਜਾਬ ਸਰਕਾਰ ਇਨ੍ਹਾਂ ਗਲਾਂ ਵਲ ਤਵੱਜੁਹ ਦੇਵੇ ਤੇ ਇਨ੍ਹਾਂ ਦਾ ਹਲ ਸੋਚੇ ।

**श्रीमती सरला देवी** (बरसड़) : मान्यवर चेयरमैन साहिब, आज हाउस के सामने इंडस्ट्री की डिमांड पर बहस चल रही है। इंडस्ट्री इनसान की ज़िन्दगी के साथ बड़ा भारी सम्बन्ध रखती है। मुझे खुशी है और मैं यह बात कहे बगैर नहीं रह सकती कि हमारे जो पहले इंडस्टरी के मिनिस्टर थे उनके ज़माने में हमारे प्रदेश में इंडस्टरी ने बहुत ज्यादा तरक्की की है। इस बात पर मैं मिनिस्टर साहिब को बधाई देती हूँ। मैं महसूस करती हूँ कि पंजाब में इंडस्टरी के तरक्की करने से इनसान की रोज़ी का मसला बहुत हद तक हल हो रहा है। जैसे कि मेरे भाई सरदार ज्ञानसिंह जी राड़ेवाला ने कहा है पंजाब के अंदर पहले इंडस्टरी की निस्बत खेती बाड़ी की तरक्की की तरफ ज्यादा ध्यान दिया जाता था। न सिर्फ पंजाब के अंदर ही बल्कि सारे हिन्दोस्तान के अंदर अंग्रेज़ों की साम्राज्यशाही ने इंडस्टरी की तरफ ध्यान नहीं दिया। परन्तु जब हमारा देश विदेशी शासन से मुक्त हुआ तो हमारे देश के नेताओं के सामने पहला निशाना यही था कि देश में इंडस्टरी की तरक्की हो ताकि लोगों की गुर्बत दूर हो और समाजवाद का आगमन हो। इस सम्बन्ध में मैं कुछ बातें कांगड़ा के बारे में सदन के सामने रखना चाहती हूँ। मैं पहले भी अर्ज़ कर चुकी हूँ कि ज़िला कांगड़ा में कुदरत ने raw material भी दिया है और मानव शक्ति, इनसानी शक्ति भी दी है। इसके साथ ही बिजली भी ईश्वर ने वहां के रहने वालों को दी है। लेकिन एक ही हमारी बदकिस्मती है कि वहां के लोगों को पैसा नहीं मिला जिससे वे इंडस्टरी कायम कर सकें और अपनी गुरबत दूर कर सकें। आजकल हमारे सामने एक बड़ी भारी समस्या है। वह यह है कि जब हम दफ्तर में जाते हैं और किसी अफसर से मिलते हैं तो वे कहते हैं कि हिन्दोस्तान की गवर्नमेंट ने ऐसी पालिसी बनाई है कि 1959 या 1960 से पहले जो आदमी कोई कोटा लेता था और किसी किस्म की इंडस्टरी चला रहा था उसी को अब कोटा दिया जायेगा। किसी नये आदमी को कोई कोटा नहीं दिया जाएगा। मैं कहना चाहती हूँ कि कांगड़ा ज़िला में पहले लोगों को इंडस्टरी का इतना शौक नहीं था। उनके पास इंडस्टरी लगाने के लिये पैसा भी नहीं था। अगर वहां पर इंडस्टरी कायम की जाय तो लोगों की रोज़ी की समस्या बहुत हद तक हल हो सकती है। इसलिये कांगड़ा के ऐसे लोगों को कोटा मिलना चाहिए जोकि वहां पर नई इंडस्टरी कायम करना चाहते हैं। हमीरपुर सब डिविजन में कोई तीन लाख के करीब आबादी है। पंजाब की सारी बार्डर पर जो फौजी भाई इस वक्त बैठे हैं उनमें से ज्यादा तादाद हमीरपुर की रहने वाली है। लेकिन उनके बच्चों के खाने के लिये रोटी नहीं है। जिनके पास खाने को रोटी नहीं है उनके पास पढ़ने का क्या साधन हो सकता है? बड़े दुख की बात है कि बिजली तो हम पैदा करते हैं:

बिजली देने के लिये तो यह भाखड़ा मशहूर रहे,<br>
जिस से जुलमतकदा मुल्क तो पुरनूर रहे,

[ श्रीमती सरला देवी ]

बाहरे नाकामी यह नूर हम से दूर रहे,
कुटलैड़ फिर भी अंधेरे में बदस्तूर रहे,
चारागर दहर में नहीं कोई बेचारों का,
हक छीना जाता है किस शान से हकदारों का ।

चेयरमैन साहिब, आप जानते हैं कि भाखड़ा बना है । आपने देखा भी होगा । जो बिजली पंजाब में पैदा होती है यह सब हमीरपुर के एरिया में से पैदा हो रही है। साथ ही बिलासपुर का इलाका भी लगता है । दुख की बात तो यह है कि हम दूसरों को तो रौशनी देते हैं लेकिन खुद अंधेरे में हैं। जब तक हमारे इलाके में बिजली नहीं दी जाती तब तक वहां पर दस्तकारी कायम करने का सवाल ही पैदा नहीं होता। जहां तक small scale industries का सम्बन्ध है मैं चंद अल्फाज raw material की बाबत भी कहना चाहती हूँ। जालंधर में जो Sports goods का काम हो रहा है, जिससे चंद लोग ही फायदा उठा रहे हैं उसके लिये सारे का सारा raw material कांगड़ा डिस्ट्रिक्ट से आता है। sports के लिए लकड़ी सारी की सारी हमीरपुर sub-division से जाती है। सो मेरे कहने का भाव यह है कि raw material होने के बावजूद वहां के लोग इसलिये उससे फायदा नहीं उठा सकते क्योंकि उनके पास पैसा नहीं है। आवश्यक है कि दस्तकारी के centres हमारे जिला कांगड़ा में भी खोले जाएं जिससे हमारे जिला के बच्चे मेहनत करके वहीं पर रोटी कमा सकें।

इसके अलावा कागज़ की मिल्ज़ कांगड़ा में लगाने का फैसला किया गया था। Central Government ने वह मिल्ज़ जिला कांगड़ा के नाम से मंजूर की थी। लेकिन मुझे शक है कि उसे जिला कांगड़ा की बजाए नंगल में ले जाने की कोशिश हो रही है। थापड़ साहब तो अब इस संसार में नहीं हैं, मगर उनकी कम्पनी से इस सम्बन्ध में खतो-किताबत चल रही है । इसे नंगल या तलवाड़ा में लगाए जाने की बात चल रही है। इसी तरह मैंने सुना है कि Cement Factory लगाने वाली कम्पनी के लोग भी कहते हैं कि इसके लिये धर्मशाला ठीक जगह नहीं। मैं प्रार्थना करूंगी कि इसे नादौन और ज्वालामुखी के दरम्यान लगाया जाए क्योंकि ज्वालामुखी से रेलवे स्टेशन भी बिल्कुल नज़दीक है और raw material भी पास में ही मिल जाता है। मैं समझती हूँ कि चीफ मिनिस्टर साहिब के जिम्मे जिला कांगड़ा को आगे ले जाने की जिम्मेदारी है। वह नूरपुर के अन्दर शालदुशाले बनाने के लिये काश्मीर से लोगों को लाए। लेकिन इससे हमारे जिला की भूख का मसला हल नहीं होगा । मैं प्रार्थना करूँगी कि दोनों factories को जिला कांगड़ा में ही रखने का प्रबन्ध किया जाए नहीं तो जिला कांगड़ा के लोगों में panic फैल जाएगी और कोई बड़ी बात नहीं होगी अगर वह एक agitation की शक्ल, अख्तियार कर जाए।

इसके अलावा तीसरी बात मैं industrial estates के सम्बन्ध में कहना चाहती हूँ। मैंने एक सवाल किया था कि क्या नादौन में भी कोई industrial estate कायम की जा रही है तो जवाब में बताया गया कि अभी गवर्नमेंट के सामने ऐसी कोई plan

नहीं है। चेयरमैन साहिब, मैं आपके जरिये गवर्नमेंट का ध्यान इस बात की ओर दिलाना चाहती हूँ कि पिछले Industries Minister साहिब ने हमारे इलाके में नादौन का दौरा किया, वहां पर meeting भी बुलाई गई। वहां उन्हों ने जनता के साथ वायदा किया था कि नादौन के इलाके के अन्दर एक Industrial estate कायम की जाएगी। मुझे समझ नहीं आती कि जब industries Minister जनता के साथ वायदा करके आते हैं तो फिर गवर्नमेंट के सामने यह plan क्यों नहीं है। जब नादौन में जगह भी है, बिजली भी है, raw material भी है तो मैं प्रार्थना करूँगी कि वहां पर iudustrial estate कायम की जानी चाहिए।

(At this stage Shri Ram Partap Garg, a Member of the Panel of Chairmen, occupied the Chair.)

चेयरमैन साहिब, शरीर के किसी अंग में कोई बीमारी हो, कमजोर हो और यह समझ लिया जाए कि सारे का सारा शरीर ठीक ही है तो यह बात जचने वाली नहीं है। पंजाब स्टेट के अन्दर industry हर लिहाज से बहुत तरक्की कर रही है, scooters बन रहे हैं, मशीनें बन रही हैं, तरह तरह के कारखाने लगे हुए हैं। लेकिन कांगड़ा ज़िला इस तरक्की की दौड़ में बिल्कुल पीछे है। मैं निवेदन करूँगी कि वह ज़िला इससे वंचित नहीं रहना चाहिए। मेरे भाई श्री दीनानाथ ने जिला कांगड़ा में scooters बनाने की बात की। मैं समझती हूँ कि अगर raw material मिल जाए तो कौन सी ऐसी चीज है जो वहां तैयार नहीं की जा सकती। स्विटज़रलैंड, स्वीडन के पहाड़ी इलाकों ने industries के लिहाज़ से बड़ी तरक्की की है। मैं प्रार्थना करूँगी कि हमारे ज़िला कांगड़ा के लोगों को इन small scale industries की training के लिये वहां भेजा जाए ताकि जब वह training लेकर वापस आएँ तो अपने ज़िला की सारी situation को देखते हुए, raw material की position को देखते हुए इन industries को चालू करने में technical guidance दे सकें। अगर ऐसा किया गया तो मैं समझती हूँ कि हम भी स्विटज़रलैंड से कम नहीं रहेंगे।

आखिर में मैं एक बार फिर प्रार्थना करूँगी कि जो कहा जाता है कि पुराने quota holders को ही कोटा मिलेगा, नए आदमियों को नहीं मिलेगा, इस सम्बन्ध में कांगड़ा वालों के साथ ज्यादती होगी। कांगड़ा ज़िला के लिये गवर्नमेंट ज़रूर अपनी इस policy को बदले ताकि वहां पर भी लोग industries लगा सकें। इसके अलवा दोनों factories को कांगड़ा से बाहर न लगाया जाय और नदौन में industrial estate कायम की जाए। इन शब्दों के साथ मैं आप का धन्यवाद करती हूँ कि आपने मुझे time दिया।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਰੋਪੜ):** ਚੇਅਰਮੈਨ ਸਾਹਿਬ, ਇਨਡਸਟਰੀ ਦੀ ਤਰੱਕੀ ਲਈ ਜਿਥੇ ਹੋਰ ਗਲਾਂ ਦੀ ਲੋੜ ਹੈ ਉਥੇ industrial peace ਦੀ ਬਹੁਤ ਜ਼ਰੂਰਤ ਹੁੰਦੀ ਹੈ। Industrial development ਲਈ ਜ਼ਰੂਰੀ ਹੈ ਕਿ industrial peace ਹੋਵੇ। ਮਜ਼ਦੂਰਾਂ ਦੀਆਂ ਹਕੀ ਮੰਗਾਂ, genuine demands ਨੂੰ ਮੰਨਣਾ ਚਾਹੀਦਾ ਹੈ। ਉਨ੍ਹਾਂ ਦੀਆਂ ਹਕੀ ਮੰਗਾਂ ਅਤੇ ਜਾਇਜ਼ ਤਹਿਰੀਕਾਂ ਨੂੰ ਨਾਜਾਇਜ਼ ਤਰੀਕਿਆਂ ਨਾਲ ਨਹੀਂ ਦਬਾਣਾ ਚਾਹੀਦਾ।

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਇਸ ਤਰ੍ਹਾਂ ਤਾਂ ਅਮਨ ਇਨਡਸਟਰੀ ਵਿਚ ਨਹੀਂ ਰਹਿ ਸਕਦਾ । ਇਨਡਸਟਰੀਅਲ ਖੇਤਰ ਵਿਚ ਸਭ ਤੋਂ ਵਡੀ ਲੋੜ ਇਸ ਗਲ ਦੀ ਹੈ ਕਿ ਹਰ ਸਅਨਤ ਵਿਚ ਕੰਮ ਕਰ ਰਹੇ ਮਜ਼ਦੂਰਾਂ ਦੀ minimum wages, ਉਨ੍ਹਾਂ ਦੀ ਬੁਨਿਆਦੀ ਉਜਰਤ basic wages ਵਿਚ ਤਬਦੀਲੀ ਲਿਆਂਦੀ ਜਾਵੇ । 1938 ਦੇ ਮੁਕਾਬਲੇ ਵਿਚ ਜਿਥੇ real income 100 ਸੀ ਤਾਂ ਹੁਣ ਵੀ 100 ਹੀ ਹੈ ਪਰ ਦੂਜੇ ਪਾਸੇ ਫੈਕਟਰੀਆਂ ਵਿਚ 32% ਆਮਦਨੀ ਵਧ ਗਈ ਹੈ। ਅਜ ਮਜ਼ਦੂਰ ਦੀ earnings ਵਿਚ 2½ ਫੀ ਸਦੀ ਵਾਧਾ ਹੋਇਆ ਹੈ ਤੇ ਦੂਜੇ ਪਾਸੇ 32% । ਇਸ ਲਈ ਅਸ਼ਾਂਤੀ ਫੈਲਦੀ ਹੈ। ਜਦੋਂ ਤਕ basic wage ਨਹੀਂ ਵਧਾਈ ਜਾਂਦੀ ਤਦ ਤਕ ਮਜ਼ਦੂਰਾਂ ਨਾਲ ਇਨਸਾਫ ਨਹੀਂ ਹੁੰਦਾ । ਇਸ ਦੇ ਨਾਲ ਹੀ ਇਕ ਹੋਰ ਗਲ ਹੈ ਕਿ Minimum Wages Act ਸਾਰਿਆਂ ਤੇ ਲਾਗੂ ਨਹੀਂ । ਪੰਜਾਬ ਵਿਚ cotton industry, textile industry ਵਗੈਰਾ ਹਨ ਜਿਸ ਵਿਚੋਂ 10 ਹਜ਼ਾਰ ਆਦਮੀ ਸਿਰਫ ਕਾਟਨ ਮਿਲਾਂ ਵਿਚ ਕੰਮ ਕਰਦੇ ਹਨ ਪਰ ਉਨ੍ਹਾਂ ਤੇ Minimum Wages Act ਲਾਗੂ ਨਹੀਂ ਹੁੰਦਾ ਇਸ ਲਈ ਮੈਂ ਸਰਕਾਰ ਨੂੰ ਸੁਝਾਵ ਦੇਵਾਂਗਾ ਕਿ ਇਕ ਕਮੇਟੀ ਬਣਾ ਦਿਤੀ ਜਾਵੇ ਜਿਸ ਵਿਚ different categories of workers ਅਤੇ ਜੋ ਕਾਟਨ ਫੈਕਟਰੀਆਂ ਵਿਚ ਕੰਮ ਕਰਦੇ ਹਨ ਉਨ੍ਹਾਂ ਤੇ Minimum Wages Act ਲਾਗੂ ਕੀਤੇ ਜਾਣ ਤੇ ਵਿਚਾਰ ਕੀਤਾ ਜਾਵੇ ਅਤੇ ਇਸ ਐਕਟ ਨੂੰ ਸਾਰੀਆਂ categories ਤੇ ਲਾਗੂ ਕਰਨ ਨਾਲ ਹੀ industrial labour ਨੂੰ justice ਮਿਲ ਸਕਦਾ ਹੈ ।

ਇਸੇ ਤਰ੍ਹਾਂ Employees State Insurance Scheme ਹੈ । ਇਸ ਵਿਚ ਸਰਵਿਸ ਸਿਸਟਮ ਜਾਰੀ ਕੀਤਾ ਗਿਆ ਹੈ। ਇਕ ਸਰਵਿਸ ਸਿਸਟਮ ਹੈ ਅਤੇ ਇਸ ਨੂੰ ਬਹੁਤ ਸਾਰੇ ਸਨਅਤੀ ਕੇਂਦਰਾਂ ਵਿਚ ਚਾਲੂ ਕੀਤਾ ਹੋਇਆ ਹੈ । ਭਵਾਨੀ, ਸੋਨੀਪਤ, ਧਾਰੀਵਾਲ, ਫਗਵਾੜਾ ਅਤੇ ਫਰੀਦਾਬਾਦ ਵਿਚ ਸਰਵਿਸ ਸਿਸਟਮ ਹੈ । ਪਰ ਇਸ ਦੇ ਨਾਲ ਹੀ ਡਾਕਟਰੀ ਬੀਮਾ ਸਿਸਟਮ ਨਹੀਂ ਜਾਰੀ ਕੀਤਾ ਹੋਇਆ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਨਅਤੀ ਮਜ਼ਦੂਰਾਂ ਨੂੰ ਸਹੂਲਤਾਂ ਦੇਣ ਲਈ ਡਾਕਟਰੀ ਬੀਮਾ ਸਿਸਟਮ ਵੀ ਇਨਾਂ ਸਨਅਤੀ ਕੇਂਦਰਾਂ ਤੇ ਲਾਗੂ ਕਰ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਹੀ 50 ਤੋਂ ਘਟ ਮਜ਼ਦੂਰ ਜਿਥੇ ਕੰਮ ਕਰਦੇ ਹੋਣ ਉਸ ਕਾਰਖਾਨੇ ਵਿਚ ਲੇਬਰ ਐਕਟ ਲਾਗੂ ਨਹੀਂ ਹੁੰਦਾ ਪਰ ਇਸ ਤਰ੍ਹਾਂ ਦੇ ਕਾਰਖਾਨੇ ਕਾਫੀ ਤਾਦਾਦ ਵਿਚ ਹਨ ਅਤੇ ਸਨਅਤੀ ਖੇਤਰ ਵਿਚ peace ਤਾਂ ਹੀ ਰਹਿ ਸਕਦਾ ਜੇਕਰ ਲੇਬਰ ਲਾਜ਼ ਇਨ੍ਹਾਂ ਕਾਰਖਾਨਿਆਂ ਤੇ ਵੀ ਲਾਗੂ ਕੀਤੇ ਜਾਣ । ਸੁਪਰੀਮ ਕੋਰਟ ਨੇ ਵੀ ਇਸ ਗਲ ਵਿਚ ਫੈਸਲਾ ਦੇ ਦਿਤਾ ਹੈ ਕਿ ਪ੍ਰੋਵੀਡੈਂਟ ਫੰਡਜ਼ ਦੀਆਂ ਸਹੂਲਤਾਂ ਲੇਬਰ ਨੂੰ contractors ਵੀ ਦੇਣ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜੇਕਰ ਪੰਜਾਬ ਸਰਕਾਰ ਵੀ ਇਸ ਗਲ ਦਾ ਫੈਸਲਾ ਕਰ ਦੇਵੇ ਤਾਂ ਬਹੁਤ ਭਾਰੀ ਗਿਨਤੀ ਲੱਖਾਂ ਮਜ਼ਦੂਰਾਂ ਦੀ ਜੋ contractors ਪਾਸ ਕੰਮ ਕਰਦੀ ਹੈ, ਨੂੰ ਵੀ ਇਨਸਾਫ ਮਿਲ ਸਕੇਗਾ ।

ਇਕ ਇਹ ਸ਼ਰਤ ਰਖੀ ਹੋਈ ਹੈ ਕਿ ਜੇਕਰ 40% ਲੇਬਰ ਦੀ ਹਿਮਾਇਤ ਨਾ ਹੋਵੇ ਤਾਂ ਕੋਈ ਕੇਸ labour courts ਦੇ ਸਾਹਮਣੇ ਨਹੀਂ ਪੇਸ਼ ਕੀਤਾ ਜਾ ਸਕਦਾ । ਇਸ ਤਰ੍ਹਾਂ ਸਰਕਾਰ

ਨੇ ਮਜ਼ਦੂਰ ਦੁਸ਼ਮਣ ਪਾਲੇਸੀ ਇਖਤਿਆਰ ਕਰ ਲਈ ਹੈ । ਇਸ ਨਾਲ ਪੂਰਾ ਇਨਸਾਫ ਲੇਬਰ ਨੂੰ ਨਹੀਂ ਮਿਲ ਸਕਦਾ । ਇਸ ਨਾਲ ਲੇਬਰ ਜਮਾਤ ਨੂੰ ਬਹੁਤ ਨੁਕਸਾਨ ਹੁੰਦਾ ਹੈ । ਹੁਣ ਜਦੋਂ ਕਿ ਅਲਾਹਬਾਦ ਹਾਈਕੋਰਟ ਨੇ ਫੈਸਲਾ ਕਰ ਦਿਤਾ ਹੈ ਕਿ ਇਸ ਹਦ ਨੂੰ ਘਟਾ ਦਿਤਾ ਜਾਵੇ ਤਾਂ ਈ ਲੇਬਰ ਨੂੰ ਸਹੂਲਤ ਮਿਲ ਸਕਦੀ ਹੈ। ਇਥੇ ਵੀ ਇਹ ਕਿਹਾ ਗਿਆ ਸੀ ਕਿ ਲੇਬਰ ਮਨਿਸਟਰ ਸਾਹਿਬ ਇਸ ਪਖ ਵਿਚ ਕੋਈ ਬਿਲ ਲਿਆਣਗੇ ਇਸ ਲਈ ਇਸ ਪਖ ਵਲ ਧਿਆਨ ਫੌਰੀ ਦੇਣ ਦੀ ਲੋੜ ਹੈ । 40 per cent labour ਦੀ ਹਮਾਇਤ ਦਾ ਜੋ ਫੈਸਲਾ ਕੀਤਾ ਗਿਆ ਹੈ ਅਸੀਂ ਸਮਝਦੇ ਹਾਂ ਕੋਈ ਖਾਸ ਮੁਫੀਦ ਨਹੀਂ । ਪੰਜਾਬ ਸਰਕਾਰ ਨੂੰ ਆਪਣੀ policy ਤੇ ਦੁਬਾਰਾ ਗੌਰ ਕਰਕੇ ਇਸ ਪਾਬੰਦੀ ਨੂੰ ਹਟਾਉਣਾ ਚਾਹੀਦਾ ਹੈ ।

ਜਿਥੋਂ ਤੱਕ industry ਦਾ ਤਅੱਲੁਕ ਹੈ ਮੈਂ ਇਸ ਦੇ ਬਾਰੇ ਦੋ ਤਿੰਨ ਗੱਲਾਂ ਕਹਿ ਦੇਣੀਆਂ ਚਾਹੁੰਦਾ ਹੈ । ਪੰਜਾਬ ਨੂੰ industrialise ਕਰਨ ਲਈ ਕਈ ਇਕ master plans ਦੀ ਜ਼ਰੂਰਤ ਹੈ । ਪਰ ਪੰਜਾਬ ਸਰਕਾਰ ਅਜੇ ਤੱਕ ਕੇਂਦਰੀ ਸਰਕਾਰ ਤੋਂ ਆਪਣੇ ਹਿਸੇ ਦੀ ਕੋਈ heavy industry ਲਗਵਾਉਣ ਵਿਚ ਵੀ ਕਾਮਯਾਬ ਨਹੀਂ ਹੋ ਸਕੀ । ਮਹਿਜ਼ ਇਕ ਪੰਜੌਰ ਵਿਚ Hindustan Machin Tools Factory ਇਨ੍ਹਾਂ ਨੇ ਲਾਉਣ ਦਾ ਪ੍ਰਬੰਧ ਕੀਤਾ ਹੈ ਜਿਸ ਤੇ ਮਹਿਜ਼ 8 ਕਰੋੜ ਰੁਪਿਆ ਖਰਚ ਆਉਣਾ ਹੈ। ਜਦੋਂਕਿ U. P. ਸਰਕਾਰ ਸਹਾਰਨਪੁਰ ਵਿਚ 20 ਕਰੋੜ ਰੁਪਏ ਦੀ factory ਲਾ ਰਹੀ ਹੈ । ਏਸ ਤਰਾਂ ਭੂਪਾ ਲ ਵਿਚ 32 ਕਰੋੜ ਰੁਪਏ ਦਾ ਇਕ ਕਾਰਖਾਨਾ ਲਗਾਇਆ ਗਿਆ ਹੈ । ਏਥੇ ਜਿਤਨਾ ਵੀ ਸਰਮਾਇਆ ਖਰਚ ਕੀਤਾ ਜਾਂਦਾ ਹੈ ਉਹ Public Sector ਤੋਂ ਹੀ ਖਰਚ ਕੀਤਾ ਜਾਂਦਾ ਹੈ । Private Sector ਦਾ ਧਿਆਨ ਹੀ ਨਹੀਂ ਕੀਤਾ ਜਾਂਦਾ । Nangal Fertilizer Factory ਲਾਈ । ਇਹ 8 ਕਰੋੜ ਦਾ ਕਾਰਖਾਨਾ ਲਾਇਆ ਜਿਹੜਾ ਮਹਿਜ਼ Public Sector ਦੇ ਸਹਾਰੇ ਚਲਾਇਆ ਗਿਆ । ਪੰਜਾਬ ਸਰਕਾਰ, ਜਦੋਂ ਕਿ ਦੇਸ਼ ਭਰ ਵਿਚ ਵੱਡੀਆਂ ਵੱਡੀਆਂ ਫੈਕਟਰੀਆਂ ਲਾਈਆਂ ਜਾ ਰਹੀਆਂ ਹਨ, ਉਨ੍ਹਾਂ ਨੂੰ ਲਾਉਣ ਵਿਚ ਫੇਲ੍ਹ ਹੋਈ ਹੈ । ਇਸ ਪਾਸੇ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਅਤੇ ਕੋਈ ਠੋਸ ਕਦਮ ਚੁਕਣੇ ਚਾਹੀਦੇ ਹਨ । ਇਹ ਲੋਕਾਂ ਤੇ tax ਤਾਂ ਵਧਾਈ ਜਾ ਰਹੇ ਹਨ ਪਰ ਸੂਬੇ ਦੀ ਆਮਦਨ ਵਧਾਉਣ ਦੇ ਹੋਰ ਕੋਈ ਸਾਧਨ ਨਹੀਂ ਸੋਚ ਰਹੇ । ਚੀਨ ਵਿਚ ਜਿਤਨੀ ਵੀ income industry ਤੋਂ ਹੁੰਦੀ ਹੈ ਉਹ 92 per cent public sector ਤੋਂ ਹੁੰਦੀ ਹੈ ਇਸ ਸੂਬੇ ਵਿਚ 92 per cent private sector ਤੋਂ ਹੁੰਦੀ ਹੈ । ਏਥੇ ਪੰਜਾਬ ਵਿਚ ਹਰ ਕਿਸਮ ਦੀਆਂ industries ਖੁਲ੍ਹ ਸਕਦੀਆਂ ਹਨ । ਏਥੇ ਜਿਤਨੀਆਂ ਵੀ industries ਖੁਲ੍ਹਦੀਆਂ ਹਨ ਉਹ private sector ਵਿਚ ਖੋਲ੍ਹੀਆਂ ਜਾਂਦੀਆਂ ਹਨ ਅਤੇ ਉਸ ਨੂੰ ਵਡੇ ਵਡੇ ਅਮੀਰ ਲੈ ਜਾਂਦੇ ਹਨ ਸਰਕਾਰ ਨੂੰ public sector ਵਿ industry ਨੂੰ develop ਕਰਨ ਵਾਸਤੇ ਧਿਆਨ ਦੇਣਾ ਚਾਹੀਦਾ ਹੈ । ਹੁਣ ਤਕ ਜਿਹੜੀ industry private sector ਵਿਚੋਂ develop ਹੋਈ ਹੈ ਉਹ ਬਹੁਤ ਹੈ ! ਸਰਕਾਰ ਨੂੰ public sector ਵਿਚ ਹਿਸਾ ਪਾਕੇ ਲੋਕ ਰਾਜ ਦਾ ਸਬੂਤ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਦੀ policy adopt ਕਰਨ ਦਾ ਨਤੀਜਾ ਇਹ ਹੋਇਆ ਹੈ ਕਿ ਨਾਂ ਤਾਂ ਪਿੰਡਾਂ ਵਿਚ ਪੂਰੀ ਤਰ੍ਹਾਂ industry develop ਹੀ ਹੋ ਸਕੀ ਹੈ ਅਤੇ ਜਿਹੜੀ agricultural labour ਹੈ ਉਹ ਕੋਈ ਵੀ ਕੰਮ ਨਾ ਮਿਲਣ ਕਰਕੇ ਸ਼ਹਿਰਾਂ ਵੱਲ ਆ ਰਹੀ ਹੈ । ਇਨ੍ਹਾਂ ਖੇਤ

[ਕਾਮਰੇਡ ਸਮਸ਼ੇਰ ਸਿੰਘ ਜੋਸ਼]

ਮਜ਼ਦੂਰਾਂ ਦਾ ਮਸਲਾ ਹਲ ਕਰਨਾ ਨਿਹਾਇਤ ਜ਼ਰੂਰੀ ਹੈ । ਇਸ ਲਈ ਮੈਂ ਕਹਾਂਗਾ ਕਿ ਇਹ ਜ਼ਰੂਰੀ ਹੈ ਕਿ ਏਥੇ ਤਿੰਨ ਕਿਸਮ ਦੀਆਂ industries ਲਗਾਈਆਂ ਜਾਣ । ਪਹਿਲੀ Tertile Industry ਦੂਸਰੀ Engineering Industry ਅਤੇ ਤੀਸਰੀ Small Scale Industry.

ਸਭ ਤੋਂ ਵੱਡੀ ਸਮਸਿਆ ਪੰਜਾਬ ਵਿਚ Textile industry ਲਾਉਣ ਦੀ ਹੈ । ਪਰ ਕਿਤਨੇ ਅਫ਼ਸੋਸ ਦੀ ਗੱਲ ਹੈ Central ਸਰਕਾਰ ਹਰ ਸੂਬੇ ਵਿਚ Textile Mills ਲਾਉਣ ਦਾ ਪ੍ਰਬੰਧ ਕਰ ਰਹੀ ਹੈ; ਤਿੰਨ ਪੰਜਸਾਲਾ plans ਖਤਮ ਹੁੰਦੀਆਂ ਜਾ ਰਹੀਆਂ ਹਨ ਪਰ ਪੰਜਾਬ ਸਰਕਾਰ ਨੂੰ ਹੁਣ ਤੱਕ ਇਕ ਵੀ Textile Mill ਨਹੀਂ ਦਿੱਤੀ ਗਈ । ਇਹ ਕਹਿੰਦੇ ਹਨ ਕਿ ਪੰਜਾਬ 25,000 spindles ਅਤੇ 600 looms Textile ਦੀ ਖਪਤ ਵਾਸਤੇ ਦੇਣ ਦੇ ਯੋਗ ਹੈ ਜਦੋਂ ਕਿ Third Five Year Plan ਵਿਚ ਜੋ survey techno-economic ਵਾਲਿਆਂ ਨੇ ਕੀਤਾ ਉਨ੍ਹਾਂ ਦਾ ਇਹ ਕਹਿਣਾ ਹੈ ਕਿ ਪੰਜਾਬ ਆਉਂਦੇ ਦ ਸਾਲਾਂ ਤੱਕ 20 ,000 spindles ਅਤੇ 5,000 looms ਦੇਣ ਦੇ ਯੋਗ ਹੋ ਜਾਵੇਗਾ । ਮੈ ਸਮਝਦਾ ਹਾਂ ਕਿ ਐਸੀ ਹਾਲਤ ਵਿਚ ਏਥੇ Textile Industry ਦਾ ਹੋਣਾ ਨਿਹਾਇਤ ਜ਼ਰੂਰੀ ਹੈ । ਸਰਦਾਰ ਗੁਰਨਾਮ ਸਿੰਘ ਜੀ ਨੇ ਵੀ Textile Industry ਵਧਾਉਣ ਬਾਰੇ ਬੜਾ ਜ਼ੋਰ ਦਿੱਤਾ ਹੈ । ਸਰਦਾਰ ਗਿਆਨ ਸਿੰਘ ਰਾੜੇਵਾਲਾ ਨੇ ਵੀ ਪੰਜਾਬ ਸਰਕਾਰ ਦੀ ਕਈ ਕੰਮਾਂ ਵਿਚ failure ਦਾ ਜ਼ਿਕਰ ਕੀਤਾ ਹੈ । ਇਸੇ ਤਰਾਂ Techno-Economic Survey ਵਾਲਿਆ ਦਾ cotton seed crushing plant ਬਾਰੇ ਵੀ ਇਹੋ ਵਿਚਾਰ ਹੈ ਕਿ ਏਥੇ ਇਕ ਦੀ ਬਜਾਏ ਐਸੇ 8 plants ਲਗ ਸਕਦੇ ਹਨ ਪਰ ਪੰਜਾਬ ਸਰਕਾਰ ਵਲੋਂ industry ਦੀ development ਵਾਸਤੇ ਇਤਨਾ ਉਤਸ਼ਾਹ ਨਹੀਂ ਦਿਖਾਇਆ ਜਾਂਦਾ ਜਿਤਨਾ ਕਿ ਵਿਖਾਉਣਾ ਚਾਹੀਦਾ ਹੈ ।

(At this stage Mr. Speaker occupied the Chair).

ਇਸ ਤੋਂ ਇਲਾਵਾ ਇਸ ਸੂਬੇ ਵਿਚ Art Silk Yarn ਦੀ ਬੜੀ ਵਡੀ industry ਕਾਇਮ ਕੀਤੀ ਜਾ ਸਕਦੀ ਹੈ । ਇਹ industry ਅਜਕਲ੍ਹ ਯਾ ਤਾਂ ਮਹਾਰਾਸ਼ਟਰ ਵਿਚ ਸੂਰਤ ਵਿਚ ਹੈ ਅਤੇ ਜਾਂ ਬੰਬਈ ਹੈ ਯਾ ਪੰਜਾਬ ਵਿਚ ਅੰਮ੍ਰਿਤਸਰ ਵਿਚ ਹੈ ਪਰ ਇਸ ਬਾਰੇ ਸਭ ਤੋਂ ਵੱਡਾ ਨੁਕਸ ਇਹ ਹੈ ਕਿ silk yarn ਹਿੰਦੁਸਤਾਨ ਵਿਚ ਕਿਤੇ ਵੀ manufacture ਨਹੀਂ ਹੁੰਦਾ ਇਹ Italy ਤੋਂ ਮੰਗਵਾਉਣਾ ਪੈਂਦਾ ਹੈ । Foreign exchange ਤੇ ਸਾਡਾ ਬਹੁਤ ਖਰਚ ਆਉਂਦਾ ਹੈ ਇਸ ਲਈ ਸਾਨੂੰ ਇਹ ਬਹੁਤ ਹੀ ਮਹਿੰਗਾ ਪੈਂਦਾ ਹੈ । ਇਸ ਲਈ ਜੇਕਰ ਕੋਈ art silk factory ਅੰਮ੍ਰਿਤਸਰ ਵਿਚ ਖੋਲ੍ਹ ਦਿੱਤੀ ਜਾਵੇ ਤਾਂ ਇਦੇ ਨਾਲ ਸਾਡੀ foreign exchange ਵੀ ਬਚ ਜਾਵੇਗੀ ਅਤੇ factories ਨੂੰ art silk ਵੀ ਮਿਲਦਾ ਰਹੇਗਾ ਕਈ ਵਾਰ ਅਸੀਂ foreign exchange ਵੀ ਭਰਦੇ ਹਾਂ ਬਦੇਸ਼ੀ ਮੁਲਕ ਫੇਰ ਵੀ ਮਾਲ ਦੇਣ ਨੂੰ ਤਿਆਰ ਨਹੀਂ ਹੁੰਦੇ, ਇਸ ਤਰ੍ਹਾਂ ਇਸ ਇੰਡਸਟਰੀ ਨੂੰ ਫਰੋਗ ਦੇਣ ਵਾਸਤੇ ਜ਼ਰੂਰੀ ਹੈ ਕਿ ਬੜੇ ਵਡੇ ਪੈਮਾਨੇ ਤੇ ਰੇਸ਼ਮ ਦੇ ਕੀੜੇ ਪਾਲਣ ਦਾ ਕੰਮ ਸ਼ੁਰੂ ਕੀਤਾ ਜਾਵੇ ਤਾਕਿ ਇਸ ਇੰਡਸ-ਟਰੀ ਦੀ ਤਰੱਕੀ ਹੋਵੇ ।

ਏਸੇ ਤਰ੍ਹਾਂ ਹੀ woollen industry ਦਾ ਹਾਲ ਹੈ । Long staple wool

ਸਾਡੇ ਮੁਲਕ ਵਿਚ ਨਹੀਂ ਮਿਲਦੀ ਕਿਉਂ ਕਿ ਇਸ ਕਿਸਮ ਦੀ wool ਦੇਣ ਵਾਲੀਆਂ ਭੇਡਾਂ ਸਾਡੇ ਮੁਲਕ ਵਿਚ ਨਹੀਂ ਹਨ । ਮੈਂ ਸਮਝਦਾ ਹਾਂ ਜੇਕਰ ਇਹ ਭੇਡਾਂ ਆਸਟਰੇਲੀਆ ਵਿਚੋਂ ਲਿਆ ਕੇ ਕਾਂਗੜਾ, ਅੰਬਾਲਾ, ਹੋਸ਼ਿਆਰਪੁਰ ਅਤੇ ਗੁਰਦਾਸਪੁਰ ਦੇ ਨੇੜੇ ਤੇੜੇ ਦੇ ਪਹਾੜੀ ਇਲਾਕੇ ਤੇ ਪਾਲੀਆ ਜਾਣ ਤਾਂ ਸਾਡੇ ਮੁਲਕ ਵਿਚ ਲਖਾਂ ਮਣ wool ਪੈਦਾ ਹੋ ਸਕਦੀ ਹੈ । ਇਸ ਤਰ੍ਹਾਂ ਇਸ industry ਨੂੰ ਫ਼ਰੋਗ ਮਿਲ ਜਾਣ ਕਰਕੇ ਸਾਡੇ ਮੁਲਕ ਦੀ ਗਰੀਬੀ ਦੂਰ ਹੋਵੇਗੀ । ਮੇਰੀ ਇਹ ਰਾਏ ਹੈ ਕਿ ਚੰਗੀਆਂ ਭੇਡਾਂ ਬਾਹਰੋਂ ਮੰਗਾ ਲਿਆ ਕੇ ਬੜੀ ਵਡੀ ਸਕੇਲ ਦੇ ਕੇਂਦਰ ਕਾਇਮ ਕਰਨੇ ਚਾਹੀਦੇ ਹਨ ।

12.00 Noon

ਏਸ ਤਰਾਂ engineering ਦੇ ਲਿਹਾਜ਼ ਨਾਲ ਵੀ ਕੋਈ ਖਾਸ ਤਰਕੀ ਨਹੀਂ ਹੋਈ । ਲੁਧਿਆਣੇ ਵਿਚ ਕੁਝ cycle parts, sewing machine parts ਤਿਆਰ ਹੁੰਦੇ ਹਨ ਅਤੇ ਕੁਝ ਮਸ਼ੀਨਾਂ ਦੇ parts ਅੰਮ੍ਰਿਤਸਰ ਅਤੇ ਬਟਾਲਾ ਵਿਚ ਵੀ ਤਿਆਰ ਕੀਤੇ ਜਾਂਦੇ ਹਨ । ਪੰਜਾਬ ਦੇ ਬਹਾਦਰ ਲੋਕਾਂ ਨੇ ਆਪਣੀ ਅਣਥੱਕ ਮਿਹਨਤ ਨਾਲ ਇਸ industry ਨੂੰ ਜਾਰੀ ਰਖਿਆ ਹੈ ਬਾਵਜੂਦ ਇਸ ਦੇ ਸਰਕਾਰ ਨੇ ਇਨ੍ਹਾਂ ਦੀ ਕੋਈ ਮਦਦ ਨਹੀਂ ਕੀਤੀ। ਇਨ੍ਹਾਂ ਦੀ help ਤਾਂ ਕੀ ਕਰਨੀ ਸੀ Centre ਦੀ ਸਰਕਾਰ ਨੇ ਇਨ੍ਹਾਂ ਦੀ ਲੋਹੇ ਦੀ supply ਘਟਾ ਦਿਤੀ ਹੈ ਅਤੇ ਲੋਹੇ ਤੇ tax ਵਧਾ ਕੇ 5% ਤੋਂ $5\frac{1}{2}$% ਕਰ ਦਿਤਾ ਹੈ । ਪੰਜਾਬ ਸਰਕਾਰ ਨੂੰ ਇਸ ਪਾਸੇ ਛੇਤੀ ਤੋਂ ਛੇਤੀ ਲਿਖਾ ਪੜ੍ਹੀ ਕਰਕੇ ਲੋਕਾਂ ਦੀਆਂ ਤਕਲੀਫਾਂ ਦੂਰ ਕਰਨੀਆਂ ਚਾਹੀਦੀਆ ਹਨ । Art silk ਮੰਗਵਾਉਣ ਤੇ ਵੀ foreign exchange ਦਾ ਬੋਝ ਪੈਂਦਾ ਹੈ। ਇਸ ਲਈ ਮੈਂ ਕਹਾਂਗਾ ਕਿ ਇਹ ਮਸਲਾ ਸਾਡੇ ਮੁਲਕ ਵਿਚ ਹੀ ਹਲ ਹੋਣਾ ਚਾਹੀਦਾ ਹੈ । Mineral research ਲਈ ਮਹਿਜ਼ 20 ਲਖ ਰੁਪਿਆ ਰਖਿਆ ਗਿਆ ਹੈ, ਇਹ ਬੜੀ ਹੀ ਥੋੜ੍ਹੀ ਰਕਮ ਹੈ, Centre ਦੀ ਸਰਕਾਰ ਨੂੰ ਕਹਿਕੇ ਹੋਰ ਰਕਮ ਮੰਗਣੀ ਚਾਹੀਦੀ ਹੈ । ਚੰਡੀਗੜ੍ਹ ਦੇ ਇਰਦ ਗਿਰਦ ਦੇ ਪਹਾੜਾਂ ਵਿਚ ਬੜੇ national wealth ਦੇ store houses ਮਿਲਦੇ ਹਨ ਜਿਸ ਤਰਾਂ ਕਿ ਪਿੰਡ ਸੀਸਵਾਂ ਦੇ ਲੋਹਾਰ ਹੁਣ ਤਕ ਵੀ ਕੱਚਾ ਲੋਹਾਰ ਤਿਆਰ ਕਰਦੇ ਹਨ । ਸਰਕਾਰ ਨੂੰ ਇਸ ਪਾਸੇ ਹੋਰ ਖੋਜ ਕਰਕੇ minerals ਨੂੰ ਤਿਆਰ ਕਰਨ ਦਾ ਕੰਮ ਜਾਰੀ ਕਰਨਾ ਚਾਹੀਦਾਂ ਹੈ । ਇਸ ਤੋਂ ਬਾਅਦ ਮੈਂ ਆਪਣੇ ਰੋਪੜ ਦੇ ਹਲਕੇ ਬਾਰੇ ਇਕ ਦੋ ਗੱਲਾਂ ਕਰਾਂਗਾ ਕਿਉਂਕਿ ਉਹ ਬਹੁਤ ਪਛੜਿਆ ਹੋਇਆ ਇਲਾਕਾ ਹੈ । ਸਾਡੀ ਪੰਜਾਬ ਸਰਕਾਰ ਨੇ 117 ਇੰਡਸਟਰੀਅਲ ਐਸਟੇਟਾਂ ਬਣਾਈਆਂ ਹਨ ਲੇਕਿਨ ਰੋਪੜ ਦੇ ਵਿਚ ਇਕ ਵੀ ਨਾਹੀਂ ਖੋਲੀ । ਇਸ ਤਰ੍ਹਾਂ ਦੀ discrimination ਰੋਪੜ ਦੇ ਨਾਲ ਨਹੀਂ ਹੋਣੀ ਚਾਹੀਦੀ । ਉਥੇ ਕਿਸੇ ਜ਼ਮਾਨੇ ਦੇ ਵਿਚ ਰੂਈ ਦੀ ਬਹੁਤ ਜ਼ਿਆਦਾ ਸਨਅਤ ਚਲਦੀ ਹੁੰਦੀ ਸੀ । ਉਸ ਇਲਾਕੇ ਦੇ ਵਿਚ ਲੱਖਾ ਟਨ ਰੇਤ ਪਈ ਹੋਈ ਹੈ ਜਿਸ ਤੋਂ ਕਿ ਸ਼ੀਸ਼ੇ ਦੇ ਕਾਰਖਾਨੇ ਚਲਾਏ ਜਾ ਸਕਦੇ ਹਨ । ਇਸ ਤੋਂ ਇਲਾਵਾ ਨਾਲ ਲਗਦਾ ਬਰੋਜ਼ਾ ਵੀ ਮਿਲਦਾ ਹੈ । ਇਸ ਕਰਕੇ ਉਥੇ ਬਰੋਜ਼ੇ ਦੇ ਕਾਰਖਾਨੇ ਵੀ ਖੋਲ੍ਹੇ ਜਾ ਸਕਦੇ ਹਨ । ਇਸ ਵਾਸਤੇ ਮੈਂ ਕਹਾਂਗਾ ਕਿ ਰੋਪੜ ਨੂੰ ਇੰਡਸਟਰੀਅਲ ਐਸਟੇਟ ਜ਼ਰੂਰ ਦਿੱਤੀ ਜਾਵੇ ਅਤੇ ਉਸ ਪਛੜੇ ਹੋਏ ਇਲਾਕੇ ਦੇ ਨਾਲ ਇਨਸਾਫ ਕੀਤਾ ਜਾਵੇ । ਉਥੋਂ ਦੇ ਲੋਕ ਟੈਕਸ ਉਤਨਾ ਹੀ ਅਦਾ ਕਰਦੇ ਹਨ ਜਿਤਨਾ ਕਿ ਦੂਸਰੇ ਇਲਾਕਿਆਂ ਦੇ ਲੋਕ ਅਦਾ ਕਰਦੇ ਹਨ । ਬਸ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹੋਇਆ ਸਰਕਾਰ ਕੋਲੋਂ ਇਹ ਆਸ ਰਖਦਾ ਹਾਂ ਕਿ ਉਹ ਮੇਰੀਆਂ ਤਜਵੀਜ਼ਾਂ ਤੇ ਗੌਰ ਕਰਨਗੇ ਔਰ ਰੋਪੜ ਦੇ ਹਲਕੇ ਨਾਲ ਇਨਸਾਫ ਕਰਨਗੇ ।

ਸਰਦਾਰ ਕਰਮ ਸਿੰਘ ਕਿਰਤੀ (ਜਲੰਧਰ ਛਾਉਣੀ): ਸਪੀਕਰ ਸਾਹਿਬ, ਅਜ ਇੰਡਸਟਰੀ ਦੇ ਮਹਿਕਮੇ ਤੇ ਵਿਚਾਰ ਹੋ ਰਹੀ ਹੈ। ਇਸ ਸਬੰਧ ਵਿਚ ਮੈਂ ਵੀ ਕੁਝ ਗੱਲਾਂ ਵਲ ਸਰਕਾਰ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ । ਇਸ ਦੇ ਵਿਚ ਸ਼ਕ ਨਹੀਂ ਕਿ ਪੰਜਾਬ ਨੇ ਇੰਡਸਟਰੀ ਦੇ ਵਿਚ ਕਾਫ਼ੀ ਤਰੱਕੀ ਕੀਤੀ ਹੈ ਔਰ small scale industry ਦੇ ਲਿਹਾਜ਼ ਨਾਲ ਇਸ ਦਾ ਨਾਮ ਬਹੁਤ ਉਚਾ ਹੈ। ਏਥੇ ਕਈ ਦੋਸਤਾਂ ਨੇ ਕਿਹਾ ਹੈ ਕਿ ਇੰਡਸਟਰੀ ਲਈ power, capital ਔਰ raw material ਦੀ ਜ਼ਰੂਰਤ ਹੁੰਦੀ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੋਂ ਤਕ ਬਿਜਲੀ ਦਾ ਤਅੱਲੁਕ ਹੈ ਇਸ ਦੇ connection ਦੇਣ ਦਾ ਕੰਮ ਸਰਕਾਰ ਦੇ ਆਪਣੇ ਹੱਥ ਵਿਚ ਹੈ । ਇਸ ਤੋਂ ਇਲਾਵਾ ਕੱਚਾ ਮਾਲ ਅਤੇ ਹੈਵੀ machinery ਜਿਹੜੀ ਹੈ ਇਹ ਵੀ ਲੋਕਾਂ ਨੂੰ ਬਾਹਿਰ ਤੋਂ ਹੀ ਮੰਗਵਾਉਣੀ ਪੈਂਦੀ ਹੈ । ਇਸ ਲਈ ਸਾਰੇ ਇੰਡਸਟਰੀ ਵਾਲੇ ਸਰਕਾਰ ਤੇ ਹੀ depend ਕਰਦੇ ਹਨ । ਬਿਜਲੀ ਦੇਣ ਦਾ ਕੰਮ ਅਤੇ ਕੱਚਾ ਮਾਲ ਦੇਣ ਦਾ ਕੰਮ ਸਰਕਾਰੀ ਅਫਸਰਾਂ ਦੇ ਹੱਥਾਂ ਵਿਚ ਹੀ ਹੈ ਇਸ ਲਈ ਮੈਂ ਕਹਿੰਦਾ ਹਾਂ ਜਿਥੇ ਕਾਰਖਾਨੇਦਾਰਾਂ ਦੀਆਂ ਪੜਤਾਲਾਂ ਕੀਤੀਆਂ ਜਾਂਦੀਆਂ ਹਨ ਉਥੇ ਜਿਹੜੇ ਅਫਸਰ ਕੋਟੇ ਵਗੈਰਾ ਦਿੰਦੇ ਹਨ ਉਨ੍ਹਾਂ ਦੀਆਂ ਵੀ ਪੜਤਾਲਾਂ ਹੋਣੀਆਂ ਚਾਹੀਦੀਆਂ ਹਨ ਕਿ ਉਹ ਸਹੀ ਆਦਮੀਆਂ ਨੂੰ ਸਹੂਲਤਾਂ ਦਿੰਦੇ ਹਨ ਜਾਂ ਆਪਣੀਆਂ ਸਾਂਝਾਂ ਤੋੜਦੇ ਹਨ । ਮੈਂ ਇਹ ਪੁਰਜ਼ੋਰ ਲਫ਼ਜ਼ਾਂ ਨਾਲ ਮੰਗ ਕਰਦਾ ਹਾਂ ਕਿ ਇੰਡਸਟਰੀ ਡੀਪਾਰਟਮੈਂਟ ਦੀ ਪੁਛ ਗਿਛ ਹੋਣੀ ਚਾਹੀਦੀ ਹੈ ਕਿਉਂਕਿ ਇਸ ਦੇ ਵਿਚ ਕਈ ਐਸੇ ਬਲਬ ਹਨ ਜਿਹੜੇ ਫੀਊਜ਼ ਹੋਏ ਹੋਏ ਹਨ । ਉਹ ਨਾ ਕਿਸੇ ਨੂੰ ਲਾਈਟ ਦਿੰਦੇ ਹਨ ਔਰ ਨਾ ਹੀ ਕਿਸੇ ਦੀ ਲਾਈਟ ਲੈਂਦੇ ਹਨ । ਮਿਸਾਲ ਦੇ ਤੌਰ ਤੇ ਤੁਸੀਂ ਲੁਧਿਆਣੇ ਦੀ ਜਾਂ ਕਿਸੇ ਹੋਰ ਸ਼ਹਿਰ ਦੀ ਮਿਸਾਲ ਲੈ ਲਉ ਉਥੇ ਕੋਈ ਕਾਰਖਾਨੇ ਵਾਲਾ ਸਿੱਧਾ ਮਾਲ ਨਹੀਂ ਮੰਗਵਾ ਸਕਦਾ । ਉਨ੍ਹਾਂ ਨੂੰ ਪਹਿਲੇ ਮਹਿਕਮੇ ਵਾਲੇ ਸਰਟੀਫੀਕੇਟ ਵਗੈਰਾ ਦਿੰਦੇ ਹਨ ਔਰ ਉਨ੍ਹਾਂ ਦਾ ਕੇਸ ਬਣਦਾ ਹੈ । ਇਸ ਵਾਸਤੇ ਇਹ ਜ਼ਰੂਰੀ ਹੈ ਕਿ ਜਿਹੜੇ ਸਰਟੀਫੀਕੇਟ ਵਗੈਰਾ ਬਣਾ ਕੇ ਦਿੰਦੇ ਹਨ ਉਨ੍ਹਾਂ ਦੀ ਪੂਰੀ ਪੁਛ ਗਿਛ ਹੋਣੀ ਚਾਹੀਦੀ ਹੈ । ਇਸ ਤੋਂ ਬਾਅਦ ਸਪੀਕਰ ਸਾਹਿਬ ਮੈਂ ਅਰਜ਼ ਕਰਾਂਗਾ ਕਿ ਪੰਜਾਬ ਦੇ ਵਿਚ ਜਦੋਂ ਤਕ ਪਿੰਡਾਂ ਦੇ ਵਿਚ ਇੰਡਸਟਰੀ ਨਹੀਂ ਫੈਲਦੀ ਉਦੋਂ ਤਕ ਜ਼ਮੀਨ ਤੋਂ ਬੋਝ ਨਹੀਂ ਹਟ ਸਕਦਾ ਔਰ ਅਸੀਂ ਤਰੱਕੀ ਨਹੀਂ ਕਰ ਸਕਦੇ। ਇਸ ਦੇ ਨਾਲ ਮੈਂ ਇਹ ਵੀ ਅਰਜ਼ ਕਰਾਂਗਾ ਕਿ ਪਿੰਡਾਂ ਵਿਚ ਮਾਲ ਬਣਾਉਣਾ ਹੀ ਕਾਫ਼ੀ ਨਹੀਂ ਇਸ ਦੇ ਨਾਲ ਹੀ ਸਰਕਾਰ ਨੂੰ ਉਸ ਮਾਲ ਦੀ ਖਪਤ ਕਰਨ ਦਾ ਵੀ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਇਸ ਵਾਸਤੇ ਸਰਕਾਰ ਨੂੰ ਖ਼ੁਦ ਉਹ ਮਾਲ ਖ਼ਰੀਦ ਕੇ ਵੇਚਣ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਕਿਸੇ ਚੀਜ਼ ਨੂੰ ਬਣਾਉਣ ਦਾ ਤਾਂ ਹੀ ਫਾਇਦਾ ਹੈ ਜੇ ਉਸ ਨੂੰ ਵੇਚਕੇ ਉਸ ਦੇ ਪੂਰੇ ਪੈਸੇ ਮਿਲ ਸਕਣ । ਇਸ ਲਈ ਗੌਰਮੈਂਟ ਨੂੰ ਕੋਈ ਇੰਤਜ਼ਾਮ ਕਰਨਾ ਪਏਗਾ । ਉਨ੍ਹਾਂ ਦੇ ਮਾਲ ਦੀ ਖਪਤ ਕਰਨ ਲਈ ਮੈਂ ਇਹ ਤਜਵੀਜ਼ ਕਰਾਂਗਾ ਕਿ ਜਿਹੜੀ ਪਿੰਜੌਰ ਦੇ ਵਿਚ ਫੈਕਟਰੀ ਲਗਣੀ ਹੈ ਉਨ੍ਹਾਂ ਨੂੰ ਕੁਝ ਚੀਜ਼ਾਂ ਬਣਾਉਣ ਦੇ ਲਾਇਸੈਂਸ ਨਾ ਦਿਤੇ ਜਾਣ ਔਰ ਉਹ ਚੀਜ਼ਾਂ ਪਿੰਡਾ ਦੇ ਵਿਚ ਬਣਵਾ ਕੇ ਉਨ੍ਹਾਂ ਨੂੰ ਸਪਲਾਈ ਕੀਤੀਆਂ ਜਾਣ। ਸਾਡੇ ਪੰਜਾਬ ਦੇ ਵਿਚ ਹੈਵੀ ਇੰਡਸਟਰੀ ਇਤਨੀ ਜ਼ਿਆਦਾ ਨਹੀਂ ਹੈ ਇਸ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੀਆਂ ਦੂਸਰੇ ਸੂਬਿਆਂ ਦੇ ਵਿਚ ਵਡੀਆਂ ਵਡੀਆਂ ਫੈਕਟਰੀਆਂ ਹਨ ਉਨ੍ਹਾਂ ਦੇ ਕੋਲੋਂ ਕੁਝ ਪਾਰਟਸ ਤਿਆਰ ਕਰਨ ਦਾ ਕੰਮ ਲੈ ਕੇ ਪਿੰਡਾਂ ਵਾਲਿਆਂ ਨੂੰ ਦੇਵੇ ਤਾਕਿ ਉਨ੍ਹਾਂ ਚੀਜ਼ਾਂ ਦੀ ਖਪਤ ਵਿਚ ਕੋਈ ਦਿਕੱਤੇ ਨਾ ਆਵੇ ।

ਬਸ ਮੈਂ ਇਤਨਾ ਕਹਿ ਕੇ ਆਪਦਾ ਧਨਵਾਦ ਕਰਦਾ ਹਾਂ।

**ਪੰਡਤ ਮੋਹਣ ਲਾਲ ਦੱਤ (ਅੰਬ)**: ਸਪੀਕਰ ਸਾਹਿਬ, ਸਰਕਾਰ ਦੀ ਜੋ ਦਸਤਕਾਰੀਆਂ ਬਾਰੇ planning ਹੈ ਇਸ ਬਾਰੇ ਮੈਂ ਦੋ ਚਾਰ ਮਿਟ ਅਰਜ਼ ਕਰਨੀ ਚਾਹੁੰਦਾ ਹਾਂ । ਮੈਨੂੰ ਇਸ ਸਰਕਾਰ ਦੀ ਪਾਲੀਸੀ ਨੂੰ ਵੇਖ ਕੇ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦੀ planning most unplanned ਹੈ ਅਤੇ ਅੰਧਾ ਧੁੰਦ planning ਹੈ । ਇਨ੍ਹਾਂ ਦੀ planning ਦੀ ਹਾਲਤ ਇਹ ਹੈ ਕਿ village industry ਨੂੰ small scale industries ਖਾ ਰਹੀਆਂ ਹਨ ਅਤੇ small scale industries ਨੂੰ ਅੱਗੇ large scale industries ਖਾ ਰਹੀਆਂ ਹਨ । ਰਾੜੇ ਵਾਲਾ ਸਾਹਿਬ ਨੇ ਦਸਿਆ ਹੈ ਕਿ ਇਹ ਜੋ ਲੁਧਿਆਣੇ ਵਿਚ small scale industries ਦਾ ਬੜਾ ਗਰਵ ਕਰ ਰਹੇ ਹਨ ਉਨ੍ਹਾਂ ਨੂੰ ਖਤਰਾ ਹੋ ਗਿਆ ਹੈ ਕਿ ਉਨ੍ਹਾਂ ਨੂੰ large scale industries ਖਾ ਜਾਣਗੀਆਂ ਇਸਦੀ ਵਜਹ ਇਹ ਹੈ ਕਿ ਇਨ੍ਹਾਂ ਦੀ planning ਬਿਲਕੁਲ ਗਲਤ ਤਰੀਕੇ ਦੀ ਹੈ ਜਿਸ ਨੂੰ ਠੀਕ ਕਰਨਾ ਚਾਹੀਦਾ ਹੈ ।

ਹੁਣ ਮੈਂ ਆਪਣੇ ਊਨੇ ਦੇ ਪਹਾੜੀ ਪਛੜੇ ਇਲਾਕੇ ਬਾਰੇ ਕੁਛ ਅਰਜ਼ ਕਰਨੀ ਚਾਹੁੰਦਾ ਹਾਂ । ਜਿਸ ਤਰ੍ਹਾਂ ਸੰਸਾਰ ਵਿਚ ਕੁਛ ਲੋਕ ਅਛੂਤ ਹਨ ਅਤੇ ਪਹਿਲਾਂ ਉਨ੍ਹਾਂ ਦੀ ਤਰੱਕੀ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ ਸੀ ਉਸੇ ਤਰ੍ਹਾਂ ਹੀ ਸਾਡੀ ਤਹਿਸੀਲ ਊਨਾਂ ਵੀ ਸਰਕਾਰ ਲਈ ਅਛੂਤ ਹੈ ਅਤੇ ਉਸਦੀ ਤਰੱਕੀ ਨਾ ਕਰਕੇ ਉਸ ਨਾਲ ਅਛੂਤਾਂ ਵਾਲਾਂ ਸਲੂਕ ਕੀਤਾ ਜਾ ਰਿਹਾ ਹੈ । ਉਥੇ ਨਾ transport ਦੀ ਤਰੱਕੀ ਹੈ, ਨਾ ਹੀ ਜ਼ਮੀਨ ਦੀ ਤਰੱਕੀ ਵਲ ਕੋਈ ਧਿਆਨ ਹੈ ਅਤੇ industry ਦੀ ਇਹ ਹਾਲਤ ਹੈ ਕਿ large scale industry ਦੀ ਤਾਂ ਗੱਲ ਹੀ ਛਡੋ small scale industry ਦਾ ਵੀ ਕੋਈ ਨਾਮੋ ਨਿਸ਼ਾਨ ਨਹੀਂ ਹੈ । ਮੈਂ ਮੁਖ ਮੰਤਰੀ ਜੀ ਨੂੰ ਬੜੇ ਅਦਬ ਨਾਲ ਅਰਜ਼ ਕਰਦਾ ਹਾਂ ਕਿ ਸਰਕਾਰ ਜੋ ਹੁੰਦੀ ਹੈ ਉਹ ਲੋਕਾਂ ਦੀ ਮਾਈ ਬਾਪ ਕਹੀ ਜਾਂਦੀ ਹੈ ਅਤੇ ਉਹ ਵੀ ਸਰਕਾਰ ਦੇ ਹੈਡ ਹੋਣ ਦੀ ਹੈਸੀਅਤ ਵਿਚ ਇਸ ਵਕਤ ਇਸ ਪੰਜਾਬ ਦੇ ਮਾਈ ਬਾਪ ਹਨ । ਇਸ ਲਈ ਉਨ੍ਹਾਂ ਨੂੰ ਬਤੌਰ ਮਾਈ ਬਾਪ ਸਾਰੇ ਪੰਜਾਬ ਦਾ ਧਿਆਨ ਰਖਣਾ ਚਾਹੀਦਾ ਹੈ ਅਤੇ ਪੰਜਾਬ ਵਿਚ ਜੋ ਤਹਿਸੀਲ ਊਨਾ most backward ਇਲਾਕਾ ਹੈ ਉਸ ਵਲ ਧਿਆਨ ਦੇਨ । ਮੈਂ ਇਸ ਸਿਲਸਿਲੇ ਵਿਚ ਕੁਝ ਤਜਵੀਜ਼ ਪੇਸ਼ ਕਰਦਾ ਹਾਂ । ਮੁਖ ਮੰਤਰੀ ਜੀ ਨੇ ਬੜੀ ਚੰਗੀ ਗਲ ਕੀਤੀ ਸੀ ਕਿ ਉਥੇ ਗਗਰੇਟ ਰੇਜ਼ਨ ਫੈਕਟਰੀ ਦਾ ਉਦਘਾਟਨ ਕੀਤਾ ਸੀ ਲੇਕਿਨ ਉਦਘਾਟਨ ਹੋਏ ਨੂੰ 5 ਸਾਲ ਹੋ ਗਏ ਹਨ ਪਰ ਸਵਾਏ ਉਦਘਾਟਨ ਦੇ ਉਥੇ ਉਸ ਸਿਲਸਿਲੇ ਵਿਚ ਹੋਰ ਕੋਈ ਕਾਰਵਾਈ ਨਹੀਂ ਹੋਈ ਹੈ ਅਤੇ ਉਹ ਚਾਲੂ ਨਹੀਂ ਹੋਈ ਹੈ । ਇਹ ਕਹਿੰਦੇ ਹਨ ਕਿ ਉਥੇ raw material ਬਹੁਤ ਘਟੀਆ ਹੈ । ਮੈਂ ਅਰਜ਼ ਕਰਦਾ ਹਾਂ ਕਿ ਸਿਆਣੇ ਆਦਮੀ ਹੀ ਘਟੀਆ ਚੀਜ਼ ਤੋਂ ਚੰਗੀ ਚੀਜ਼ ਬਣਾਉਂਦੇ ਹਨ । ਮੇਰੀ ਤਹਿਸੀਲ ਢੋ ਤੇ ਖਡਾਂ ਦੀ ਹੈ ਅਤੇ ਉਸ ਵਿਚ ਖੜਕਾਨਾ ਵਗੈਰਾ ਬਹੁਤ ਹੁੰਦਾ ਹੈ । ਉਸਦਾ ਜੇ ਹੋਰ ਕੁਛ ਨਹੀਂ ਬਣ ਸਕਦਾ ਤਾਂ ਗੱਤੇ ਦੀ ਫੈਕਟਰੀ ਤਾਂ ਖੁਲ ਹੀ ਸਕਦੀ ਹੈ । ਮੈਂ ਇਸ ਬਾਰੇ ਵਿਚ Director of Industries ਨੂੰ ਵੀ ਮਿਲਿਆ ਸੀ ਅਤੇ ਮੈਂ ਉਨ੍ਹਾਂ ਨੂੰ ਕਿਹਾ ਕਿ ਕੁਛ ਨਾ ਕੁਛ ਕਰੋ ਅਤੇ ਗੱਤੇ ਦੀ ਫੈਕਟਰੀ ਹੀ ਖੋਲ ਦਿਉ । ਉਨ੍ਹਾਂ ਨੇ ਕਿਹਾ ਕਿ ਖੋਲ ਤਾਂ ਦਿੰਦੇ ਹਾਂ ਪਰ ਉਸ ਲਈ ਪੈਸ਼ਾ ਬਹੁਤ ਲਗਦਾ ਹੈ ਪਰ ਪਹਾੜੀਆਂ ਕੋਲ ਐਨੇ ਪੈਸੇ ਕਿਥੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਸਾਡੇ ਕੋਲ ਪੈਸੇ ਨਹੀਂ ਤਾਂ ਸਾਡੇ ਕੋਲ man power ਤਾਂ ਵਧੇਰੀ ਹੈ ਅਤੇ ਕੁਛ ਥੋੜੇ ਪੈਸੇ ਹੀ ਲੋਕ ਦੇ ਦੇਣ ਗੇ ਅਤੇ ਬਾਕੀ ਪੈਸੇ ਤੁਸੀਂ ਵੀ ਪਾਉ ਅਤੇ Cooperative basis ਤੇ ਹੀ ਕੁਛ ਕਰੋ ਅਤੇ ਗੱਤੇ ਦੀ ਫੈਕਟਰੀ ਲਗਾ ਦਿਉ । ਇਸ ਵਕਤ ਬੇਰੋਜ਼ਗਾਰੀ ਕਰਕੇ ਹਾਲਤ ਇਹ ਹੈ ਕਿ ਪਿੰਡ ਉਜੜ ਰਹੇ

[ਪੰਡਤ ਮੋਹਣ ਲਾਲ ਦੱਤ ]

ਹਨ । ਨੌਕਰੀ ਵੀ ਉਨ੍ਹਾਂ ਨੂੰ ਕੋਈ ਨਹੀਂ ਮਿਲਦੀ ਸਵਾਏ ਇਸਦੇ ਕਿ ਬਾਹਰ ਅਮੀਰ ਲੋਕਾਂ ਦੇ ਭ ਡੇ ਹੀ ਮਾਂਜਦੇ ਹਨ ਪਰ ਹੁਣ ਉਨ੍ਹਾਂ ਲਈ ਭਾਂਡੇ ਮਾਂਜਣ ਦੀ industry ਵੀ ਬੰਦ ਹੋ ਗਈ ਹੈ ਕਿਉਂਕਿ ਪੈਸੇ ਬਹੁੱਤ ਦੇਣੇ ਪੈਂਦੇ ਹਨ ਅਤੇ ਨੌਕਰ ਕੋਈ ਨਹੀਂ ਰਖਦਾ । ਫੇਰ ਮੇਰੇ ਇਲਾਕੇ ਵਿਚ ਪੱਥਰ ਬਹੁਤ ਹੁੰਦਾ ਹੈ । ਇਕ ਐਸਾ ਪੱਥਰ ਉਹ ਹੈ ਜਿਸਦਾ ਸ਼ੀਸ਼ਾ ਬਣ ਸਕਦਾ ਹੈ । ਅੰਮ੍ਰਿਤਸਰ ਦਾ ਲਾਲਾ ਤਾਂ ਉਥੋਂ ਪੱਥਰ ਲੈ ਜਾਂਦਾ ਹੈ ਤੇ ਫੈਕਟਰੀ ਲਾ ਲੈਂਦਾ ਹੈ ਲੇਕਿਨ ਸਾਡੇ ਇਸਦੀ ਫੈਕਟਰੀ ਲਾਣ ਵਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਉਥੇ ਗਲਾਸ ਫੈਕਟਰੀ ਕਾਇਮ ਕਰੇ । ਇਸੇ ਤਰ੍ਹਾਂ ਉਥੇ ਇਕ ਖਾਸ ਕਿਸਮ ਦਾ ਸਫੈਦ ਪਥਰ ਹੁੰਦਾ ਹੈ ਜਿਸ ਤੋਂ ਕਰਾਕਰੀ ਬਣ ਸਕਦੀ ਹੈ । ਮੈਂ Bawa Glass Works ਵਿਚ ਵੇਖਿਆ ਹੈ ਕਿ ਉਹ ਬਾਹਰ ਤੋਂ ਸਫੈਦ ਪੱਥਰ ਲਿਆ ਕੇ ਚੀਨੀ ਦੇ ਬਰਤਨ ਬਣਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਸਾਡੇ ਇਲਾਕੇ ਵਿਚ ਕਿਉਂ ਨਹੀਂ ਬਣ ਸਕਦੇ ਜਿਥੇ ਕਿ ਇਹ ਸਾਰਾ raw material ਮੌਜੂਦ ਹੈ । ਮੈਂ ਇਕ ਸਵਾਲ ਪੁਛਿਆ ਸੀ ਕਿ ਕੀ ਤੁਸੀਂ industrial survey ਕਰਾਇਆ ਹੈ ਲੇਕਿਨ ਮੈਨੂੰ ਕੋਈ ਪੱਕਾ ਜਵਾਬ ਨਹੀਂ ਮਿਲਿਆ ਹੈ। ਤੁਸੀਂ industrial survey ਤਾਂ ਕਰਾਉ ਕਿ ਕਿਥੇ ਕਿਹੜੀ industry ਲਗ ਸਕਦੀ ਹੈ ਲੇਕਿਨ 15 ਸਾਲ ਹੋ ਗਏ ਹਨ ਪਰ ਅਜ ਤਕ survey ਨਹੀਂ ਕਰਾਇਆ ਹੈ । ਮੈਨੂੰ ਜਵਾਬ ਇਹ ਮਿਲਿਆ ਹੈ ਕਿ ਕਰਾਂਗੇ ਪਰ ਪਤਾ ਨਹੀਂ ਕਦੋਂ ਕਰਨਗੇ । ਸਾਡੇ ਬਗੜ ਘਾ ਵੀ ਬਹੁਤ ਹੁੰਦਾ ਹੈ । ਉਥੇ ਇਕਠਾਂ ਕਰਕੇ ਜਗਾਧਰੀ ਲੈ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਉਥੇ ਹੀ ਤੁਸੀਂ ਕਿਉਂ ਫੈਕਟਰੀ ਨਹੀਂ ਬਣਾ ਦਿੰਦੇ । ਇਸ ਤੋਂ ਇਲਾਵਾ ਸਾਡੇ ਅੰਬ, ਹਰੜ, ਬਹੇੜੇ ਆਮਲੇ, ਗਲਗਲ, ਨਿੰਬੂ ਵਗੈਰਾ ਬਹੁਤ ਹੁੰਦੇ ਹਨ । ਜੋ ਬੜੇ ਬੜੇ ਅਮੀਰ ਲੋਕ ਹਨ ਉਹ ਉਥੋਂ ਕਚਾ ਮਾਲ ਲੈ ਜਾਕੇ ਅੰਮ੍ਰਿਤਸਰ ਵਰਗੇ ਵਡੇ ਸ਼ਹਿਰਾਂ ਵਿਚ ਅਚਾਰ ਮੁਰੱਬੇ ਚਟਣੀਆਂ ਵਗੈਰਾ ਬਣਾ ਕੇ ਵੇਚ ਕੇ ਲਖਾਂ ਰੁਪਏ ਕਮਾਉਂਦੇ ਹਨ । ਸਾਡੇ ਕੱਚੇ ਮਾਲ ਦਾ ਇਕ ਰੁਪਿਆ ਦੇ ਕੇ ਉਥੇ 20 ਰੁਪਏ ਖਟਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਸ਼ਾਡੇ ਕਿਉਂ ਨਹੀਂ ਇਸ ਦਸਤਕਾਰੀ ਨੂੰ ਚਲਾਉਂਦੇ ਤਾਕਿ ਗਰੀਬ ਲੋਕਾਂ ਨੂੰ ਰੋਜ਼ਗਾਰ ਮਿਲੇ । ਲੇਕਿਨ ਇਸ ਪਾਸੇ ਕੋਈ ਧਿਆਨ ਨਹੀਂ ਦਿੰਦੇ ਹਨ ਅਤੇ ਧਿਆਨ ਇਸ ਲਈ ਵੀ ਨਹੀਂ ਦਿੰਦੇ ਕਿਉਂਕਿ power politics ਵਿਚ ਫਸੇ ਰਹਿੰਦੇ ਹਨ । ਫੇਰ ਜੇ ਲੋਕ ਝੋਲੀ ਚੁਕ ਨਾ ਹੋਣ ਉਨ੍ਹਾਂ ਦੀ ਵੀ ਕੋਈ ਪਰਵਾਹ ਨਹੀਂ ਕਰਦੇ । ਅਸੀਂ ਚੂੰਕਿ ਝੋਲੀ ਚੁਕ ਨਹੀਂ.........

**Mr. Speaker**: Please wind up now.

**ਪੰਡਤ ਮੋਹਣ ਲਾਲ ਦੱਤ**: ਮੈਂ ਤਾਂ ਅਜੇ ਬਹੁਤ ਗੱਲਾਂ ਕਰਨੀਆਂ ਹਨ ਪਰ ਮੈਂ ਛੇਤੀ ਹੀ ਖਤਮ ਕਰ ਦਿੰਦਾ ਹਾਂ । ਮੈਂ ਬੜੇ ਅਦਬ ਨਾਲ ਅਰਜ਼ ਕਰਦਾ ਹਾਂ ਕਿ ਤੁਸੀਂ ਪੰਜਾਬ ਵਿਚ ਵੇਖੋ ਕਿਤਨੇ industrial areas ਬਣਾਏ ਹਨ । ਜੇਕਰ ਇਕ ਅਧ industrial area ਸਾਡੇ ਇਲਾਕੇ ਨੂੰ ਵੀ ਦੇ ਦਿੰਦੇ ਤਾਂ ਕੀ ਹਰਜ ਸੀ ਪਰ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਹੈ । ਕਾਗਜ਼ਾਂ ਵਿਚ ਤਾਂ ਬਹੁਤ ਜ਼ਿਕਰ ਹੁੰਦਾ ਹੈ ਕਿ ਅਸੀਂ ਪਹਾੜੀ ਇਲਾਕਿਆਂ ਦੀ ਬਹੁਤ ਤਰਕੀ ਕਰਨਾ ਚਾਹੁੰਦੇ ਹਾਂ ਲੇਕਿਨ ਅਮਲੀ ਤੌਰ ਤੇ ਕੁਝ ਨਹੀਂ ਕੀਤਾ ਜਾ ਰਿਹਾ ਹੈ ਅਤੇ ਇਕ ਵੀ industrial area ਸਾਡੇ ਇਲਾਕੇ ਨੂੰ ਨਹੀਂ ਦਿਤਾ ਗਿਆ । ਇਹ ਬੜੀ ਧਕੇ ਸ਼ਾਹੀ ਸਾਡੇ ਇਲਾਕੇ ਨਾਲ ਹੋ ਰਹੀ ਹੈ । ਮੈਂ ਮੁਖ ਮੰਤਰੀ ਜੀ ਨੂੰ

ਅਰਜ਼ ਕਰਦਾ ਹਾਂ ਕਿ ਉਥੇ ਸਾਡੇ ਵੀ industrial area ਬਣਾਉ ਅਤੇ ਜੋ ਫੈਕਟਰੀਆਂ ਮੈਂ ਦਸੀਆਂ ਹਨ ਉਹ ਖੋਲ੍ਹੋ । ਇਹ ਜੋ ਹੁਨਰ ਸਿਖਾਉਣ ਦੇ training centres ਸਾਰੇ ਪੰਜਾਬ ਵਿਚ ਖੋਲੇ ਜਾ ਰਹੇ ਹਨ ਉਹ ਵੀ ਮੇਰੇ ਇਲਾਕੇ ਵਿਚ ਕੋਈ ਨਹੀਂ ਖੋਲ੍ਹਿਆ ਗਿਆ । ਕਹਿੰਦੇ ਹਨ ਕਿ ਇਹ centres ਸ਼ਹਿਰਾਂ ਵਿਚ ਹੀ ਖੁਲ ਸਕਦੇ ਹਨ । ਲੇਕਿਨ ਮੈਨੂੰ ਪਤਾ ਲਗਾ ਹੈ ਕਿ ਸਰਹਾਲੀ ਵਿਚ ਇਕ industrial training institute ਖੋਲਿਆ ਗਿਆ ਹੈ । ਜੇਕਰ ਸਰਹਾਲੀ ਵਿਚ ਖੁਲ੍ਹ ਸਕਦਾ ਹੈ ਤਾਂ ਮੇਰੀ ਤਹਿਸੀਲ ਦੇ ਪਹਾੜੀ ਇਲਾਕੇ ਵਿਚ ਕਿਉਂ ਨਹੀਂ ਖੁਲ੍ਹ ਸਕਦਾ ਹੈ । ਲੜਕੀਆਂ ਲਈ industrial training institute ਖੋਲੇ ਜਾ ਰਹੇ ਹਨ ਅਤੇ ਹਰੀਜਨਾਂ ਲਈ ਵੀ ਸਾਰੇ ਪੰਜਾਬ ਵਿਚ training centres ਖੋਲ੍ਹੇ ਜਾਂ ਰਹੇ ਹਨ ਲੇਕਿਨ ਸਾਡੇ ਇਨ੍ਹਾਂ ਵਿਚੋਂ ਕੋਈ ਨਹੀਂ ਦਿਤਾ ਗਿਆ । ਮੈਂ ਅਰਜ਼ ਕਰਦਾ ਹਾਂ ਕਿ ਜੇ ਬਾਕੀਆਂ ਲਈ ਨਹੀਂ ਤਾਂ ਘਟੋ ਘਟ ਹਰੀਜਨਾਂ ਤੇ ਹੀ ਕਿਰਪਾ ਕਰੋ । ਸਾਡੇ ਪਹਾੜੀ ਇਲਾਕੇ ਦੇ ਗਰੀਬ ਲੋਕ ਹੁਨਰ ਸਿਖਣ ਲਈ ਬਾਹਰ ਲੁਧਿਆਣੇ ਵਗੈਰਾ ਵਿਚ ਨਹੀਂ ਜਾ ਸਕਦੇ ਹਨ । stipends ਤਾਂ ਦਿੰਦੇ ਹੋ ਲੇਕਿਨ stipends ਨਾਲ ਹੀ ਗੁਜ਼ਾਰਾ ਨਹੀਂ ਹੁੰਦਾ ਹੈ (ਘੰਟੀ) ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਕੋਈ polytechnic institutes ਹੀ ਖੋਲ੍ਹ ਦਿਉ । ਮੈਂ ਮੁਖ ਮੰਤਰੀ ਜੀ ਨੂੰ ਬੜੇ ਅਦਬ ਨਾਲ ਬੇਨਤੀ ਕਰਦਾ ਹਾਂ ਕਿ ਉਹ ਕਰੋਧ ਨਾ ਕਰਨ ਕਿ ਮੈਂ ਨੁਕਤਾਚੀਨੀ ਦੀ ਖਾਤਰ ਹੀ ਨੁਕਤਾਚੀਨੀ ਕਰ ਰਿਹਾ ਹਾਂ । ਉਹ ਜ਼ਰਾ ਠੰਡੇ ਦਿਲ ਨਾ ਸੋਚਣ ਕਿ ਜੋ ਵਾਕਿਆਤ ਮੈਂ ਰਖੇ ਹਨ ਉਨ੍ਹਾਂ ਵਿਚ ਸਚਾਈ ਹੈ ਜਾਂ ਨਹੀਂ । ਮੈਂ ਨੁਕਤਾਚੀਨੀ ਨਹੀਂ ਕੀਤੀ ਹੈ ਬਲਕਿ ਅਸਲੀਅਤ ਉਨ੍ਹਾਂ ਦੇ ਸਾਹਮਣੇ ਰਖੀ ਹੈ । ਮੈਨੂੰ ਆਸ ਹੈ ਕਿ ਉਹ ਇਨ੍ਹਾਂ ਗਲਾਂ ਵਲ ਜੋ ਮੈਂ ਦਸੀਆਂ ਹਨ ਪੂਰਾ ਧਿਆਨ ਦੇਣਗੇ । ਲੇਕਿਨ ਜੇਕਰ ਉਹ ਮੇਰੇ ਇਲਾਕੇ ਲਈ ਇਹ ਚੀਜ਼ਾਂ ਨਹੀਂ ਕਰਨਗੇ ਤਾਂ ਮੈਂ ਸਮਝਾਂਗਾ ਕਿ ਉਨ੍ਹਾਂ ਦੀ ਦਿਆਦਰਿਸ਼ਟੀ ਸਾਡੇ ਇਲਾਕੇ ਵਲ ਨਹੀਂ ਹੈ ।

ਮੁਖ ਮੰਤਰੀ (ਸਰਦਾਰ ਪਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, ਬੁਧਵਾਰ ਦਾ ਦਿਨ ਦਿਨ ਤੇ ਅਜ ਦਾ ਸਾਰੇ ਦਾ ਸਾਰਾ ਦਿਨ ਇਸ ਹਾਊਸ ਨੇ industries ਦੇ ਸਬੰਧ ਵਿਚ ਵਿਚਾਰ ਕਰਨ ਲਈ ਵਰਤਿਆ ਹੈ । Industry ਦੇਸ਼ ਦੀ ਜ਼ਿੰਦਗੀ ਹੁੰਦੀ ਹੈ ਅਤੇ ਇਸਤੋਂ ਬਗੈਰ ਕਿਸੇ ਦੇਸ਼ ਦੀ ਤਰਕੀ ਨਹੀ ਹੋ ਸਕਦੀ ਹੈ । ਖੇਤੀ ਬਾੜੀ ਨੂੰ ਜੇਕਰ industry ਨਾਲ ਜੋੜੀਏ ਤਾਂ ਉਹ ਇਤਨਾ ਹੀ ਜੁੜਦੀ ਹੈ ਕਿ ਜੇਕਰ ਖੇਤੀ ਬਾੜੀ ਮੁਢ ਹੈ ਤਾਂ industry ਉਸਦੇ ਟਹਿਣੇ ਤੇ ਫਲ ਫਲ ਹਨ । ਜੇ ਕੋਈ ਇਹ ਆਖੇ ਕਿ ਜ਼ਰਾਇਤ ਉਤੇ ਖਰਚ ਕਿਉਂ ਜ਼ਿਆਦਾ ਹੈ ਤਾਂ ਉਸ ਦਾ ਜਵਾਬ ਇਹ ਹੈ ਕਿ ਇਸ ਦੇ ਬਗੈਰ ਤਾਂ ਅਸੀਂ ਤੁਰ ਹੀ ਨਹੀਂ ਸਕਦੇ । ਸਿਰਫ ਇਕ ਸਾਲ ਲਈ ਖੇਤੀ ਬਾੜੀ, ਜ਼ਰਾਇਤ ਅਤੇ ਜ਼ਰਾਇਤ ਦੇ ਸਬੰਧੀ ਚੀਜ਼ਾਂ ਵਿਚ ਲੋਕਾਂ ਨੂੰ 'ਰਆਇਤ ਮਿਲੀ ਹੈ ਥੋੜੀ ਬਹੁਤ । ਇਸ ਨਾਲ ਵੀ ਸਾਡਾ ਕੰਮ ਪੂਰਾ ਨਹੀਂ ਹੋ ਜਾਂਦਾ । ਇਸ ਤੇ ਕਰੋੜਾਂ ਰੁਪਏ ਖਰਚ ਹੁੰਦੇ ਲੋਕਾਂ ਨੂੰ ਜਾਪਦੇ ਹਨ । ਇਹ ਜ਼ਰੂਰੀ ਸੀ ਕਿਉਂਕਿ ਐਨੀਆਂ ਰਿਆਇਤਾਂ ਦਿਤੇ ਬਗੈਰ ਪੈਦਾਵਾਰ ਵਿਚ ਵਾਧਾ ਕੀਤੇ ਬਗੈਰ ਅਸੀਂ ਅਗੇ ਤੁਰ ਨਹੀਂ ਸਕਦੇ । ਇਸ ਲਈ ਇਹ ਕਰਨਾ ਸੀ । ਇੰਡਸਟਰੀ ਉਸ ਤੋਂ ਬਾਅਦ ਆਉਂਦੀ ਹੈ । ਕਿਹਾ ਗਿਆ ਕਿ ਏਥੇ ਇੰਡਸ-ਟਰੀ ਲਈ ਕੋਈ ਗੱਲ ਨਹੀਂ ਕੀਤੀ ਜਾਂਦੀ ਯਾ ਪਹਿਲੇ ਸਾਲ ਇੰਡਸਟਰੀ ਦੀ ਤਰੱਕੀ ਲਈ ਕਿਉਂ ਜ਼ਿਆਦਾ ਜ਼ੋਰ ਨਹੀਂ ਦਿਤਾ ਗਿਆ । ਪਹਿਲੇ ਸਾਲ ਕਾਰਖਾਨੇ ਲਾਉਣ ਲਈ ਕਿਉਂ ਜ਼ਿਆਦਾ ਮਦਦ ਨਹੀਂ ਦਿਤੀ । ਪਹਿਲਾਂ ਤਾਂ ਰੋਟੀ ਲਭੋ । ਕਾਰਖਾਨਿਆਂ ਤੋਂ ਕੀ ਕਰੋਗੇ ਜੇ

[ਮੁਖ ਮੰਤਰੀ]

ਰੋਟੀ ਨਹੀਂ । ਕਾਰਖਾਨੇ ਕਿਸ ਲਈ ਜੇ ਖਾਣ ਲਈ ਅੰਨ ਨਹੀਂ, ਜਿਥੇ ਗਰੀਬ ਰਹਿ ਨਾ ਸਕਣ, ਮਜ਼ਦੂਰ ਰੋਟੀ ਖਾ ਨਾ ਸਕਣ ਤੇ ਸੁਖ ਲੈ ਨਾ ਸਕਣ ਉਥੇ ਕਾਰਖਾਨਿਆਂ ਦਾ ਕੀ ਲਾਭ ਹੈ ? ਕਾਰਖਾਨੇ ਜ਼ਿਆਦਾ ਵਧਾਉਣੇ ਹਨ ਤਾਕਿ ਸਾਰੀਆਂ ਚੀਜ਼ਾਂ ਮੁਹੱਯਾ ਹੋ ਸਕਣ । ਹੁਣ ਤਕ ਪੰਜਾਬ ਨੇ ਜ਼ਰਾਇਤ ਵਿਚ ਖਾਸੀ ਤਰੱਕੀ ਕੀਤੀ ਹੈ । ਸਾਨੂੰ ਮਾਣ ਹੈ । ਪਰ ਐਨੀ ਤਰਕੀ ਨਹੀਂ ਕੀਤੀ ਕਿ ਸਮਝ ਲਈਏ ਕਿ ਪੰਜਾਬ ਨੂੰ ਜ਼ਰਾਇਤ ਵਿਚ ਹੋਰ ਤਰਕੀ ਕਰਨ ਦੀ ਲੋੜ ਨਹੀਂ । ਮੁਆਫ ਕਰਨਾ, ਹਿੰਦੁਸਤਾਨ ਦੇ ਦੂਜੇ ਸੂਬਿਆਂ ਦੇ ਮੁਕਾਬਲੇ ਵਿਚ ਪੰਜਾਬ ਨੇ ਜ਼ਰਾਇਤ ਵਿਚ ਵਧ ਪਰੋਡਕਸ਼ਨ ਕੀਤੀ । ਜੇ ਕੋਈ ਮੁਕਾਬਲਾ ਨਹੀਂ ਤਾਂ yield per acre ਇਹ ਪਛਮੀ ਦੇਸ਼ਾਂ ਜਿੰਨੀ ਨਹੀਂ । ਮੈਂ ਇਹ ਨਹੀਂ ਕਹਿੰਦਾ ਕਿ ਪੰਜਾਬ ਨਹੀਂ ਕਰ ਸਕਦਾ । ਕਰ ਸਕਦਾ ਹੈ । ਪਰ ਇਸ ਵਲ ਲੋਕ ਧਿਆਨ ਨਹੀਂ ਦਿੰਦੇ । ਉਹ ਨਵੇਂ ਤਰੀਕੇ ਇਸਤੇਮਾਲ ਨਹੀਂ ਕਰਦੇ । ਜਿਹੜੇ ਪੰਜਾਬ ਵਿਚੋਂ ਦੂਸਰੇ ਮੁਲਕਾਂ ਵਿਚ ਗਏ ਹਨ ਉਨ੍ਹਾਂ ਨੇ ਉਥੋਂ ਦੇ ਵਸਣ ਵਾਲਿਆਂ ਨੂੰ ਮਾਤ ਕੀਤਾ ਹੈ । ਪੰਜਾਬ ਵਿਚ ਰਹਿਣ ਵਾਲਿਆਂ ਨੇ ਅਜੇ ਓਨੀ ਤਰੱਕੀ ਨਹੀਂ ਕੀਤੀ । ਉਨ੍ਹਾਂ ਨੇ ਬਾਹਰ ਜਾ ਕੇ ਦੂਜੇ ਦੇਸ਼ ਵਿਚ ਜਾ ਕੇ ਅੰਗੂਰ ਪੈਦਾ ਕਰਨ ਵਿਚ, ਚੌਲ ਪੈਦਾ ਕਰਨ ਵਿਚ, ਮਾਲਟੇ ਪੈਦਾ ਕਰਨ ਵਿਚ ਮਾਤ ਕੀਤਾ ਹੈ । ਇਸ ਦਾ ਕਾਰਨ ਇਹ ਹੈ ਕਿ ਇਥੋਂ ਦੇ ਪੜ੍ਹੇ ਹੋਏ ਹਨ । ਜਿਹੜੇ ਬਾਹਰ ਜਾਂਦੇ ਹਨ ਉਹ ਨਵੀਆਂ ਚੀਜ਼ਾਂ ਦਾ ਇਸਤੇਮਾਲ ਕਰਦੇ ਹਨ, ਨਵੇਂ ਹਲ, ਨਵੇਂ ਫਰਟੇਲਾਈਜਰ ਤੇ ਦੂਜੀਆਂ ਚੀਜ਼ਾਂ ਮਿਲ ਜਾਂਦੀਆਂ ਹਨ । ਉਥੋਂ ਦੇ ਬੈਂਕ ਸਾਰੇ ਦਾ ਸਾਰਾ ਕਰੈਡਿਟ ਦਿੰਦੇ ਹਨ । ਉਥੋਂ ਦੇ ਖੇਤੀ ਕਰਨ ਵਾਲੇ ਸਾਲ ਭਰ ਉਨ੍ਹਾਂ ਤੋਂ ਲਈ ਜਾਂਦੇ ਹਨ । ਉਹ ਮੰਡੀਆਂ ਵਿਚ ਇਸ ਤਰ੍ਹਾਂ ਨਹੀਂ ਵੇਚਦੇ । ਆਪਣੀ ਉਪਜ ਉਨ੍ਹਾਂ ਨੂੰ ਦੇ ਦਿੰਦੇ ਹਨ । ਜ਼ਰਾਇਤ ਕਰਨ ਵਾਲਿਆਂ ਨੂੰ ਸਾਰਾ ਪਤਾ ਹੁੰਦਾ ਹੈ । ਇਹ ਮੈਂ ਇੰਡਸਟਰੀ ਤੇ ਜਵਾਬ ਦਿੰਦੇ ਹੋਇਆਂ ਕਿਉਂ ਕਹਿੰਦਾ ਹਾਂ ? ਇਸ ਦਾ ਇੰਡਸਟਰੀ ਨਾਲ ਸਬੰਧ ਹੈ । ਇਸ ਦੇ ਨਾਲ ਪੰਜਾਬ ਦੀ ਤਰੱਕੀ ਚਾਰ ਗੁਣਾ ਹੋਏਗੀ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪਿੰਡਾਂ ਵਿਚ ਰਹਿਣ ਵਾਲੇ ਜ਼ਰਾਇਤ ਨੂੰ ਪੂਰੀ ਤਰ੍ਹਾਂ ਨਹੀਂ ਸਮਝਦੇ । ਆਪਣੇ ਦੇਸ਼ ਦੇ ਆਦਮੀਆਂ ਨੂੰ ਦੂਜੇ ਢੰਗ ਸਖਾਉਣੇ ਹਨ । ਉਨ੍ਹਾਂ ਨੂੰ ਅਜੇ ਐਨੀ ਮੁਕੰਮਲ ਵਾਕਫੀਅਤ ਨਹੀਂ । ਜ਼ਰਾਇਤ ਦੇ ਅਫਸਰਾਂ ਵਲੋਂ ਢਿਲ ਕੀਤੀ ਗਈ ਹੈ, ਉਹ ਲੋਕਾਂ ਨੂੰ ਗਿਆਨ ਨਹੀਂ ਦੇ ਸਕੇ । ਤੁਸੀਂ ਦੇਖੋ ਰੂਸ ਨੇ ਕਿੰਨੀ ਤਰੱਕੀ ਕੀਤੀ ਹੈ, ਚੰਦ ਤਕ ਪਹੁੰਚ ਰਹੇ ਹਨ । ਰੂਸ ਵਿਚ ਹਰ ਦੂਜੇ ਸਾਲ ਸੁਪਰੀਮ ਸੋਵੀਅਟ ਵਿਚ ਜ਼ਰਾਇਤ ਸਬੰਧੀ ਕੋਈ ਨਾ ਕੋਈ ਚੀਜ਼ ਉਤੇ ਥਲੇ ਕਰ ਦਿੰਦੇ ਹਨ । ਅਜੇ ਵੀ ਉਹ ਏਥੋਂ ਤਕ ਤਰੱਕੀ ਨਹੀਂ ਕਰ ਸਕੇ । ਰੂਸ ਅਤੇ ਚੀਨ ਵਿਚ ਇਕੋ ਜਿਹੀ ਹਾਲਤ ਹੈ । ਚੀਨ ਵਾਲੇ ਇਕ ਏਕੜ ਵਿਚ ਹਜ਼ਾਰ ਖੇਕ ਚਾਉਲ ਪੈਦਾ ਕਰਦੇ ਹਨ । ਇਹ ਕਾਹਲੇ ਨਾ ਪੈਣ । ਮੈਂ ਨਿੰਦਣ ਦੀ ਖਾਤਰ ਨਹੀਂ ਇਸ ਤਰ੍ਹਾਂ ਕਹਿੰਦਾ । ਸਾਡੇ ਉਪਜ ਕਿਉਂ ਘਟ ਹੈ, ਕਿਉਂਕਿ ਅਨ-ਪੜ੍ਹਤਾ ਹੈ । ਦੇਸ਼ ਵਿਚ ਖੇਤੀ ਦਾ ਕੰਮ ਕਰਨ ਵਾਲਿਆਂ ਨੂੰ ਮੌਜੂਦਾ ਜ਼ਰੀਆਂ ਦਾ ਪਤਾ ਹੋਵੇ । ਜਿੰਨਾ ਚਿਰ ਉਨ੍ਹਾਂ ਨੂੰ ਵਿਦਿਆ ਨਾ ਹੋਵੇ, ਜਿੰਨਾਂ ਚਿਰ ਉਨ੍ਹਾ ਦੇ ਦਿਮਾਗੀ ਅਸਰ ਨਾ ਬਦਲਣ, ਜਿੰਨਾਂ ਚਿਰ ਉਨ੍ਹਾਂ ਨੂੰ ਮੌਜੂਦਾ ਚੀਜ਼ਾਂ ਦਾ ਇਸਤੇਮਾਲ ਕਰਨਾ ਨਾ ਆ ਜਾਵੇ ਉਪਜ ਨਹੀਂ ਵਧ ਸਕਦੀ । ਕਮਾਦ ਛੋਟਾ ਛੋਟਾ ਹੁੰਦਾ ਹੈ, ਸੁਕੜ ਜਾਂਦਾ ਹੈ । ਮੌਜੂਦਾ ਗੰਨੇ ਦੇ ਮੁਤੱਲਿਕ ਇਹ ਖਿਆਲ ਕਰਦੇ ਹਨ ਕਿ ਜਿਹੜਾ ਪਸ਼ੂ ਇਸ ਦਾ ਗੁੜ ਖਾ ਲਏਗਾ ਉਸ ਦਾ ਨੁਕਸਾਨ ਹੋ ਜਾਏਗਾ, ਜਿਹੜਾ ਆਦਮੀ ਖਾ ਲਏਗਾ ਉਹ ਜਵਾਬ ਦੇ ਜਾਏਗਾ । ਦੇਸੀ ਕਣਕ ਵਿਚ ਬੜੀ ਤਾਕਤ

ਹੈ । ਮੈਂ ਪਿੰਡਾਂ ਵਿਚ ਫਿਰ ਕੇ ਦੇਖਿਆ ਹੈ। ਅਜੇ ਘੌਨੀ ਕਣਕ ਬੀਜੀ ਜਾਂਦੀ ਹੈ । ਅਜੇ ਪੰਜਾਬ ਨੇ ਜ਼ਰਾਇਤ ਵਿਚ ਤਰੱਕੀ ਕਰਨੀ ਹੈ । ਮੈਂ ਮੈਂਬਰਾਂ ਨੂੰ ਕਹਿੰਦਾ ਹਾਂ ਕਿ ਐਵੇਂ criticise ਕਰਨ ਦੀ ਗਲ ਨਾ ਕਰੋ । ਇਨ੍ਹਾਂ ਨੇ ਇਸ ਵਿਚ ਕਿੰਨਾ ਹਿਸਾ ਪਾਇਆ ਹੈ । ਜਿੰਨਾ ਚਿਰ ਤਕ ਜ਼ਰਾਇਤ ਨਹੀਂ ਵਧਦੀ ਉਸੇ ਵੇਲੇ ਤਕ ਇੰਡਸਟਰੀ ਵੀ ਨਹੀਂ ਵਧੇਗੀ । ਮੈਂ ਪੰਡਤ ਜੀ ਨੂੰ ਆਖ ਕੇ ਉਨ੍ਹਾਂ ਤੋਂ ਇੰਡਸਟਰੀ ਦਾ ਮਹਿਕਮਾ ਲਿਆ ਹੈ । ਮੈਂ ਸਮਝਦਾ ਹਾਂ ਕਿ ਇਸ ਵਿਚ ਥੋੜੀ ਬਹੁਤ ਕਸਰ ਹੈ । ਮੈਂ ਇਸ ਸਬੰਧੀ ਲੈਕਚਰ ਕਰਦਾ ਹਾਂ । ਮੈਂ ਆਨਰੇਬਲ ਮੈਂਬਰਾਂ ਨੂੰ ਨਾਲ ਲੈ ਜਾ ਕੇ ਦਿਖਾ ਸਕਦਾ ਹਾਂ । ਠੀਕ ਹੈ ਵਡੇ ਕਾਰਖਾਨੇ ਚਾਹੀਦੇ ਹਨ । ਇਹ ਪਬਲਿਕ ਸੈਕਟਰ ਵਿਚ ਲਗਾਏ ਜਾਣ ਯਾ ਪਰਾਈਵੇਟ ਸੈਕਟਰ ਵਿਚ । ਪਰਾਈਵੇਟ ਸੈਕਟਰ ਵਾਲਿਆਂ ਨੂੰ ਕਿਵੇਂ ਕਹਿ ਦੇਈਏ ਕਿ ਉਨੇ ਵਿਚ ਕਾਰਖਾਨੇ ਲਗਾਓ, ਹਮੀਰ ਪੁਰ ਵਿਚ ਲਾ ਦਿਓ । ਪਰਾਈਵੇਟ ਪਾਰਟੀ ਨੇ ਤਾਂ ਓਥੇ ਲਾਉਣਾ ਹੈ ਜਿਥੇ ਉਸ ਨੂੰ ਪਤਾ ਹੈ ਕਿ communication ਅਛੀ ਹੈ, raw m terial ਨੇੜਿਓਂ ਆਉਂਦਾ ਹੈ, ਜਿਥੇ ਹੋਰ ਸਹੂਲਤਾਂ ਮਿਲਦੀਆਂ ਹਨ । ਉਹ ਹੋਰ ਪਾਸੇ ਨੂੰ ਜਾਂਦੇ ਹਨ । ਮੈਂ ਤਾਂ ਬੜਾ ਜ਼ੋਰ ਲਗਾ ਦਿਆਂ । ਦਿਲੀ ਤੋਂ ਉਰਲੇ ਪਾਸੇ ਐਨੀ ਤਰੱਕੀ ਨਹੀਂ ਹੋਣੀ ਜਿੰਨੀ ਗੁੜਗਾਉਂ, ਫਰੀਦਾਬਾਦ, ਹੋਡਲ ਅਤੇ ਬਲੱਭ ਗੜ੍ਹ ਵਲ ਹੋਣੀ ਹੈ । ਜਿੰਨੀ ਤਰਕੀ ਰੋਹਤਕ ਅਤੇ ਦਿਲੀ ਵਾਲੇ ਪਾਸੇ ਹੋਣੀ ਹੈ ਓਨੀ ਅੰਮ੍ਰਿਤਸਰ, ਜਲੰਧਰ, ਫੀਰੋਜ਼ਪੁਰ ਅਤੇ ਹੁਸ਼ਿਆਰਪੁਰ ਵਲ ਨਹੀਂ ਹੋਣੀ । ਜਿੰਨੀ ਤਰੱਕੀ ਸੋਨੀਪਤ ਅਤੇ ਪਾਨੀਪਤ ਵਿਚ ਹੋਣੀ ਹੈ ਓਨੀ ਏਧਰ ਨਹੀਂ ਹੋਣੀ । ਅਜੇ ਇਨ੍ਹਾਂ ਨੂੰ ਜਾਚ ਨਹੀਂ, ਇਹ criticism ਕਰਨਾ ਜਾਣਦੇ ਹਨ । ਇਹ ਕਹਿੰਦੇ ਹਨ ਕਿ ਇੰਡਸਟਰੀ ਲਗਾਓ । ਲੋਕ ਇਹ ਦੇਖਦੇ ਹਨ ਕਿ ਇਹ ਬਾਰਡਰ ਦਾ ਸੂਬਾ ਹੈ । ਇਹ ਏਥੇ ਹਿੰਦੀ ਪੰਜਾਬੀ ਦਾ ਝਗੜਾ ਪਾਉਂਦੇ ਹਨ, ਸੂਬੇ ਦਾ ਝਗੜਾ ਪਾਉਂਦੇ ਹਨ । ਜਿਸ ਨੇ ਲਖਾਂ ਕਰੋੜਾਂ ਰੁਪਿਆ ਖਰਚ ਕਰਨਾ ਹੈ ਉਹ ਤਾਂ ਇਹ ਵੀ ਦੇਖੇਗਾ । ਮੈਂ ਤਾਂ ਆਨਰੇਬਲ ਮੈਂਬਰਾਂ ਨੂੰ ਕਹਾਂਗਾ ਕਿ ਛਡੋ ਇਸ ਝਗੜੇ ਨੂੰ । ਇਹੋ ਜਿਹੀ ਨੁਕਤਾਚੀਨੀ ਸਾਡੇ ਦਿਮਾਗ ਵਿਚ ਨਹੀਂ ਹੋਣੀ ਚਾਹੀਦੀ । ਸ੍ਰੀ ਦੀਨਾ ਨਾਥ ਅਗਰਵਾਲ ਨੇ ਕਿਹਾ ਹੈ ਕਿ ਲਾ ਐਂਡ ਆਰਡਰ ਇੰਡਸਟਰੀ ਤੋਂ ਪਹਿਲਾ ਹੈ । ਇਸ ਸਬੰਧ ਵਿਚ ਕਿੰਨੀ ਤਰਕੀ ਹੋਈ ਹੈ । ਲੁਧਿਆਨੇ ਦੇ ਇਰਦ ਗਿਰਦ ਕਿੰਨੀ ਤਰਕੀ ਹੋਈ ਹੈ, ਅੰਮ੍ਰਿਤਸਰ ਵਿਚ ਕੀ ਕੁਝ ਬਣਿਆ ਹੈ । ਜਗਾਧਰੀ ਨਵਾਂ ਉਠਿਆ ਹੈ, ਜਮਨਾ ਨਗਰ ਨਵਾਂ ਉਠਿਆ ਹੈ । ਬਹਾਦਰ ਗੜ੍ਹ ਨਵਾਂ ਉਠਿਆ ਹੈ । ਸੋਨੀਪਤ, ਗੁੜਗਾਉਂ ਵਿਚ ਕਿੰਨੀ ਤਰੱਕੀ ਹੋਈ ਹੈ । ਮੈਂ ਤਾਂ ਜਾਣਦਾ ਹਾਂ ਕਿ ਇੰਡਸਟਰੀ ਨੇ ਹਮੇਸ਼ਾ ਓਥੇ ਜਾ ਕੇ ਲਗਣਾ ਹੈ ਜਿਥੇ ਉਸ ਲਈ ਯੋਗ ਹਵਾ ਹੈ, ਜਿਥੇ ਉਸ ਲਈ ਸਹੂਲਤਾਂ ਹਨ । ਲੋਕ ਬਾਰਡਰ ਵਾਲੇ ਪਾਸੇ ਇਸ ਨੂੰ ਨਹੀਂ ਲਾਉਣਾ ਚਾਹੁੰਦੇ ਜਦੋਂ ਕਿ ਪੰਜਾਬ ਦੇ ਇਹੋ ਜਿਹੇ ਹਾਲਾਤ ਹੋਣ । ਜਿਹੜੇ ਪੰਜਾਬੀ ਬਾਹਰ ਚਲੇ ਜਾਂਦੇ ਹਨ ਉਹ ਮਿਹਨਤ ਕਰਦੇ ਹਨ ਅਤੇ ਜ਼ਿਆਦਾ ਪੈਸਾ ਲਾਉਂਦੇ ਹਨ । ਵਡੇ ਸ਼ਹਿਰਾਂ ਵਿਚ ਬਾਹਰ ਜਿਹੜੇ ਕਾਰਖਾਨੇ ਲਗੇ ਹੋਏ ਹਨ ਓਥੇ ਦਫਤਰਾਂ ਵਾਲੇ ਕਿੰਨੀ ਕਿੰਨੀ ਦੂਰ ਤੋਂ ਜਾ ਕੇ ਪਹੁੰਚਦੇ ਹਨ । ਜਿਸ ਨੇ ਏਥੇ ਨਹੀਂ ਲਾਉਣਾ ਉਹ ਤਾਂ ਕਲਕੱਤੇ ਰਹਿੰਦਾ ਹੈ ਇਥੇ ਨਹੀਂ ਰਹਿੰਦਾ। ਉਹ ਉਥੇ ਇੰਡਸਟਰੀ ਲਾਉਂਦਾ ਹੈ ਕਿਉਂਕਿ ਉਸ ਨੇ ਉਥੇ ਰਹਿਣਾ ਹੈ । ਜਿਹੜੇ ਆਦਮੀ ਏਥੇ ਇੰਡਸਟਰੀ ਲਾਉਣਾ ਚਾਹੁੰਦੇ ਹਨ ਉਨ੍ਹਾਂ ਨੂੰ ਏਥੋਂ ਦੇ ਲੋਕ ਬਾਹਰ ਭੇਜਦੇ ਹਨ । ਇੰਡਸਟਰੀ ਬਗੈਰ ਜੀਵਨ ਨਹੀਂ । ਜੇ ਸੂਬੇ ਦੀ ਤਰਕੀ ਕਰਨੀ ਹੈ, ਜੇ ਮੇਰੇ ਇਸ ਦੇਸ ਵਿਚ ਤਰਕੀ ਕਰਨੀ ਹੈ, ਜੇ ਪੰਜਾਬ ਦਾ ਰੁਤਬਾ ਕਾਇਮ ਰਖਣਾ ਹੈ ਤਾਂ ਇਹ ਵਡੀ ਇੰਡਸਟਰੀ ਨਾਲ ਹੋਏਗਾ । ਵਡੀ ਇੰਡਸਟਰੀ ਲਈ ਪਬਲਿਕ

[ਮੁਖ ਮੰਤਰੀ]

ਸੈਕਟਰ ਅਤੇ private ਸੈਕਟਰ ਹਨ। ਪਰਾਈਵੇਟ ਸੈਕਟਰ ਵਾਲਿਆਂ ਦਾ ਦਿਲ ਕਰੇ ਲਾਉਣ, ਨਾ ਜੀਅ ਕਰੇ ਨਾ ਲਾਉਣ। ਜੇ ਪਰਾਈਵੇਟ ਸੈਕਟਰ ਵਾਲਿਆਂ ਨੂੰ ਰਿਆਇਤਾਂ ਦੇਈਏ ਤਾਂ ਸਾਡੇ ਨਾਲੋਂ ਵਧ ਰਿਆਇਤਾਂ ਦੂਜੇ ਸੂਬਿਆਂ ਵਾਲੇ ਦਿੰਦੇ ਹਨ। ਪੰਜਾਬ ਵਿਚ ਭੋਂ ਹੈ। ਕਾਂਗੜੇ ਵਿਚ ਲਖਾਂ ਕਰੋੜਾਂ ਦੀ ਭੋਂ ਹੈ। ਪਹਾੜੀ ਇਲਾਕੇ ਵਿਚ ਭੋਂ ਹੈ। ਜੰਗਲ ਹਨ। ਪੰਜਾਬ ਵਿਚ 12 ਫੀ ਸਦੀ ਜੰਗਲ ਹਨ। ਪੰਜਾਬ ਨੂੰ 22 ਫੀ ਸਦੀ ਜੰਗਲ ਚਾਹੀਦਾ ਹੈ। ਹੋਰ ਲਾਉਂਦੇ ਨਹੀਂ ਤੇ ਅਗਲੇ ਨੂੰ ਕਟਣ ਲਈ ਤਿਆਰ ਹਨ ਕਿਉਂਕਿ ਉਹ ਲਕੜੀ ਦਿੰਦੇ ਹਨ ਤੇ ਦੂਸਰੀਆਂ ਚੀਜ਼ਾਂ ਦਿੰਦੇ ਹਨ। ਜਿਸ ਦੇਸ਼ ਵਿਚ ਜੰਗਲ ਹੋਣ ਉਥੇ ਬੜੇ ਬੜੇ ਕਾਰਖਾਨੇ ਲਗ ਸਕਦੇ ਹਨ। ਜੰਗਲ ਵਾਲੇ ਕਹਿੰਦੇ ਹਨ ਕਿ ਅਸੀਂ ਪੇਪਰ ਮਿਲ ਲਈ ਲਕੜੀ ਨਹੀਂ ਦੇ ਸਕਦੇ।

ਅੰਗ੍ਰੇਜ਼ ਨੇ ਆਪਣੀ ਲੋੜ ਵੇਲੇ ਜੰਗਲਾਂ ਦੇ ਜੰਗਲ ਕਟ ਕੇ ਦੂਜੇ ਦੇਸ਼ਾਂ ਨੂੰ ਭੇਜ ਦਿਤੇ। ਸਮੁੰਦਰੀ ਜਹਾਜ਼ ਤਿਆਰ ਕਰਨ ਲਈ ਲਕੜ ਇੰਗਲੈਂਡ ਭੇਜ ਦਿਤੀ ਗਈ ਅਤੇ ਇਸ ਤਰ੍ਹਾਂ ਮੇਰੇ ਪੰਜਾਬ ਨੂੰ ਕੰਗਾਲ ਕਰ ਕੇ ਰਖ ਦਿਤਾ। ਹੁਣ ਜੰਗਲਾਤ ਵਾਲੇ ਕਹਿੰਦੇ ਹਨ ਕਿ ਲਕੜੀ ਅਸੀਂ ਵਧ ਨਹੀਂ ਦੇ ਸਕਦੇ ਇਸ ਲਈ ਜੇਕਰ ਸਮੁਚੀ ਝਾਤ ਮਾਰੀਏ ਤਾਂ ਹੈ ਕੀ ਪੰਜਾਬ ਦੇ ਪਾਸ, ਪਥਰ ਜਾਂ ਪਾਣੀ। ਤੇ ਇਸ ਪੰਜਾਬ ਦੇ ਪਾਣੀ ਦੀ ਬਰਕਤ ਨਾਲ ਅਤੇ ਪੰਜਾਬ ਵਿਚ ਵਸਣ ਵਾਲੇ ਲੋਕਾਂ ਦੀ ਹਿੰਮਤ ਨਾਲ ਪੰਜਾਬ ਨੇ ਤਰੱਕੀ ਕੀਤੀ ਹੈ ਅਤੇ ਤਰੱਕੀ ਕਰ ਰਿਹਾ ਹੈ। ਨਹਿਰਾਂ ਕੱਢੀਆਂ ਗਈਆਂ ਪਰ ਰਸਤੇ ਠੀਕ ਨਹੀਂ ਰਖੇ ਗਏ। Natural ਰਸਤੇ ਨਹੀਂ ਰਖੇ ਗਏ। ਇਸ ਨੂੰ ਅਸੀਂ ਠੀਕ ਕਰ ਰਹੇ ਹਾਂ। ਇਸੇ ਤਰਾਂ ਬਿਜਲੀ ਦੀ ਕਮੀ ਦਾ ਜ਼ਿਕਰ ਇਥੇ ਕੀਤਾ ਗਿਆ ਹੈ। 3 ਲਖ 33 ਹਜ਼ਾਰ ਕਿਲੋਵਾਟ ਬਿਜਲੀ ਅਸੀਂ use ਕਰਦੇ ਹਾਂ। ਦੂਜੇ ਸੂਬਿਆਂ ਵਿਚ ਜਿੰਨੀ ਉਨ੍ਹਾਂ ਦੀ ਲੋੜ ਹੈ ਅਸੀਂ ਉਹ ਸਾਰੀ ਪੂਰੀ ਨਹੀਂ ਕਰ ਰਹੇ; 11 ਲਖ 20 ਹਜ਼ਾਰ ਕਿਲੋਵਾਟ ਬਿਜਲੀ ਤਾਂ ਅਸੀਂ ਨੰਗਲ ਫੈਕਟਰੀ ਨੂੰ ਦਿੰਦੇ ਹਾਂ ਕਿਉਂਕਿ ਏਥੇ ਫਰਟੇਲਾਇਜ਼ਰ ਤਿਆਰ ਹੁੰਦਾ ਹੈ ਜਿਸ ਦੀ ਸਾਨੂੰ ਲੋੜ ਹੈ। ਮੈਂ ਇਸ ਨੂੰ ਬੁਰਾ ਨਹੀਂ ਕਹਿੰਦਾ ਕਿ ਇਹ ਚੀਜ਼ ਨਾ ਬਣੇ ਜਾਂ ਇਸ ਨੂੰ ਇਤਨੀ ਬਿਜਲੀ ਕਿਉਂ ਦਿਤੀ ਜਾ ਰਹੀ ਹੈ। ਇਥੇ ਜੋ heavy water ਤਿਆਰ ਕੀਤਾ ਜਾਣਾ ਹੈ ਉਹ ਪੰਜਾਬ ਦੇ ਭਵਿਖ ਲਈ ਜ਼ਰੂਰੀ ਹੈ ਅਤੇ ਪੰਜਾਬ ਹੀ ਨਹੀਂ ਦੇਸ਼ ਦੇ ਭਵਿਸ਼ ਲਈ ਜ਼ਰੂਰੀ ਹੈ। ਇਸ ਲਈ 1 ਲਖ 20 ਹਜ਼ਾਰ ਕਿਲੋਵਾਟ ਬਿਜਲੀ ਅਸੀਂ ਇਸ ਕਾਰਖਾਨੇ ਨੂੰ ਦਿੰਦੇ ਹਾਂ ਕੁਝ ਬਿਜਲੀ ਅਸੀਂ ਇਸ ਵੇਲੇ ਰਾਜਿਸਥਾਨ ਨੂੰ ਦਿੰਦੇ ਹਾਂ। 7 ਹਜ਼ਾਰ ਕਿਲੋਵਾਟ ਬਿਜਲੀ ਅਸੀਂ ਜੰਮੂ ਕਸ਼ਮੀਰ ਨੂੰ ਦਿੰਦੇ ਹਾਂ ਅਤੇ ਕੁਝ ਹਿਮਾਚਲ ਪ੍ਰਦੇਸ਼ ਨੂੰ ਦਿੰਦੇ ਹਾਂ। ਰਾਜਿਸਥਾਨ ਜਿਸ ਨੂੰ 13 ਹਜ਼ਾਰ ਕਿਲੋਵਾਟ ਬਿਜਲੀ ਚਾਹੀਦੀ ਸੀ ਕੇਵਲ 7 ਹਜ਼ਾਰ ਦੇ ਰਹੇ ਹਾਂ। ਅਸਾਡੇ ਪਾਸ ਨੱਪ ਘੁਟ ਕੇ ਇਕ ਲਖ 50 ਹਜ਼ਾਰ ਕਿਲੋਵਾਟ ਬਿਜਲੀ ਹੈ ਅਤੇ ਇਸ ਵਿਚ ਵੀ ਜਿਥੇ ਨਪ ਘੁਟ ਹੋ ਸਕਦਾ ਹੈ ਕਰਦੇ ਹਾਂ। ਪਰ ਮੈਂ ਬਾਜ਼ਾਰੀ ਗਪਾਂ ਮਾਰਨ ਵਿਚ ਵਿਸਵਾਸ ਨਹੀਂ ਰਖਦਾ ਜਿਸ ਤਰ੍ਹਾਂ ਕਿ ਮੇਰੇ ਅਪੋਜ਼ੀਸ਼ਨ ਵਿਚ ਬੈਠੇ ਵੀਰ ਕਰਦੇ ਹਨ। ਗਲਾਂ ਨਾਲ ਕੋਈ ਫਾਇਦਾ ਨਾ ਇਸ ਸੂਬੇ ਨੂੰ ਹੈ ਤੇ ਨਾ ਹੀ ਉਨ੍ਹਾਂ ਨੂੰ ਆਪ ਨੂੰ ਹੈ। ਉਨ੍ਹਾਂ ਨੂੰ ਚਾਹੀਦਾ ਹੈ ਕਿ constructive criticism ਕਰਨ ਬਜਾਏ ਇਸ ਦੇ ਕਿ ਇਹ ਪੁਛਣ ਕਿ ਬਿਜਲੀ ਕਿੰਨੀ ਹੈ ਅਤੇ ਕਿਸ ਤਰ੍ਹਾਂ ਦਿਤੀ ਜਾ ਰਹੀ ਹੈ। ਤੁਸੀਂ ਇਹ ਪੁਛ ਸਕਦੇ ਹੋ, ਸਪੀਚ ਕਰਨ ਤੋਂ ਪਹਿਲਾਂ ਬੇਸ਼ਕ ਪੁਛ ਲਿਆ ਕਰੋ ਤਾਂ ਜੋ ਤੁਹਾਨੂੰ ਪਹਿਲਾਂ ਹੀ ਪਤਾ ਹੋਵੇ ਕਿ ਕਿੰਨੀ ਬਿਜਲੀ ਕਿਸ ਤਰੀਕੇ ਨਾਲ ਖਰਚ ਕੀਤ ਜਾ ਰਹੀ ਹੈ ਅਤੇ ਉਸ ਦੇ ਅਨੁਸਾਰ ਤੁਸੀਂ ਕੋਈ constructive ਸਲਾਹ

ਸਰਕਾਰ ਨੂੰ ਦੇ ਸਕੋ । ਮੈਂ ਇਸ ਸਾਰੇ ਸਿਲਸਿਲੇ ਵਿਚ ਦੂਜਿਆਂ ਸੂਬਿਆਂ ਨਾਲ ਮੁਕਾਬਲਾ ਨਹੀਂ ਕਰਦਾ ਕਿਉਂਕਿ ਅਸੀਂ ਤਾਂ ਉਖੜ ਕੇ ਆਏ ਸਾਂ ਅਤੇ ਇਕ ਇਕ ਕਦਮ ਪੈਰ ਚਲ ਕੇ ਇਸ ਤਰੱਕੀ ਤਕ ਪਹੁੰਚੇ ਹਾਂ ਅਤੇ ਹਿੰਮਤ ਨਾਲ ਆਪ ਹੀ ਨਹੀਂ ਜੋ ਕੁਝ ਅਸੀਂ ਪੈਦਾ ਕੀਤਾ ਹੈ ਇਸ ਵਿਚ ਸਾਰੇ ਹਿੰਦੁਸਤਾਨ ਨੂੰ ਹਿਸੇ ਦਾਰ ਬਣਾ ਲਿਆ ਹੈ। ਇਸ ਦੇ ਨਾਲ ਹੀ ਇਹ ਕਹਿ ਦੇਵਾਂ ਕਿ ਇਸ ਤਰ੍ਹਾਂ ਰੌਲਾ ਪਾ ਕੇ ਇਕ ਦੂਜੇ ਨੂੰ ਆਪਸ ਵਿਚ ਬਰਖਲਾਫ਼ ਕਰਕੇ ਅਸੀਂ ਕੋਈ ਵਾਧਾ ਨਹੀਂ ਕਰ ਸਕੇ ਸਗੋਂ ਪੰਜਾਬ ਦੇ ਕੁਝ ਸਜਨਾਂ ਨੂੰ ਦੂਜਿਆਂ ਸੂਬਿਆਂ ਨੇ ਖਿਚ ਲਿਆ ਹੈ ਉਹ ਬਾਹਰ ਚਲੇ ਗਏ ਹਨ (ਵਿਘਨ) ਇਹ ਮਨ ਦੀ ਮੈਲ ਦਾ ਨਤੀਜਾ ਹੈ। ਉਨ੍ਹਾਂ ਨੂੰ ਲਿਆਉਣਾ ਕੋਈ ਮੁਸ਼ਕਲ ਨਹੀਂ ਜੇਕਰ ਤੇਰੇ ਮੇਰੇ ਮਨ ਵਿਚ ਮੈਲ ਨਾ ਰਹੇ, ਨੀਅਤਾਂ ਸਾਫ ਹੋ ਜਾਣ ਅਤੇ ਸਾਰੇ ਇਹ ਫੈਸਲਾ ਕਰ ਲਈਏ ਕਿ ਅਸੀਂ ਆਪਣੇ ਸੂਬੇ ਵਿਚ ਹਰ ਪਖ ਤੋਂ ਤਰੱਕੀ ਕਰਨੀ ਹੈ।

ਇਥੇ 154 ਐਮ. ਐਲ. ਏਜ਼. ਹਨ । ਤੁਸੀਂ ਮਨ ਬਣਾ ਲਉ ਕਿ ਆਪਣੀਆ constituencies ਵਿਚ ਘਟੋ ਘਟ ਇਕ ਕਾਰਖਨਾ ਖੋਲ ਦੇਣਾ ਹੈ, ਪੈਸੇ ਦੀ ਫਿਕਰ ਨਾ ਕਰੋ, ਪੈਸੇ ਮੈਂ ਦਿਆਂਗਾ, ਇਹ ਸਰਕਾਰ ਦੇਵੇਗੀ ਆਪ ਮੂਹਰੇ ਲਗੋ ਜਾਂ ਦੂਜਿਆਂ ਨੂੰ ਲਵਾ ਦਿਉ ਤਾਂ ਜੋ ਉਹ ਕੰਮ ਕਰ ਸਕਣ ।

ਬਾਬੂ ਬਚਨ ਸਿੰਘ : ਬਿਜਲੀ ਕਿਥੋਂ ਮਿਲੇਗੀ ?

ਮੁਖ ਮੰਤਰੀ : ਇਸ ਗਲ ਵਲ ਵੀ ਆਉਂਦਾ ਹਾਂ । ਅਜੇ ਤਾਂ ਮੈਂ ਪੌਣਾ ਘਟਾ ਹੋਰ ਬੋਲਣਾ ਹੈ ਸਾਰੀਆਂ ਚੀਜ਼ਾਂ ਵਾਰੋ ਵਾਰੀ ਲਵਾਂਗਾ । ਮੈਂ ਹਰ ਸਹੂਲਤਾਂ ਇਨ੍ਹਾਂ ਕਾਰਖਾਨਿਆਂ ਜਾਂ ਫੈਕਟਰੀਆਂ ਲਈ ਦੇਣ ਨੂੰ ਤਿਆਰ ਹਾਂ ਤੁਸੀਂ ਆਪ ਹਿੰਮਤ ਕਰੋ ਅਤੇ ਆਪਣੇ ਇਲਾਕੇ ਵਿਚ ਇਨ੍ਹਾਂ ਨੂੰ ਕਾਇਮ ਕਰੋ । ਮੈਂ ਤਾਂ ਇਥੋਂ ਤਕ ਮਨ ਬਣਾ ਲਿਆ ਹੈ ਕਿ 10 ਲਖ ਤੋਂ ਉਪਰ ਦੀ ਜੇਕਰ ਫੈਕਟਰੀ ਲਗਾਈ ਜਾਵੇ ਤਾਂ ਉਸ ਲਈ ਇਕ ਵਖਰੇ ਥਰਮਲ ਪਲਾਂਟ ਦੀ import ਦਾ ਲਾਇਸੰਸ ਹਿੰਦ ਸਰਕਾਰ ਪਾਸੋਂ ਤੁਹਾਨੂੰ ਦਿਵਾਂ ਦਿਆਂ ਅਤੇ ਜੋ ਖਰਚ ਥਰਮਲ ਪਲਾਂਟ ਰਾਹੀਂ ਵਧ ਜਾਵੇ ਉਸ ਨੂੰ ਵੀ ਪੂਰਾ ਕਰ ਦਿਆਂ (ਪ੍ਰਸ਼ੰਸਾ) ਕਿਉਂਕਿ ਹਾਇਡਰੋ ਨਾਲੋਂ ਡੀਜ਼ਲ ਤੇ ਥਰਮਲ ਪਲਾਂਟ ਰਾਹੀਂ ਬਿਜਲੀ ਪੈਦਾ ਕਰਨ ਵਿਚ ਖਰਚ ਵਧ ਆਉਂਦਾ ਹੈ ਅਤੇ ਮੇਰੀ ਤਾਂ ਇਹ ਖਾਹਿਸ਼ ਹੈ ਕਿ ਇਸ ਵਾਧੂ ਖਰਚ ਨੂੰ ਤੁਹਾਡੇ ਵਾਸਤੇ subsidy ਮੁਕਰਰ ਕਰ ਦਿਆਂ ਤਾਂ ਕਿ ਮੇਰੇ ਪੰਜਾਬ ਦੀ ਸਨਅਤ ਤਰੱਕੀ ਕਰੇ । (ਪ੍ਰਸ਼ੰਸਾ)

ਫਿਰ ਕਿਹਾ ਜਾਂਦਾ ਹੈ ਕਿ ਨਵੇਂ ਕੁਨੈਕਸ਼ਨ ਨਹੀਂ ਦਿਤੇ ਜਾਂਦੇ । ਇਹ ਗ਼ਲਤ ਹੈ ਅਸੀਂ ਇਸ ਪਾਸੇ ਪੂਰੀ ਤਵੱਜੋ ਦੇ ਰਹੇ ਹਾਂ । 150 ਲਖ ਕਿਲੋਵਾਟ ਬਿਜਲੀ ਅਸੀਂ ਨੱਪ ਘੁਟ ਕੇ ਪੰਜਾਬ ਲਈ ਰਖੀ ਹੈ । ਇਸ ਦੇ ਨਾਲ ਹੀ ਹੋਰ ਸਹੂਲਤਾਂ ਵੀ ਦੇ ਦਿਤੀਆਂ ਗਈਆਂ ਹਨ । ਲੁਧਿਆਨਾ ਜਾਲੰਧਰ ਅਮ੍ਰਿਤਸਰ ਵਿਚ ਪਹਿਲਾਂ ਇਹ ਹੁਕਮ ਸੀ ਕਿ ਕਾਰਖਾਨੇ ਰਾਤ ਨੂੰ ਚਲਾਏ ਜਾਣ ਫਿਰ ਵੀ ਕੋਈ ਨਾ ਕੋਈ ਠਗੀ ਮਾਰ ਜਾਂਦਾ ਸੀ ਬੇਇਮਾਨੀ ਨਾਲ ਜਾਂ ਹੋਰ ਕਿਸੇ ਤਰ੍ਹਾਂ ਮਿਲ ਮਿਲਾ ਕੇ ਦਿਨੇ ਵੀ ਚਲਾ ਲੈਂਦਾ ਸੀ ਪਰ ਇਹ ਪਾਬੰਦੀ ਜੋ 31 ਦਸੰਬਰ 61 ਤਕ ਸੀ ਉਸ ਨੂੰ ਹੁਣ ਖਤਮ ਕਰ ਦਿਤਾ ਗਿਆ ਹੈ ਅਤੇ 1 ਜਨਵਰੀ 62 ਤੋਂ ਇਹ ਕਾਰਖਾਨੇ ਦਿਨੇ ਚਲ ਸਕਦੇ ਹਨ । ਇਸ ਦੇ ਨਾਲ ਹੀ ਜੋ ਨਵੇਂ ਕੁਨੈਕਸ਼ਨ 1 ਜਨਵਰੀ ਤੋਂ ਬਾਅਦ ਦਿਤੇ ਗਏ ਹਨ ਉਨ੍ਹਾਂ ਨੂੰ ਵੀ ਇਹ ਕਿਹਾ ਗਿਆ ਹੈ ਕਿ ਤੁਸੀਂ ਬਿਜਲੀ ਦਿਨੇ ਵੀ ਵਰਤੋ ਜੇਕਰ ਪਾਣੀ

[ਮੁਖ ਮੰਤਰੀ]

ਕਿਸੇ ਕਾਰਨ ਘਟ ਗਿਆ ਜਿਸ ਵਿਚ ਮੇਰਾ ਵਸ ਨਾ ਚਲੇ, ਕੁਦਰਤ ਦਾ ਹਥ ਹੋਵੇ ਜਾਂ ਕੋਈ ਹੋਰ ਨੁਕਸ ਉਪਰ ਪੈ ਗਿਆ ਤਾਂ ਫਿਰ ਮਜਬੂਰਨ ਤੰਗੀ ਵਿਚ ਦਿਨ ਕਟਣੇ ਪੈਣਗੇ ਤੇ ਇਸ ਹਾਲਤ ਵਿਚ ਫਿਰ ਰਾਤ ਨੂੰ ਬਿਜਲੀ ਵਰਤਨ ਦੀ ਇਜ਼ਾਜਤ ਹੋਵੇਗੀ। ਜਿਨ੍ਹਾਂ ਨੇ 31 ਦਸੰਬਰ ਤੋਂ ਪਹਿਲਾਂ ਦੇ ਕੁਨੈਕਸ਼ਨ ਲਏ ਹੋਏ ਹਨ ਉਨ੍ਹਾਂ ਨੂੰ ਅਸੀਂ ਨਹੀਂ ਛੇੜਨਾ, ਦਸੰਬਰ ਤੋਂ ਬਾਅਦ ਵਾਲਿਆਂ ਨੂੰ ਕਹਾਂਗੇ। ਇਸ ਦੇ ਨਾਲ ਹੋਰ ਵੀ ਕਈ ਔਕੜਾਂ ਹਨ। ਕੋਲਾ ਨਹੀਂ ਮਿਲਦਾ। ਕੋਲਾ ਬੇਹਦ ਜ਼ਰੂਰੀ ਹੈ ਕੋਲਾ ਨਹੀਂ ਆਉਂਦਾ ਅਤੇ ਨਾ ਹੀ ਸਾਡੇ ਸੂਬੇ ਵਿਚ ਹੈ ਇਸ ਲਈ ਹਿੰਦ ਸਰਕਾਰ ਵਲ ਵੇਖਣਾ ਪੈਂਦਾ ਹੈ। ਲੋਹਾ ਸਾਡੇ ਪਾਸ ਹੈ ਪੰਜਾਬ ਸਰਕਾਰ ਨੇ ਆਪਣੇ ਆਪ ਨੂੰ ਇਸ ਕਾਬਲ ਬਣਾ ਲਿਆ ਹੈ ਕਿ ਲੋਹਾ ਮਿਲ ਸਕੇ। ਮੈਂ ਤਾਂ ਕਹਿੰਦਾ ਹਾਂ ਕਿ ਤੁਹਾਡੀ ਹਿੰਮਤ ਨਾਲ ਅਤੇ ਹਿੰਦ ਸਰਕਾਰ ਦੀ ਮਿਹਰਬਾਨੀ ਨਾਲ ਲੋਹਾ ਮਿਲ ਗਿਆ ਹੈ ਅਤੇ ਲੋਹੇ ਦਾ ਭਾ ਹਰ ਥਾਂ ਤੇ ਇਕੋ ਜਿਹਾ ਕਰ ਦਿਤਾ ਗਿਆ ਹੈ ਭਾਵੇਂ ਲੋਹਾ ਨਿਕਲਣ ਵਾਲੀ ਥਾਂ ਹੈ ਤੇ ਭਾਵੇਂ ਲੋਹਾ ਵਰਤਣ ਵਾਲੀ ਥਾਂ ਹੈ।

ਸਰਦਾਰ ਗਿਆਨ ਸਿੰਘ ਰਾੜੇਵਾਲਾ ਮੇਰੇ ਬੜੇ ਮਿੱਤਰ ਹਨ ਉਨ੍ਹਾਂ ਨੇ ਮਹਿੰਦਰਗੜ੍ਹ ਦੇ minerals ਵਲ ਧਿਆਨ ਦਵਾਇਆ ਹੈ ਕਿ ਉਥੇ ਲੋਹਾ ਹੈ ਪਰ ਇਹ ਨਹੀਂ ਪਤਾ ਕਿ quality ਕੀ ਹੈ। ਹਾਲਾਂ ਤਾਂ ਇਹ ਪਤਾ ਨਹੀਂ ਲਗ ਸਕਿਆ ਕਿ ਕਿਸ quality ਦਾ ਹੈ। ਫਿਰ ਇਸ ਦੇ ਨਾਲ ਹੀ ਅਰਜ਼ ਕਰਾਂ ਕਿ ਮਹਿੰਦਰਗੜ੍ਹ ਦਾ ਇਲਾਕਾ ਜਦੋਂ ਸਾਡੇ ਪਾਸ ਨਹੀਂ ਸੀ ਤਾਂ ਹੀ ਸਾਰੀਆਂ minerals ਨੂੰ ਠੇਕੇ ਤੇ ਦੇ ਦਿਤਾ ਗਿਆ ਸੀ। ਮੈਂ ਨਹੀਂ ਦਿਤਾ ਅਤੇ ਸ਼ਰਤਾਂ ਵੀ ਪਹਿਲਾਂ ਹੀ ਕਰ ਲਈਆਂ ਗਈਆਂ ਸਨ। ਮੈਂ ਤਾਂ ਬੇਬਸ ਹਾਂ ਅਤੇ ਅਰਦਾਸਾ ਕਰਦਾ ਰਹਿੰਦਾ ਹਾਂ ਕਿ ਕੋਈ ਇਨ੍ਹਾਂ ਵਿਚੋਂ ਮਰੇ ਜਾਂ ਕੋਈ ਅਜਿਹੀ ਕਾਰਵਾਈ ਕਰੇ ਜਿਸ ਨਾਲ ਸਾਡਾ ਹਥ ਪੈ ਸਕੇ ਅਤੇ ਅਸੀਂ ਐਕਸ਼ਨ ਲੈ ਸਕੀਏ ਤਾਂ ਹੀ ਅਸੀਂ ਆਪਣਾ ਸਾਰਾ ਜ਼ੋਰ ਉਨ੍ਹਾਂ minerals ਨੂੰ exploit ਕਰਨ ਵਲ ਲਗਾ ਸਕਦੇ ਹਾਂ। ਇਹ ਤਾਂ ਪਹਿਲਾਂ ਦੀਆਂ ਹੀ ਦਿਤੀਆਂ ਹੋਈਆਂ ਹਨ ਠੇਕੇ ਤੇ। ਇਹ ਠੀਕ ਹੈ ਕਿ ਮਹਿੰਦਰਗੜ੍ਹ ਜ਼ਿਲੇ ਵਿਚ ਰਾਜਸਥਾਨ ਦੇ ਸਾਰੇ ਗੁਣ ਹਨ ਅਤੇ minerals ਹਨ। ਅਸੀਂ ਉਨ੍ਹਾਂ ਨੂੰ exploit ਕਰ ਸਕਦੇ ਹਾਂ ਪਰ ਇਹ ਸਾਡੀਆਂ future hopes ਹਨ। ਖੋਜ ਕੀਤੀ ਜਾ ਰਹੀ ਹੈ ਅਤੇ ਪਤਾ ਲਗਾ ਹੈ ਕਿ ਲੋਹਾ ਬੇਅੰਤ ਹੈ ਅਤੇ Copper Stratas ਮਿਲੇ ਹਨ ਅਤੇ ਅਸੀਂ quality ਪਤਾ ਲਗਣ ਤੇ ਇਨ੍ਹਾਂ ਨੂੰ ਜ਼ਰੂਰ exploit ਕਰ ਲਵਾਂਗੇ। ਫਿਰ ਸ੍ਰੀ ਮੋਹਣ ਲਾਲ ਦਤ ਕਹਿੰਦੇ ਹਨ ਕਿ ਉਨਾ ਵਿਚ ਕਿਉਂ ਨਹੀਂ ਲਾਂਦੇ ਅਸੀਂ ਤਾਂ ਬੜਾ ਪਥਰਾਂ ਨਾਲ ਸਿਰ ਮਾਰਿਆ ਹੈ ਇਸ ਇਲਾਕੇ ਵਿਚ ਪਰ ਕੁਝ ਹਥ ਨਹੀਂ ਆਉਂਦਾ। ਉਥੇ ਤਾਂ ਕਿੰਨੇ ਹਜ਼ਾਰ ਫੁਟ ਤਕ ਚਲੇ ਗਏ ਸਾਂ ਪਰ ਉਥੇ ਤਾਂ ਗੈਸ ਵੀ ਪੂਰੀ ਤਰ੍ਹਾਂ ਨਹੀਂ ਨਿਕਲਦੀ। ਇਹ ਨਹੀਂ ਕਿ ਅਸੀਂ ਕੋਸ਼ਿਸ਼ ਨਹੀਂ ਕਰਦੇ, ਕੋਸ਼ਿਸ਼ ਸਦਾ ਜਾਰੀ ਰਹਿੰਦੀ ਹੈ ਕਿ ਪੰਜਾਬ ਵਧੇ ਫੁਲੇ ਤਰੱਕੀ ਕਰੇ। ਤੁਸੀ ਆਪਣੀਆਂ ਗਲਾਂ ਕਰਦੇ ਹੋ ਮੇਰੇ ਵਰਗਾ ਦਿਲ ਦੁਖੀ ਤੁਹਾਡਾ ਕਿਸੇ ਦਾ ਨਹੀਂ। ਜਦੋਂ ਮੈਂ ਦੂਜਿਆਂ ਸੂਬਿਆਂ ਨੂੰ ਸਨਅਤੀ ਖੇਤਰ ਵਿਚ ਅਗੇ ਵਧਦਾ ਵੇਖਦਾ ਹਾਂ ਤਾਂ ਖਿਆਲ ਆਉਂਦਾ ਹੈ ਕਿ ਅਸੀਂ ਕਿਉਂ ਨਹੀਂ ਅਗੇ ਵਧ ਰਹੇ। ਮੇਰਾ ਸੂਬਾ ਕਿਸੇ ਨਾਲੋਂ ਘਟ ਨਹੀਂ। ਹਿੰਮਤ ਦੀ ਲੋੜ ਹੈ ਜੇ ਕਰ ਤੁਸੀਂ ਰਿਆਇਤਾਂ ਚਾਹੁੰਦੇ ਹੋ ਤਾਂ ਰਿਆਇਤਾਂ ਲਉ ਪੈਸੇ ਲਉ ਤੇ ਇਨਡਸਟਰੀ ਸ਼ੁਰੂ ਕਰੋ। 10 ਲਖ ਜਾਂ 5 ਲਖ ਜਾਂ ਇਕ ਲਖ ਤੋਂ ਉਪਰ ਦੇ ਕਾਰਖਾਨੇ ਲਗਾਉ। ਆਪ ਹਿੰਮਤ ਕਰੋ ਮੈਂ ਮਦਦ ਕਰਾਂਗਾ। ਇਹੋ ਹੀ ਗਲ ਮੈਂ ਅੰਮ੍ਰਿਤਸਰ ਵਿਚ ਕਹੀ ਸੀ ਤੇ ਕਿੰਨਾ ਚੀਕਣਾ ਪਿਆ ਸੀ ਕਿ

ਪਰਤਾਪ ਸਿੰਘ ਤਾਂ ਬੋਜੇ ਵਿਚ ਪਰਮਿਟ ਪਾਈ ਫਿਰਦਾ ਹੈ ਮੈਂ ਤਾਂ ਅਜ ਵੀ ਤੁਹਾਨੂੰ ਕਹਿੰਦਾ ਹਾਂ ਕਿ ਜੇਕਰ ਥਰਮਲ ਲਿਆਉਣ ਦੀ ਲੋੜ ਹੈ ਤਾਂ ਪਰਮਿਟ ਮੈਂ ਤੁਹਾਨੂੰ ਹਿੰਦ ਸਰਕਾਰ ਪਾਸੋਂ ਦਿਵਉਣ ਲਈ ਤਿਆਰ ਹਾਂ । ਹੋਰ ਹਰ ਤਰਾਂ ਨਾਲ ਮਦਦ ਕਰਨ ਵਾਸਤੇ ਤਿਆਰ ਹਾਂ। ਤੁਹਾਡੇ ਦਿਲ ਵਿਚ ਸੂਬੇ ਦੀ ਸਨਅਤੀ ਤਰੱਕੀ ਲਈ ਹੁਬ ਹੋਣੀ ਚਾਹੀਦੀ ਹੈ । ਤੁਸੀਂ ਆਪਣੇ ਹਲਕਿਆਂ ਵਿਚ ਜਾਉ ਤੇ ਤਿਆਰ ਕਰੋ ਹਿੰਮਤੀ ਲੋਕਾਂ ਨੂੰ ਕਿ ਉਹ ਅਗੇ ਆਉਣ ਅਤੇ ਇਸ ਤਰ੍ਹਾਂ ਦੀਆਂ ਫੈਕਟਰੀਆਂ ਚਾਲੂ ਕਰਨ । ਇਸ ਤਰ੍ਹਾਂ ਕਰਨ ਨਾਲ ਜੋ ਮਜ਼ਦੂਰ ਅਧ ਭੁਖੇ ਹਨ ਜਿਨ੍ਹਾਂ ਨੂੰ ਕੰਮ ਨਹੀਂ ਮਿਲਦਾ ਅਤੇ ਜੋ semi-unemployment ਲੋਕਾਂ ਵਿਚ ਹੈ ਉਨ੍ਹਾਂ ਨੂੰ ਕੰਮ ਮਿਲੇਗਾ ਅਤੇ ਉਹ ਜਾਨ ਮਾਰਕੇ ਸਨਅਤੀ ਤਰੱਕੀ ਵਲ ਲਗ ਜਾਣਗੇ । ਜੇ ਤੁਸੀਂ ਅਜਿਹੇ ਕਾਰਖਾਨੇ ਲਾਉਣਾ ਚਾਹੋ ਤਾਂ ਜਿੰਨੀਆਂ ਹੋ ਸਕਦੀਆਂ ਹਨ ਸਹੂਲਤਾਂ ਦੇਣ ਲਈ ਤਿਆਰ ਹਾਂ । ਜਿੰਨੀ machinery needed ਹੈ ਜਿਨੀਆਂ Buildings needed ਹਨ ਉਨ੍ਹਾਂ ਸਾਰਿਆਂ ਦੇ ਕੁਲ ਖਰਚ ਦਾ ਪੰਜਵਾਂ ਹਿਸਾ ੨੦% ਗਰਾਂਟ ਦੇਣ ਲਈ ਤਿਆਰ ਹਾਂ । ਜਿਥੋਂ ਤਕ Small Scale Industries ਦਾ ਤਅੱਲਕ ਹੈ ਜਿੰਨੀ ਕੁਲ ਰਕਮ ਹੈ ਉਸ ਦਾ 1/2 ਹਿਸਾ rural areas ਲਈ ਅਤੇ 1/2 ਹਿਸਾ urban areas ਵਿਚ ਖਰਚ ਕਰਾਂਗਾ । ਪਰ ਕੁਝ ਦੂਜੇ ਘਾਟੇ ਵੀ ਹਨ ਜਿਸ ਵਿਚ ਜਦ ਤਕ ਕੁਦਰਤ ਮਦਦ ਨਾ ਕਰੇ ਕੰਮ ਪੂਰੀ ਤੇਜ਼ੀ ਨਾਲ ਨਹੀਂ ਹੋ ਸਕਦਾ । ਸਤਲੁਜ ਬਿਆਸ ਲਿੰਕ ਦਾ ਕੰਮ ਜਿਸ ਨੂੰ ਪੂਰਾ ਕਰਨਾ ਜ਼ਰੂਰੀ ਹੈ ਤੁਹਾਡਾ ਆਪਣਾ ਈ ਪੈਸਾ ਹੈ ਅਤੇ ਤਰੱਕੀ ਵੀ ਤੁਹਾਡੀ ਹੀ ਹੈ । ਮੈਨੂੰ ਕਈ ਵੀਰ ਮਿਹਣੇ ਦਿੰਦੇ ਹਨ । ਮੈਨੂੰ ਕੋਈ ਚੀਜ਼ ਕਿਸੇ ਤੋਂ ਲੈਣ ਦੀ ਇਛਾ ਨਹੀਂ । ਮੈਨੂੰ ਆਪਣੀ ਜਾਤ ਲਈ ਲੋੜ ਨਹੀਂ ਥੋੜੇ ਜਿਹੇ ਕਪੜੇ ਅਤੇ ਸੁਕੀ ਮਿਸੀ ਰੋਟੀ ਦੀ ਲੋੜ ਹੈ । ਮੈਂ ਤਾਂ ਹਰ ਵੇਲੇ ਪੰਜਾਬ ਦੀ ਤਰਕੀ ਵਲ ਧਿਆਨ ਦੇ ਰਿਹਾ ਹਾਂ । ਮੈਂ ਤਾਂ ਕਹਿੰਦਾ ਹੀ ਇਹੋ ਹਾਂ ਕਿ ਤੁਸੀਂ ਹਰੀਜਨਾਂ ਨੂੰ ਵੀ ਕੰਮ ਕਰਨ ਦਿਉ, ਉਨ੍ਹਾਂ ਨੂੰ ਅੱਗੇ ਆਉਣ ਦਿਓ । ਇਹ Industrial Schemes ਕਾਹਦੇ ਲਈ ਹਨ ? Hindustan Machine tools ਦੀ ਅਜੇ ਇਕ unit ਬਣਾਈ ਹੈ । ਇਸ ਦੇ ਲਈ 50 units ਹੋਰ workers ਦੀਆਂ ਚਾਹੀਦੀਆਂ ਹਨ, ਮੈਂ ਕਹਾਂਗਾ ਕਿ ਤੁਸੀਂ workers ਤਿਆਰ ਕਰੋ ਜਿਹੜੇ ਉਨ੍ਹਾਂ ਮਸ਼ੀਨਾਂ ਦੇ Tools ਬਣਾਉਣ ਦਾ ਕੰਮ ਸਿੱਖਣ । ਤੁਸੀਂ ਆਪ ਅੰਦਾਜ਼ਾ ਲਾਉ ਇਹਦੇ ਲਈ ਕਿਤਨੇ ਆਦਮੀ ਚਾਹੀਦੇ ਹਨ । ਤੁਸੀਂ ਆਪ ਅੰਦਾਜ਼ਾ ਲਾਉ ਕਿਤਨੇ ਆਦਮੀ ਲਾਭ ਉਠਾ ਸਕਦੇ ਹਨ । ਅਜੇ ਜ਼ਿਦ ਕਰਨ ਦਾ ਸਜਾਂ ਨਹੀਂ ਹੈ । ਅੱਜ ਤਾਂ ਸਾਰੇ ਹੀ ਨੰਗੇ ਅਤੇ ਸਾਰੇ ਹੀ ਭੁਖੇ ਹਾਂ, ਸਾਨੂੰ ਸਾਰਿਆਂ ਨੂੰ ਰਲ ਕੇ ਹੰਬਲਾ ਮਾਰਨਾ ਚਾਹੀਦਾ ਹੈ । ਕਈ ਤਰ੍ਹਾਂ ਦੀ industry ਪੰਜਾਬ ਵਿਚ ਨਹੀਂ ਕਿਉਂਕਿ ਉਸ ਦੇ ਸਬੰਧਤ raw-material ਇਥੇ ਪੈਦਾ ਨਹੀਂ ਹੁੰਦੀ । ਇਸ ਲਈ ਲੋਕਾਂ ਨੂੰ Technical side ਵਲ ਧਿਆਨ ਦੇਣਾ ਬਹੁਤ ਜ਼ਰੂਰੀ ਹੈ । ਇਕ ਹੋਰ ਪੰਜਾਬੀ ਵਿਚ ਘਾਟੇ ਵਾਲੀ ਗੱਲ ਇਹ ਹੈ ਕਿ ਉਹ ਕਿਸੇ ਨਾਲ ਰਲ ਕੇ ਵਡੀ scale ਤੇ ਕੰਮ ਕਰਨ ਨੂੰ ਤਿਆਰ ਨਹੀਂ । ਬਲਕਿ ਉਹ ਕੱਲਾ ਕੱਲਾ ਅਤੇ ਛੋਟੇ ਛੋਟੇ ਕੰਮ ਕਰਨ ਲਈ ਤਿਆਰ ਰਹਿੰਦਾ ਹੈ । ਉਹ ਕੋਈ Cooperative ਜਾਂ private Limited firms ਬਣਾਉਣ ਲਈ ਤਿਆਰ ਨਹੀਂ ਰਹਿੰਦਾ । ਅੱਜ ਜੇ ਮਹਾਂਰਾਸ਼ਟਰ ਵਿਚ ਕਿਰਲੋਸਕਰ ਵਰਗਾ ਕੋਈ ਇੰਜਨ ਬਣਾਉਣ ਦਾ ਕਾਰਖਾਨਾ ਲਾਉਂਦਾ ਹੈ ਤਾਂ ਤੁਸੀਂ ਵੀ ਕੋਈ ਐਸੇ steps ਉਠਾਉ । ਲੁਧਿਆਣੇ ਵਰਗੇ ਸ਼ਹਿਰ ਵਿਚ ਤਾਂ ਅਜੇ ਕਿਸੇ ਕਿਸਮ ਦਾ ਛੋਟਾ ਨਹੀਂ । ਮੈਂ Centre ਨਾਲ ਸਾਰੀ ਗਲ ਬਾਤ ਕਰ ਕੇ ਇਮਦਾਦ ਕਰਨ ਲਈ ਤਿਆਰ ਹਾਂ ।

[ਮੁਖ ਮੰਤਰੀ]

ਤੁਸੀਂ ਰਲ ਕੇ ਵਡੀਆਂ ਵਡੀਆਂ Machines Manufacture ਕਰਨਾ ਸਿਖੋ, ਇਕ ਦੂਜੇ ਨਾਲ ਜੁੜ ਕੇ ਬੈਠ ਜਾਉ । ਜੇ ਮਹਾਰਾਸ਼ਟਰ ਜੈਸੀ State ਵਿਚ ਵਡੀ ਮਸ਼ੀਨਰੀ manufacture ਹੋ ਸਕਦੀ ਹੈ ਤਾਂ ਮੈਂ ਕਹਿੰਦਾ ਹਾਂ ਕਿ ਕੋਈ ਵਜ੍ਹਾ ਨਹੀਂ ਕਿ ਇਸ ਤਰ੍ਹਾਂ ਦੀ factory ਪੰਜਾਬ ਵਿਚ ਨਾ ਹੋਵੇ । ਪਰ ਇਹ ਤਦ ਹੀ ਹੋ ਸਕਦਾ ਹੈ ਜੇ ਤੁਸੀਂ ਰਲ ਕੇ ਕੋਈ ਕੰਮ ਕਰੋ ਇਕਲੇ ਇਕਲੇ ਨਾ ਆਉ । ਇਹ ਠੀਕ ਆਖਿਆ ਹੈ ਸਰਦਾਰ ਗਿਆਨ ਸਿੰਘ ਨੇ ਕਿ ਅਜ ਛੋਟੀ industry ਦਾ ਭਵਿਖ ਨਹੀਂ, ਇਹ ਕਹਿਣਾ ਉਨ੍ਹਾਂ ਦਾ ਸਚ ਹੈ ਪਰ Heavy Industry ਅਸੀਂ ਤਾਂ ਨਹੀਂ ਲਾਉਣੀ । ਇਹ ਤਾਂ ਲੋਕਾਂ ਨੇ ਰਲ ਕੇ ਲਾਉਣੀ ਹੈ । ਸਰਕਾਰ ਤਾਂ ਲੋਕਾਂ ਵਲੋਂ ਚਲਾਏ ਹੋਏ ਕੰਮ ਵਿਚ ਇਮਦਾਦ ਦੇ ਸਕਦੀ ਹੈ । ਤੁਸੀਂ ਦਸਦੇ ਵੀ ਕੁਝ ਨਹੀਂ ਅਤੇ ਫੇਰ ਕਹਿੰਦੇ ਹੋ ਕਿ ਸਰਕਾਰ ਸਾਡੀ ਇਮਦਾਦ ਨਹੀਂ ਕਰਦੀ । ਤਾਂ ਫੇਰ ਤੁਸੀਂ ਹੀ ਦਸੋ ਇਸ ਵਿਚ ਕਿਸ ਦਾ ਕਸੂਰ ਹੈ । ਤੁਸੀਂ ਆਉ ਰਲ ਕੇ ਆਉ ਅਸੀਂ ਕਿਵੇਂ ਤੁਹਾਡੀ ਸਹਾਇਤਾ ਕਰਦੇ ਹਾਂ ਜਦੋਂ ਤੁਸੀਂ ਕੋਈ ਠੋਸ ਕਦਮ ਚੁਕਦੇ ਨਹੀਂ ਫੇਰ ਅਸੀਂ ਕਿਵੇਂ ਤੁਹਾਡੀ ਸਹਾਇਤਾ ਕਰੀਏ ।

ਇਥੇ ਇਸ ਗੱਲ ਦੀ ਵੀ ਬੜੀ ਚਰਚਾ ਹੋਈ ਹੈ ਕਿ ਲੋਕਾਂ ਨੂੰ ਤਕਾਵੀਆਂ ਨਹੀਂ ਦਿਤੀਆਂ ਜਾਂਦੀਆਂ, ਕਰਜ਼ੇ ਨਹੀਂ ਦਿਤੇ ਜਾਂਦੇ । ਪੰਡਿਤ ਮੋਹਨ ਲਾਲ ਦੱਤ ਨੇ ਵੀ ਕਾਫੀ ਪਤੇ ਦੀਆਂ ਗੱਲਾਂ ਕੀਤੀਆਂ ਪਰ ਕਰਜ਼ੇ ਦੇ ਮੁਤਾਲਿਕ ਜਦੋਂ ਆਏ ਤਾਂ ਉਨ੍ਹਾਂ ਦਾ ਵੀ ਉਹੀ ਸਵਾਲ ਸੀ । ਇਹ ਮੈਨੂੰ ਕਿਸੇ ਠੋਸ ਦਲੀਲ ਰਾਹੀਂ convince ਨਹੀਂ ਕਰਾ ਸਕੇ ।

ਇਕ ਗੱਲ ਇਥੇ ਮੈਂ ਹੋਰ clear ਕਰ ਦਿਆਂ । ਉਹ ਇਹ ਹੈ ਕਿ ਜੋ ਕੋਈ ਜਨ ਸੰਘੀ ਜਾਂ ਹੋਰ ਫਿਰਕੇਦਾਰਾਨਾ ਖਿਆਲਾਤ ਰੱਖਣ ਵਾਲਾ ਇਹ ਕਹੇ ਕਿ ਉਹ industry ਵਿਚ ਕਾਮਯਾਬ ਹੋ ਸਕਦਾ ਹੈ ਤਾਂ ਇਹ ਉਸ ਦਾ ਭੁਲੇਖਾ ਹੈ । ਹਮੇਸ਼ਾ advanced ਖਿਆਲਾਤ ਵਾਲਾ ਹੀ industry ਵਿਚ ਕਾਮਯਾਬ ਹੋ ਸਕਦਾ ਹੈ । ਇਸ ਲਈ ਕਿਸੇ cooperative views ਵਾਲੇ ਨੂੰ ਹੀ ਇਸ ਪਾਸੇ ਹਥ ਵਧਾਉਣਾ ਚਾਹੀਦਾ ਹੈ । ਐਸਾ ਆਦਮੀ ਹੀ ਕੋਈ radical change ਲਿਆ ਸਕਦਾ ਹੈ ਉਹ ਆਦਮੀ ਕਾਮਯਾਬ ਹੋ ਸਕਦਾ ਹੈ ਜੋ ਹਰ ਪਾਸੇ ਮਿਲਵਰਤਣ ਰਖੇ ਬਿਲਾ ਲਿਹਾਜ ਮਜ਼ਹਬੋ ਮਿਲਤ ਦੇ । ਉਹ ਆਦਮੀ ਕਾਮਯਾਬ ਹੋ ਸਕਦਾ ਹੈ । ਜੇ ਕਿਸੇ ਦਾ ਇਹ ਖਿਆਲ ਹੋਵੇ ਕਿ ਇਹ ਤਾਂ ਜਨ ਸੰਘੀ ਹੈ ਜਾਂ ਇਹ ਅਕਾਲੀ ਦਲ ਦਾ ਹੈ ਮੇਰੀਆਂ ਇਹਦੇ ਨਾਲ dealings ਕਿਉਂ ਹੋਣ ਇਸ ਤਰ੍ਹਾਂ ਦੇ ਖਿਆਲਾਤ ਰਖਣ ਵਾਲਿਆਂ ਨੂੰ industry ਵਿਚ ਆਉਣਾ ਨਹੀਂ ਚਾਹੀਦਾ । ਉਨ੍ਹਾਂ ਦੀ ਇਹ approach ਬਿਲਕੁਲ ਗਲਤ ਹੈ ।

ਅਜ ਸਰਕਾਰ ਨੂੰ ਕਿਹਾ ਜਾਂਦਾ ਹੈ ਕਿ ਉਹ ਇਮਦਾਦ ਨਹੀਂ ਕਰਦੀ । ਪਰ ਅਸੀਂ ਕਹਿੰਦੇ ਹਾਂ ਕਿ ਕਿਸੇ ਇਕ ਕੰਮ ਵਿਚ ਰਲ ਕੇ ਤਾਂ ਆਉ ਅਸੀਂ ਤੁਹਾਡੇ ਸਾਰੇ ਭੁਲੇਖੇ ਦੂਰ ਕਰ ਦਈਏ । ਅਸੀਂ ਤੁਹਾਡੀ ਹਰ ਢੰਗ ਨਾਲ ਇਮਦਾਦ ਕਰ ਸਕਦੇ ਹਾਂ, ਪਰ ਕਈ ਸਜਣਾਂ ਦੇ ਮੰਨ ਵਿਚ ਕੁਝ ਹੋਰ ਹੈ ਤੇ ਉਹ ਕਹਿੰਦੇ ਕੁਝ ਹਨ । ਅਸੀਂ ਨਹੀਂ ਕਹਿੰਦੇ ਕਿ ਸਾਰੇ ਹੀ ਐਸੇ ਹਨ, ਪੰਜੇ ਉਂਗਲਾਂ ਇਕਸਾਰ ਨਹੀਂ ਹੁੰਦੀਆਂ । ਕਈ ਮੈਂਬਰ ਸਾਹਿਬਾਨ ਨੇ ਦਰੁਸਤ ਗੱਲਾਂ ਵੀ ਆਖੀਆਂ ਹਨ । ਅਸੀਂ ਇਹ ਗੱਲ ਜ਼ਰੂਰ ਕਹਿ ਦਿੰਦੇ ਹਾਂ ਕਿ Small Scale Industry ਹੈ ਪਰ ਕਦੇ ਇਹ ਵੀ ਵਿਚਾਰਿਆ ਹੈ ਕਿ Small Scale Industry ਕਹੀ ਕਿਥੋਂ

ਤਕ ਜਾਂ ਸਕਦੀ ਹੈ । ਬਾਹਰ 10 ਲੱਖ ਤਕ Small Scale Industry ਹੈ, 10 ਲੱਖ ਤੋਂ $1\frac{1}{2}$ ਕਰੋੜ ਤਕ Medium Scale Industry ਅਤੇ $1\frac{1}{2}$ ਕਰੋੜ ਤੋਂ ਉਪਰ ਦੀ Industry ਨੂੰ Heavy Industry ਕਹਿੰਦੇ ਹਨ । ਪਰ ਇਥੇ 1 ਲੱਖ ਤੋਂ 5 ਲੱਖ ਤਕ Small Scale Industry, ਇਸ ਤੋਂ ਉਪਰ 5 ਲਖ ਤੋਂ 10 ਲਖ ਤਕ Medium Scale Industry ਅਤੇ 10 ਲਖ ਤੋਂ ਉਤੇ ਦੀ Heavy Industry ਗਿਣਦੇ ਹਨ ਜਾਂ Large Scale Industry ਕਹਿੰਦੇ ਹਨ । ਇਸ ਤਰ੍ਹਾਂ ਦੀਆਂ ਜੇ ਸਾਰੀਆਂ Industries ਗਿਣੀਆਂ ਜਾਣ ਤਾਂ ਪੰਜਾਬ ਵਿਚ ਇਹ ਸਾਰੀਆਂ 442 ਦੇ ਕਰੀਬ ਹਨ । ਮੇਰਾ ਮਤਲਬ ਹੈ ਕਿ ਇਨ੍ਹਾਂ ਸਾਰੀਆਂ Industries ਲਈ period ਮੁਕਰਰ ਹੈ ਅਤੇ ਉਸ period ਦੇ ਅੰਦਰ ਅੰਦਰ ਇਨ੍ਹਾਂ ਨੇ flourish ਕਰਨਾ ਹੈ ।

ਇਹ ਕਹਿੰਦੇ ਹਨ ਕਿ ਭੱਠਿਆਂ ਲਈ ਕੋਲਾ ਨਹੀਂ ਮਿਲਦਾ, Cement ਨਹੀਂ ਮਿਲਦਾ । ਮਿਸਾਲਾਂ ਚੰਡੀਗੜ੍ਹ ਦੀਆਂ ਦਿਤੀਆਂ ਜਾਂਦੀਆਂ ਹਨ ਕਿਸੇ individual ਦੀ ਗਲ ਕਰਕੇ । ਮੈਂ ਕਹਿੰਦਾ ਹਾਂ ਕਿ ਤੁਸੀਂ individualism ਨੂੰ ਛਡਦੇ ਹੋਏ ਕੋਈ ਗੱਲ ਕਰੋ, ਤੁਸੀਂ ਗੱਲਾਂ ਕਰਦੇ ਹੋ ਕਲਿਆਂ ਕਲਿਆਂ ਹੋ ਕੇ, ਮੈਨੂੰ ਮੁਆਫ ਕਰੋਗੇ ਇਹ ਇਕ fact ਹੈ ਜਿਹੜਾ ਝੁਠਲਾਇਆ ਨਹੀਂ ਜਾ ਸਕਦਾ । ਇਸ ਤਰ੍ਹਾਂ ਦੇ ਜਿਹੜੇ ਕੰਮ ਹਨ ਇਹ ਜਨਤਾ ਦੇ ਕੰਮ ਹਨ ਇਨ੍ਹਾਂ ਨੂੰ ਕਾਰ-ਖਾਨੇ ਲਾਉਣੇ ਚਾਹੀਦੇ ਹਨ । Government ਤਾਂ ਇਨ੍ਹਾਂ ਦੀ ਇਮਦਾਦ ਕਰ ਸਕਦੀ ਹੈ । ਸਾਨੂੰ ਤਾਂ ਉਨ੍ਹਾਂ ਨੂੰ ਕੋਈ constructive suggestion ਦੇਣਾ ਚਾਹੀਦਾ ਹੈ ਜਿਸ ਰਾਹੀਂ ਕਿ ਲੱਖਾਂ ਲੋਕਾਂ ਦੀ ਬੇ-ਰੁਜ਼ਗਾਰੀ ਦੂਰ ਹੋਵੇ ਅਤੇ ਮੁਲਕ ਦੀ Industry ਦੇ ਮੈਦਾਨ ਵਿਚ ਤਰੱਕੀ ਹੋਵੇ । ਇਥੇ ਤਾਂ ਸ਼ਕਾਇਤਾਂ ਇਹ ਇਸ ਤਰ੍ਹਾਂ ਦੀਆਂ ਕੀਤੀਆਂ ਗਈਆਂ ਕਿ ਕੋਇਲਾ ਥੋੜਾ ਮਿਲਦਾ ਹੈ ਜਾਂ ਸ਼ਹਿਰਾਂ ਦੇ ਲੋਕਾਂ ਨੂੰ ਮਿਲਦਾ ਹੈ ਸਾਨੂੰ ਨਹੀਂ ਮਿਲਦਾ । ਜਿਥੇ ਤਕ ਇਹ ਨੁਕਤਾ ਨਜ਼ਰ ਹੈ ਪੰਜਾਬ ਸਰਕਾਰ ਨਾ ਕਿਸੇ ਦੀ ਰਿਆਇਤ ਕਰਦੀ ਹੈ ਅਤੇ ਨਾ ਹੀ ਕਿਸੇ ਅਜਿਹੇ ਸ਼ਖਸ ਨੂੰ ਦਿੰਦੀ ਹੈ ਜਿਸ ਨੂੰ ਜ਼ਰੂਰਤ ਨਾ ਹੋਵੇ । ਉਹ ਹਰ ਪਾਸੇ ਦਾ ਮੁਕਾਬਲਾ ਕਰਦੀ ਹੈ ਇਸ ਦੇ ਬਾਵਜੂਦ ਵੀ ਜੇ ਕਿਸੇ ਨੂੰ ਇਸ ਤਰ੍ਹਾਂ ਦੇ ਖਿਆਲਾਤ ਉਠਦੇ ਹਨ ਤਾਂ ਸਾਡਾ ਕੋਈ ਕਸੂਰ ਨਹੀਂ । ਪੰਜਾਬ ਸਰਕਾਰ ਨੇ ਤਾਂ ਇਕ ਹਥ ਲੜਾਈ ਲਈ ਰਖਿਆ ਹੋਇਆ ਹੈ ਅਤੇ ਦੂਸਰਾ ਹਥ ਜੋੜਨ ਲਈ ਰਖਿਆ ਹੈ ਜਿਸ ਰਾਹੀਂ ਅਸੀਂ ਉਨ੍ਹਾਂ ਨੂੰ ਗੱਲਾਂ ਸਮਝਾਉਣ ਵਿਚ ਲਗੇ ਰਹਿੰਦੇ ਹਾਂ ਕਿ ਪੰਜਾਬ ਦੀ ਤਰੱਕੀ ਕਿਵੇਂ ਹੋ ਰਹੀ ਹੈ, ਪੰਜਾਬ ਦਾ ਭਵਿਖ ਸਾਡੇ ਨਾਲ ਹੈ । ਇਸ ਲਈ ਜਿਹੜੇ ਸੱਜਣ ਕਿ ਸਾਨੂੰ criticise ਕਰਨਾ ਚਾਹੁੰਦੇ ਹਨ ਉਹ ਪਹਿਲਾਂ ਸਾਰੀ ਚੀਜ਼ ਨੂੰ ਸਮਝਣ, ਮਹਿਜ਼ Criticise ਕਰਨ ਨਾਲ industry ਨੇ ਵਧ ਨਹੀਂ ਜਾਣਾ ।

ਫਿਰ ਇਥੇ Public-sector ਅਤੇ Private Sector ਦੀਆਂ ਵੀ ਬੜੀਆਂ ਗੱਲਾਂ ਕੀਤੀਆਂ ਗਈਆਂ । ਪਰ ਮੇਰੀ ਇਹ ਦਿਲੀ ਖਾਹਸ਼ ਹੈ, ਮੈਂ ਚਾਹੁੰਦਾ ਹਾਂ ਕਿ Industry ਦੇ ਖੇਤਰ ਵਿਚ public ਦਾ ਹੀ ਹਥ ਹੋਵੇ । ਇਹ ਯੂ. ਪੀ. ਦੇ ਲੋਕਾਂ ਦੀ ਤਾਰੀਫ਼ ਕਰਦੇ ਹਨ, ਬਾਹਰਲੇ ਲੋਕਾਂ ਦੀ ਤਾਰੀਫ਼ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਉਹ ਵੀ ਰਲ ਕੇ ਅੱਗੇ ਆਉਣ । ਮੈਂ ਉਨ੍ਹਾਂ ਦੀ ਇਮਦਾਦ ਕਰਨ ਨੂੰ ਤਿਆਰ ਹਾਂ । ਜੋ ਗੱਲਾਂ ਸਾਡੇ ਸੂਬੇ ਦੀ ਹਦੂਦ ਅੰਦਰ ਨਹੀਂ ਉਨ੍ਹਾਂ ਵਾਸਤੇ ਮੈਂ Centre ਤਕ ਜਾਣ ਨੂੰ ਤਿਆਰ ਹਾਂ । ਜਨਤਾ ਨੂੰ ਪੰਜਾਬ ਵਿਚ ਕਾਰਖਾਨੇ ਲਾਉਣ ਵਾਸਤੇ ਤਿਆਰ ਹੋਣਾ ਚਾਹੀਦਾ ਹੈ । ਉਹ ਲਾਈਨ ਵਿਚ ਖਲੋ ਕੇ ਮੰਗ ਕਰਨ ਅਸੀਂ ਉਨ੍ਹਾਂ ਦੀ ਇਮਦਾਦ ਵਾਸਤੇ ਤਿਆਰ

[ਮੁਖ ਮੰਤਰੀ]

ਹਾਂ ਜਿਹੜੇ ਇਨ੍ਹਾਂ ਕਾਰਖਾਨਿਆਂ ਵਿੱਚ ਕੰਮ ਕਰਨਾ ਚਾਹੁੰਦੇ ਹਨ ਅਸੀ ਉਨ੍ਹਾਂ ਨੂੰ technical ਸ਼ਕਲ ਵਿਚ ਵਜ਼ੀਫੇ ਵੀ ਦੇਣ ਲਈ ਤਿਆਰ ਹਾਂ । ਹਰੀਜਨਾਂ ਦੇ ਬੱਚੇ ਜੋ ਦਸਵੀਂ ਤੋਂ ਬਾਦ ਮਿਸਤਰੀਆਂ ਦਾ ਕੰਮ ਕਰਨ ਵਾਲੇ ਹਨ ਅਸੀਂ ਓਨ੍ਹਾਂ ਦੀ ਇਮਦਾਦ ਕਰਨ ਲਈ ਤਿਆਰ ਹਾਂ ਤਾਂ ਜੋ ਉਹ ਹੋਰ ਮਿਹਨਤ ਨਾਲ ਕੰਮ ਕਰਨ ਅਤੇ ਮੁਲਕ ਲਈ ਸਹਾਈ ਹੋਣ । ਮੈਂ ਇਸ ਗੱਲ ਦਾ ਤੁਹਾਨੂੰ ਯਕੀਨ ਦਵਾਉਂਦਾ ਹਾਂ ਕਿ ਦੂਜਿਆਂ ਸੂਬਿਆਂ ਵਾਂਗ ਵੀ ਮੈਂ ਤੁਹਾਨੂੰ ਕਾਰ– ਖਾਨੇ ਲਾ ਦਿਆਂਗਾ ਪਰ ਇਸ ਦੇ ਨਾਲ ਹੀ ਤੁਸੀਂ ਕੋਈ ground ਤਾਂ ਪੈਦਾ ਕਰੋ ਜਿਸ ਰਾਹੀ ਮੈਂ ਉਨ੍ਹਾਂ ਨੂੰ ਆਖ ਸਕਾਂ ਕਿ ਪੰਜਾਬ ਦਾ ਸੂਬਾ ਜ਼ਰੂਰਤਮੰਦ ਹੈ Centre ਇਸ ਦੀ ਇਮਦਾਦ ਕਰੇ । ਮੈਂ ਤੁਹਾਡੀ ਇਮਦਾਦ ਲਈ ਹਰ ਪਾਸੇ ਜਾਣ ਨੂੰ ਤਿਆਰ ਹਾਂ । ਜਿਥੋਂ ਵੀ ਜੋ ਕੁਝ ਮਿਲੇ ਮੈਂ ਲਿਆਉਣ ਲਈ ਤਿਆਰ ਹਾਂ । ਮੇਰੇ ਸੂਬੇ ਦੀ ਖੁਸ਼ਹਾਲੀ ਮੇਰੀ ਖ਼ੁਸ਼ੀ ਹੈ ਪਰ ਇਹੋ ਜਿਹੇ ਕੰਮ ਗੱਲਾਂ ਨਾਲ ਨਹੀਂ ਚਲਣੇ । ਇਨ੍ਹਾਂ ਵਾਸਤੇ ਅਮਲੀ ਕਦਮ ਉਠਾਉਣੇ ਚਾਹੀਦੇ ਹਨ ।

**Some Hon. Members**: Sir, We request that the time of the sitting may be extended today.

**Mr. Speaker**: I am sorry, It may not be possible to do so.

**ਮੁਖ ਮੰਤਰੀ**: ਸਪੀਕਰ ਸਾਹਿਬ, ਮੇਰੀ ਨਿਗਾਹ ਦੇ ਵਿਚ ਵਡੀ ਇੰਡਸਟਰੀ ਉਹ ਹੈ ਜਿਹੜੀ ਇਕ ਕਰੋੜ ਤੋਂ ਉਪਰ ਉਪਰ ਦੀ ਹੈ । ਮੈਂ ਕਹਿੰਦਾ ਹਾਂ ਕਿ ਪੰਜਾਬੀ ਕੰਮ ਕੀਤੇ ਬਗੈਰ ਨਹੀਂ ਰਹਿ ਸਕਦਾ ਇਸ ਵਾਸਤੇ ਉਸ ਨੇ ਛੋਟੀਆਂ ਇੰਡਸਟਰੀਆਂ ਲਾਈਆਂ ਹਨ ਲੇਕਿਨ ਉਸ ਦਾ ਕੋਈ ਭਵਿੱਖ ਨਹੀਂ ਹੈ ਮੈਂ ਤੁਹਾਨੂੰ ਕਿੱਲਾਂ ਦੀਆਂ ਮਸ਼ੀਨਾਂ ਦੀ ਮਿਸਾਲ ਦਿੰਦਾ ਹਾਂ । ਇਹ ਮਸ਼ੀਨਾਂ ਪਹਿਲੇ ਦੋ ਜਾਂ ਢਾਈ ਹਜ਼ਾਰ ਰੁਪਿਆਂ ਦੀ ਇਕ ਵਿਕਦੀ ਸੀ ਲੇਕਿਨ ਅਜ ਕੋਈ ਛੇ ਸੌ ਰੁਪਏ ਨੂੰ ਲੈਣ ਲਈ ਤਿਆਰ ਨਹੀਂ ਕਿਉਂਕਿ ਉਸ ਦੀ ਕਵਾਲਿਟੀ ਘਟਿਆ ਹੋ ਗਈ ਹੈ । (ਆਵਾਜ਼ਾਂ ਤੁਹਾਡੀ ਆਵਾਜ਼ ਚੰਗੀ ਤਰ੍ਹਾਂ ਨਹੀਂ ਸੁਨਾਈ ਦਿੰਦੀ ) ਮੈਂ ਵਿਧਾਨ ਸਭਾ ਦੇ ਸੈਕਟਰੀ ਸਾਹਿਬ, ਨੂੰ ਕਹਾਂਗਾ ਕਿ ਉਹ ਏਥੇ ਦੋ ਤਿੰਨ ਮਾਈਕ ਲਗਵਾ ਦੇਣ ਕਿਉਂਕਿ ਮੈਂ ਸਾਰੇ ਹਾਊਸ ਨੂੰ ਐਡਰੈਸ ਕਰਨਾ ਹੁੰਦਾ ਹੈ । ਇਸ ਵੇਲੇ ਜੇ ਮੈਂ ਇਕ ਪਾਸੇ ਵਲ ਧਿਆਨ ਕਰਦਾ ਹਾਂ ਤਾਂ ਦੂਸਰੇ ਬੰਨੇ ਵਲ ਨਹੀਂ ਸੁਣਾਈ ਦਿੰਦਾ । ਹਾਂ ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਤਕ ਅਸੀਂ ਪੰਜਾਬ ਦੇ ਵਿਚ precision ਨਹੀਂ ਲਿਆਉਂਦੇ ਉਦੋਂ ਤਕ ਮੈਂ ਸਮਝਦਾ ਹਾਂ ਪੂਰੀ ਤਰੱਕੀ ਨਹੀਂ ਹੋ ਸਕਦੀ । ਇਕ ਰੁਪਏ ਦਾ ਲੋਹਾ ਲਾ ਕੇ ਜੇ ਸੌ ਰੁਪਏ ਦਾ ਮਾਲ ਨਾ ਨਿਕਲੇ ਤਾਂ ਤਰੱਕੀ ਨਹੀਂ ਹੋ ਸਕਦੀ । ਮੈਂ ਕਹਿੰਦਾ ਹਾਂ ਕਿ ਤੁਸੀਂ ਸ਼ਰਕਾਰ ਨੂੰ ਨਿਰਾ ਗਾਲਾਂ ਕਢਣ ਤੇ ਹੀ ਨਾ ਰਹੋ ਤੁਸੀਂ ਇਹ ਕੋਸ਼ਿਸ਼ ਕਰੋ ਕਿ ਜਿਹੜਾ ਯੂਨਟ ਸਵਿਟਜ਼ਰਲੈਂਡ ਦੇ ਨਾਲ ਰਲ ਕੇ ਖੁਲਣਾ ਹੈ ਉਹ ਪੰਜਾਬ ਨੂੰ ਮਿਲੇ । ਅਸੀਂ ਸਰਵੇ ਕਰਾਕੇ ਦੇਖਿਆ ਹੈ ਕਿ ਪੰਜਾਬ ਦੇ ਵਿਚੋਂ ਕੋਈ ਚੀਜ਼ ਮਿਲੇ । ਅਸੀਂ ਜਵਾਲਾਜੀ, ਆਦਮਪੁਰ ਅਤੇ ਹੋਸ਼ਿਆਰਪੁਰ ਦੀਆਂ ਖੱਡਾਂ ਦੇ ਵਿਚ ਚੰਗੀ ਤਰ੍ਹਾਂ ਖੋਜ ਕਰਵਾਕੇ ਦੇਖੀ ਹੈ ਉਥੇ ਕਿਥੇ ਥੋੜੀ ਜਿਹੀ ਗੈਸ ਨਿਕਲਦੀ ਹੈ ਬਾਕੀ ਪਤਾ ਨਹੀਂ ਕਿਥੇ ਚਲੀ ਜਾਂਦੀ ਹੈ । ਮੈਨੂੰ ਆਸ ਸੀ ਕਿ ਜੇ ਗੈਸ ਜ਼ਿਆਦਾ ਮਿਲ ਜਾਵੇ ਤਾਂ 50 ਕਰੋੜ ਦਾ ਕਾਰਖਾਨਾ ਮਿਲ ਜਾਵੇਗਾ ਲੇਕਿਨ ਉਨ੍ਹਾਂ ਨੂੰ ਜਿਹੜਾ raw material ਚਾਹੀਦਾ ਹੈ ਉਹ ਮੈਂ ਟਿਲ ਲਾ ਕੇ ਵੀ ਨਹੀਂ ਦੇ ਸਕਦਾ । ਮੈਂ ਉਨ੍ਹਾਂ ਨੂੰ ਕਿਹਾ ਕਿ ਜੇ ਤੁਸੀਂ ਪਾਣੀ ਦੇ

ਵਿਚੋਂ ਹਾਈਡਰੋਜਨ ਕਢ ਕੇ ਕੋਈ ਚੀਜ਼ ਬਣਾ ਸਕਦੇ ਹੋ ਤਾਂ ਮੈਂ ਉਸ ਦਾ ਇੰਤਜ਼ਾਮ ਕਰ ਸਕਦਾ ਹਾਂ ਕਿਉਂਕਿ ਮੇਰੇ ਕੋਲ ਦਰਿਆ ਬਹੁਤ ਹਨ । ਇਸ ਤੋਂ ਇਲਾਵਾ ਮੈਂ ਤੁਹਾਨੂੰ ਮਿਹਨਤ ਕਰਨ ਵਾਲੇ ਪੰਜਾਬੀ ਦੇ ਸਕਦਾ ਹਾਂ । ਮੈਂ ਕਹਿੰਦਾ ਹਾਂ ਪੰਜਾਬੀ ਮਿਹਨਤ ਕਰਦੇ ਹਨ ਔਰ ਚੀਜ਼ਾਂ ਤਿਆਰ ਵੀ ਕਰਦੇ ਹਨ ਲੇਕਿਨ ਬਾਅਦ ਵਿਚ ਜਦੋਂ ਕੰਮ ਚਲਣ ਲਗ ਪੈਂਦਾ ਹੈ ਤਾਂ ਇਹ ਘਟਿਆ ਚੀਜ਼ਾਂ ਬਣਾਉਣੀਆਂ ਸ਼ੁਰੂ ਕਰ ਦਿੰਦੇ ਹਨ । ਪਾਣੀਪਤ ਦੇ ਵਿਚ ਉੱਨ ਦਾ ਕੰਮ ਸ਼ੁਰੂ ਹੋਇਆ ਉਨ੍ਹਾਂ ਨੇ ਖਰਾਬ ਮਾਲ ਤਿਆਰ ਕਰਨਾ ਸ਼ੁਰੂ ਕਰ ਦਿੱਤਾ, ਏਸੇ ਤਰ੍ਹਾਂ ਮੈਂ ਕਿੱਲਾਂ ਦੀਆਂ ਮਸ਼ੀਨਾਂ ਦੀ ਮਸਾਲ ਦੇ ਚੁਕਾ ਹਾਂ । ਇਸ ਵਾਸਤੇ ਏਥੇ quality ਵਲ ਤਵੱਜੋ ਦੇਣ ਦੀ ਲੋੜ ਹੈ । ਮੇਰੇ ਇਕ ਦੋਸਤ ਨੇ ਕਿਹਾ ਸੀ ਕਿ ਤੁਸੀਂ 9 ਕਰੋੜ ਰੁਪਏ ਦਾ ਪਰੋਵੀਜ਼ਨ ਕੀਤਾ ਸੀ ਲੇਕਿਨ ਉਸ ਦੇ ਵਿਚੋਂ ਖਰਚ ਸਿਰਫ 4 ਕਰੋੜ ਹੀ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਗਲਤ ਆਂਕੜੇ ਲਏ ਹਨ । ਉਹ ਸਾਰਾ 8 ਕਰੋੜ ਰੁਪਿਆ ਸੀ । ਉਸ ਦੇ ਵਿਚੋਂ ਇਕ ਕਰੋੜ 78 ਲਖ ਰੁਪਿਆ ਖਾਦੀ ਦਾ ਖਰਚ ਅਸੀਂ ਨਹੀਂ ਪਾਇਆ (ਸ਼ੋਰ) । ਪਲੈਨਿੰਗ ਕਮਿਸ਼ਨ ਨੇ ਸਾਨੂੰ 8 ਕਰੋੜ 81 ਲਖ ਰੁਪਿਆ ਦੇਣਾ ਮੰਨਿਆਂ ਸੀ । ਉਸ ਦੇ ਵਿਚੋਂ 6 ਕਰੋੜ 70 ਲਖ ਰੁਪਿਆ ਅਸੀਂ ਖਰਚ ਕੀਤਾ ਹੈ ਜਿਹੜਾ ਕਿ 76 ਫ਼ੀ ਸਦੀ ਬਣਦਾ ਹੈ । 24% ਸਾਡਾ ਕਸੂਰ ਸਮਝ ਲਉ ਪਰ ਇਹ ਸਾਡੇ ਵਸ ਦੀ ਗੱਲ ਨਹੀਂ ਸੀ । ਜਦੋਂ ਇਹ ਰੁਪਿਆ ਸਾਨੂੰ ਮਿਲਿਆ ਸੀ ਤਾਂ ਉਦੋਂ ਇਹ ਸ਼ਰਤ ਸੀ ਕਿ ਕੁਝ ਰੁਪਿਆ ਅਸੀਂ ਵਡੀਆਂ ਵਡੀਆਂ ਇੰਡਸਟਰੀਆਂ ਦੇ ਨਾਲ ਰਲ ਕੈ ਖਰਚ ਕਰਨਾ ਹੈ । ਲੇਕਿਨ ਬਾਅਦ ਵਿਚ ਸਾਨੂੰ ਵਡੀਆਂ ਇੰਡਸਟਰੀਆਂ ਨਹੀਂ ਮਿਲ ਸਕੀਆਂ ਫੇਰ ਅਸੀਂ ਉਨ੍ਹਾਂ ਨੂੰ ਇਹ ਕਿਹਾ ਕਿ ਇਹੋ ਰੁਪਿਆ ਸਾਨੂੰ ਛੋਟੀ Industry ਤੇ ਖਰਚ ਕਰਨ ਦੀ ਅਜਾਜ਼ਤ ਦਿੱਤੀ ਜਾਵੇ ਲੇਕਿਨ ਉਨ੍ਹਾਂ ਨੇ ਨਾ ਕਰ ਦਿੱਤੀ ਔਰ ਉਹ ਰੁਪਿਆ ਵਾਪਸ ਮੰਗ ਲਿਆ । ਇਸ ਤੋਂ ਇਲਾਵਾ ਕੁਝ ਰੁਪਿਆ quality marking ਅਤੇ import ਲਈ ਰਖਿਆ ਸੀ । ਲੇਕਿਨ ਜਦੋਂ ਖਰਚ ਕਰਨ ਦਾ ਵੇਲਾ ਆਇਆ ਤਾਂ ਹਿੰਦ ਸਰਕਾਰ ਕਹਿਣ ਲਗੀ ਕਿ ਤੁਸੀਂ ਕੋਈ ਚੀਜ਼ import ਨਹੀਂ ਕਰ ਸਕਦੇ ਕਿਉਂਕਿ foreign exchange ਦੀ ਹਾਲਤ ਖਰਾਬ ਹੈ । ਹੁਣ ਤੁਸੀਂ ਆਪ ਹੀ ਦਸੋ ਕਿ ਅਸੀਂ ਕਿਸ ਤਰ੍ਹਾਂ ਖਰਚ ਕਰ ਸਕਦੇ ਸੀ । ਸਪੀਕਰ ਸਾਹਿਬ, ਸਰਕਾਰ ਸਾਰੀ ਜਨਤਾ ਦੀ ਸਾਂਝੀ ਹੈ ਇਸ ਵਾਸਤੇ ਮੈਨੂੰ ਕਿਸੇ individual ਦਾ ਮਕਾਨ ਪਿਆਰਾ ਨਹੀਂ । ਮੈਨੂੰ ਸਰਕਾਰ ਦੇ ਮਕਾਨ ਬਹੁਤੇ ਪਿਆਰੇ ਹਨ । ਇਸ ਵਾਸਤੇ ਮੈਂ ਸਾਰਾ ਕੋਲਾ ਬਚਾ ਕੇ ਇਸ ਪਾਸੇ ਦੇਣਾ ਚਾਹੁੰਦਾ ਹਾਂ ਤਾਕਿ ਅਸੀਂ ਸਰਕਾਰੀ ਬਿਲਡਿੰਗਾਂ ਬਣਾ ਲਈਏ ਔਰ ਸਾਡਾ ਰੁਪਿਆ lapse ਨਾ ਹੋ ਜਾਵੇ 76% ਤੋਂ ਇਲਾਵਾ ਜਿਹੜੀਆਂ ਚੀਜ਼ਾਂ ਅਸੀਂ ਮਜਬੂਰੀ ਦੀ ਸ਼ਕਲ ਵਿਚ ਕਰ ਨਹੀਂ ਸਕੇ ਉਨ੍ਹਾਂ ਦੇ ਵਿਚ ਸਰਕਾਰ ਦਾ ਕੋਈ ਕਸੂਰ ਨਹੀਂ ਲੇਕਿਨ ਮੈਂ ਇਸ ਕਰਕੇ ਕਸੂਰ ਮੰਨਦਾ ਹਾਂ ਤਾਕਿ ਅਫਸਰਾਂ ਨੂੰ ਸ਼ਾਂਤੀ ਨਾ ਆਵੇ ਔਰ ਉਹ ਅਗਲੀ ਵਾਰੀ ਜ਼ਿਆਦਾ ਤੋਂ ਜ਼ਿਆਦਾ ਕੰਮ ਕਰਨ ਦੀ ਕੋਸ਼ਿਸ਼ ਕਰਨ । ਮੈਂ ਆਪਣੇ ਦੋਸਤਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਨੁਕਤਾਚੀਨੀ ਕਰਨ ਤੋਂ ਪਹਿਲਾਂ ਮੈਨੂੰ ਮਿਲ ਕੇ ਸਾਰੀ ਗੱਲ ਬਾਤ ਪੁਛ ਲਿਆ ਕਰੋ ਤਾਕਿ ਹਾਊਸ ਦਾ ਕੀਮਤੀ ਵਕਤ ਜ਼ਾਇਆ ਹੋਣ ਤੋਂ ਬਚਾਇਆ ਜਾ ਸਕੇ । ਹੁਣ ਤਕ ਤੁਸੀਂ ਤਜਵੀਜ਼ਾਂ

1.00 P. M.

ਕੋਈ ਨਹੀਂ ਦਸਦੇ ਰਹੇ ਬਲਕਿ ਸਰਕਾਰ ਨੂੰ ਨਿੰਦਦੇ ਹੀ ਰਹੇ ਹੋ । ਖੈਰ; ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਨੁਕਤਾਚੀਨੀ ਨਾ ਕਰੋ । ਮੈਂ ਚਾਹੁੰਦਾ ਹਾਂ ਕਿ ਤੁਹਾਡੀ ਨੁਕਤਾਚੀਨੀ ਵਿਚੋਂ ਵੀ ਕੋਈ ਚੰਗੀ ਚੀਜ਼ ਹੀ ਲਵਾਂ ਜੇ ਉਸ ਵਿਚੋਂ ਕੋਈ ਚੰਗੀ ਚੀਜ਼ ਲੱਭ ਕਿਉਂਕਿ ਇਸ ਵਿਚ ਮੇਰਾ ਵੀ ਭਲਾ ਹੈ ਅਤੇ ਮੇਰੇ ਦੇਸ਼ ਦਾ ਵੀ ਭਲਾ ਹੈ । ਜੇਕਰ ਤੁਹਾਡੀ

[ਮੁਖ ਮੰਤਰੀ]

ਕੋਈ Constructive ਨੁਕਤਾਚੀਨੀ ਹੋਵੇਗੀ ਤਾਂ ਮੈਂ ਹੋਰ ਚੁਸਤੀ ਨਾਲ ਸੇਵਾ ਕਰ ਸਕਾਂ ਗਾ। ਲੇਕਿਨ ਜੇਕਰ ਤੁਸੀਂ ਨੁਕਤਾਚੀਨੀ ਹੀ ਕਰਨੀ ਹੈ ਤਾਂ ਵੀ ਕੋਈ ਗੱਲ ਨਹੀਂ ਸਾਧ ਨੇ ਸੇਵਾ ਹੀ ਕਰੀ ਜਾਣੀ ਹੈ ਤੇ ਬਿਛੂ ਨੇ ਡੰਗ ਹੀ ਚਲਾਈ ਜਾਣਾ ਹੈ (ਹਾਸਾ) ਕੋਈ ਕਹਿੰਦਾ ਹੈ ਕਿ ਸਾਡੇ ਪੱਥਰ ਦਾ ਸ਼ੀਸ਼ਾ ਬਣਾਉ । ਸ਼ੀਸ਼ਾ ਵੀ ਬਣਾ ਦੇਵਾਂਗਾ ਪਰ ਮੈਨੂੰ ਪਤਾ ਕਰ ਦਿਉ, facts and figures ਦਿਉ, ਕਿਸੇ ਗਲਾਸ ਫੈਕਟਰੀ ਦਾ ਪਤਾ ਕਰ ਦਿਉ ਜਿਹੜੀ ਉਥੇ ਦਿਲਚਸਪੀ ਰਖਦੀ ਹੋਵੇ, ਅਤੇ ਇਸ ਕੰਮ ਲਈ ਜਿਥੇ ਜਾਣਾ ਚਾਹੁੰਦੇ ਹੋ ਮੈਂ ਭੇਜ ਦਿੰਦਾ ਹਾਂ ਪਰ ਖੁਦ ਕੁਛ ਹਿੰਮਤ ਵੀ ਤਾਂ ਕਰੋ ਐਵੇਂ ਸ਼ੋਰ ਨਾ ਪਾਈ ਜਾਉ (Interruptions) ਕਹਿੰਦੇ ਹਨ ਕਿ ਮੈਂ ਸਰਵੇ ਨਹੀਂ ਕਰਦਾ । ਸਰਵੇ ਤਾਂ ਮੈਂ ਕਰਾ ਹੀ ਰਿਹਾ ਹਾਂ ਅਤੇ ਬਹੁਤ ਸੂਏ ਚੋਭੇ ਹਨ ਪਰ ਜੇ ਤੁਹਾਤੀ ਧਰਤੀ ਵਿਚੋਂ ਪੱਥਰ ਹੀ ਨਿਕਲਣ ਤਾਂ ਮੈਂ ਕੀ ਕਰਾਂ.....

**ਬਾਬੂ ਬਚਨ ਸਿੰਘ**: ਤੁਹਾਡੀ ਕਿਸਮਤ ਵਿਚ ਪੱਥਰ ਹੀ ਹਨ (ਹਾਸਾ)

**ਮੁਖ ਮੰਤਰੀ**: ਤੁਹਾਡੇ ਨਾਲੋਂ ਮੇਰੀ ਕਿਸਮਤ ਚੰਗੀ ਹੋ ਹੈ । ਜੇ ਮੈਂ ਪੰਡਤ ਜੀ ਨੂੰ ਕਹਿੰਦਾ ਹਾਂ ਕਿ ਜੇਕਰ glass ਬਣ ਸਕਦਾ ਹੈ ਤਾਂ ਦਿਲਚਸਪੀ ਲਉ । ਮੈਂ ਆਦਮੀ ਭੇਜ ਦੇਵਾਂਗਾ, ਤੁਹਾਡੇ ਪੱਥਰ ਰੇਤ ਦਾ chemical examination ਕਰਾਂ ਦੇਵਾਂਗਾ ਪਰ ਕੋਈ ਪਤਾ ਤਾਂ ਕਰੋ ਅਤੇ ਜੇਕਰ ਕੋਈ ਚੰਗਾ ਆਦਮੀ ਇਸ ਕੰਮ ਦਾ expert ਦਿਲਚਸਪੀ ਰਖਦਾ ਹੈ ਤਾਂ ਮੇਰੇ ਕੋਲ ਲਿਆਉ ਸਰਕਾਰ ਸਾਰਾ ਖਰਚ ਕਰੇਗੀ, ਪੂਰੀ ਇਮਦਾਦ ਦੇਵੇਗੀ । ਤੁਸੀਂ 154 ਮੈਂਬਰ ਹੋ । ਪੰਜਾਂ ਪੰਜਾਂ ਛੇਆਂ ਛੇਆਂ ਦੀਆਂ ਟੋਲੀਆਂ ਬਣਾ ਲਉ ਅਤੇ ਸਰਕਾਰ ਨੂੰ ਕਹਿ ਦਿਉ ਕਿ ਅਸੀਂ ਫਲਾਣੀ ਫਲਾਣੀ ਫੈਕਟਰੀ ਫਲਾਣੀ ਫਲਾਣੀ State ਵਿਚ ਵੇਖਣ ਜਾਣਾ ਹੈ ਕਿਰਾਇਆ ਦੇ ਦੇਵਾਂਗੇ । Study ਕਰਕੇ ਆ ਜਾਉ ਅਤੇ ਫੇਰ ਸਾਨੂੰ ਦਸੋ ਕਿ ਕੀ ਕਰੀਏ ਮੈਂ ਸਾਰੀ ਇਮਦਾਦ ਦੇਵਾਂ ਗਾ । ਲੇਕਿਨ ਆਪ ਵੀ ਘੁਮੋ ਫਿਰੋ ਤੇ ਹਿੰਮਤ ਕਰੋ ਮੇਰੇ ਜ਼ਿਮੇ ਹੀ ਕਿਉਂ ਸਾਰੀ ਗੱਲ ਪਾਉਂਦੇ ਹੋ । ਸ਼ਾਇਦ ਤੁਹਾਡੀ ਸਮਝ ਮੇਰੀ ਸਮਝ ਨਾਲੋਂ ਜ਼ਿਆਦਾ ਹੋਵੇ (ਹਾਸਾ) । ਮੈਂ ਅਰਜ਼ ਕਰਦਾ ਹਾਂ ਕਿ ਸਾਰੀਆਂ ਚੀਜ਼ਾਂ ਨੂੰ ਸੋਚੋ study ਕਰੋ ਅਤੇ ਫੇਰ ਠੋਸ suggestions ਦਿਉ। ਜੇ ਫੇਰ ਮੈਂ ਕੁਛ ਨ ਕਰਾਂ ਤਾਂ ਉਲਾਂਭਾ ਦਿਉ । ਮੈਨੂੰ ਤੁਸੀਂ profitable concern ਸਾਬਤ ਕਰੋ ਕੋਈ interested ਪਾਰਟੀ ਲਿਆਉ ਅਸੀਂ ਸਭ ਕੁਛ ਕਰਾਂਗੇ risk ਵੀ ਲਵਾਂਗੇ ਕਿਉਂਕਿ risk ਤੋਂ ਬਗੈਰ ਤਾਂ ਕੋਈ ਫਾਇਦਾ ਨਹੀਂ ਹੁੰਦਾ । ਤੁਸੀਂ ਵੀ ਉੱਦਮ ਕਰੋ 6 ਮਹੀਨਿਆਂ ਬਾਅਦ ਫੇਰ ਇਕਠੇ ਹੋਵਾਂਗੇ ਤਾਂ ਫੇਰ ਐਟਮ ਬੰਬ ਹੀ ਨਾ ਸੁਟਿਓ (ਹਾਸਾ) ਕੋਈ ਠੋਸ ਤਜਵੀਜ਼ਾਂ ਲੈ ਕੇ ਆਇਉ । ਮੈਂ ਤਾਂ ਹਿੰਦ ਸਰਕਾਰ ਨੂੰ ਵੀ ਕਿਹਾ ਸੀ ਕਿ ਆਪਣਾ Geological Department ਮੈਨੂੰ ਦੇ ਦਿਉ ਅਤੇ ਯੂਨੀਵਰਸਟੀ ਨੂੰ ਵੀ ਕਿਹਾ ਸੀ ਕਿ ਤੁਸੀਂ ਆਪਣੇ Geological Department ਦੇ students ਨੂੰ study ਕਰਨ ਲਈ ਭੇਜੋ ਤਾਕਿ ਜੇਕਰ ਕੁਝ ਲਭਦਾ ਹੈ ਤਾਂ ਪਹਾੜਾਂ ਵਿਚੋਂ ਕੁਝ ਲਭਣ । ਮੈਂ ਸਾਰਾ ਖਰਚ ਦੇਵਾਂਗਾ । ਕਹਿੰਦੇ ਹਨ ਹਿਮਾਲੀਆ ਵਿਚ ਤੇਲ ਬਹੁਤ ਹੈ, ਸ਼ਿਵਾਲਕ ਵਿਚ ਗੈਸ ਬਹੁਤ ਹੈ । ਭਾਈ ਮੈਂ ! ਕਦੋਂ ਕਹਿੰਦਾ ਹਾਂ ਕਿ ਨਹੀਂ ਹੈ । ਪਰ ਇਹ ਹਿਮਾਲੀਆ ਜੋ ਕੰਧ ਬਣਾ ਕੇ ਖੜਾ ਹੈ ਤੇਲ ਦੂਜੇ ਪਾਸੇ ਦੇ ਦਿੰਦਾ ਹੈ ਅਤੇ ਤੁਹਾਨੂੰ ਦਰਿਆਵਾਂ ਵਿਚ ਮਿਟੀ ਭੇਜ ਰਿਹਾ ਹੈ ਅਤੇ ਸ਼ਿਵਾਲਕ ਰੇਤ ਮਿਟੀ ਭੇਜ ਭੇਜ ਕੇ ਸਵਾਂ ਨੂੰ ਚੌੜਾ ਕਰ ਰਿਹਾ ਹੈ ਪਰ ਗੈਸ ਕੋਈ ਨਹੀਂ ਦਿੰਦਾ। ਮੈਂ ਵੀ ਮੰਨਦਾ ਹਾਂ ਕਿ ਗੈਸ ਵੀ ਬਹੁਤ ਹੈ ਪੈਟਰੋਲ ਵੀ ਬਹੁਤ ਹੈ ਪਰ ਜਿਹੜੇ ਅਸੀਂ

ਧਰਤੀ ਵਿਚ ਸੂਏ ਠੋਕ ਰਹੇ ਹਾਂ ਉਨ੍ਹਾਂ ਨਾਲ ਤਾਂ ਕੁਛ ਨਹੀਂ ਨਿਕਲਦਾ ਪਰ ਕੋਸ਼ਸ਼ ਅਸੀਂ ਵਧੇਰੀ ਕਰ ਰਹੇ ਹਾਂ । ਪਤਾ ਨਹੀਂ ਭੂਚਾਲ ਆਉਣ ਨਾਲ ਜਿਸ ਚੀਜ਼ ਦੀ ਗੈਸ ਤੇ ਤੇਲ ਬਣਦਾ ਹੈ ਉਸ ਵਿਚ displacement ਹੋਈ ਹੈ । ਕਿਤੇ ਨਜ਼ਦੀਕ ਮਿਲ ਜਾਂਦਾ ਹੈ ਕਿਤੇ ਮਿਲਦਾ ਹੀ ਨਹੀਂ ਹੈ । ਇਹ ਤਾਂ ਧਰਤੀ ਦੀ ਰਗ ਹੈ । Scientific ਤਰੀਕੇ ਨਾਲ ਸਰਕਾਰ ਜੋ ਕੁਝ ਕਰ ਸਕਦੀ ਹੈ ਕਰ ਰਹੀ ਹੈ । ਅਸਟ ਗੁਹੀਆਂ ਮਨਾ ਕੇ ਜੇ ਕਰ ਤੁਸੀਂ ਕੁਛ ਕਰ ਸਕਦੇ ਹੋ ਤਾਂ ਤੁਸੀਂ ਵੀ ਕਰਕੇ ਵੇਖ ਲਉ (ਹਾਸਾ) ਸ਼ਾਇਦ ਤੁਹਾਨੂੰ ਛੇਤੀ ਕਾਮਯਾਬੀ ਮਿਲੇ । Timber ਠੀਕ ਹੈ ਵਧੇਰੀ ਹੈ ਪਰ ਇਸਦੀਆਂ ਕੀ ਚੀਜ਼ਾਂ ਬਣ ਸਕਦੀਆਂ ਹਨ ਤੁਸੀਂ ਪਤਾ ਕਰ ਕੇ ਦਸ ਦਿਉ ਕਿ ਕਿਹੜੀ industry ਲਗ ਸਕਦੀ ਹੈ । ਤੁਸੀਂ study ਕਰੋ ਕਿਰਾਇਆ ਮੈਂ ਦੇ ਦੇਵਾਂ ਗਾ ਪਰ ਤੁਸੀਂ ਦਿਲਚਸਪੀ ਲਉ ਅਤੇ ਖੋਜ ਕਰ ਕੇ ਦਸੋ । ਜਿਹੜੇ ਸਰਵੇ ਦੀ ਤੁਸੀਂ ਗੱਲ ਕਰਦੇ ਹੋ ਉਹ ਵੀ ਹੋ ਰਿਹਾ ਹੈ । ਇਹ ਜੰਗਲਾਤ ਦੀ ਰਿਪੋਰਟ ਮੇਰੇ ਕੋਲ ਹੈ ਉਨ੍ਹਾਂ ਨੇ ਖੋਜ ਕੀਤੀ ਹੈ ਕਿ ਯੂਕਲਿਪਟਸ ਦਾ ਦਾ ਦਰਖਤ ਬਹੁਤ ਕਾਰਆਮਦ ਹੈ । ਇਹ ਲੰਬਾ ਵੀ ਬਹੁਤ ਛੇਤੀ ਹੋ ਜਾਂਦਾ ਹੈ । ਇਸਦੀਆਂ ਜੜ੍ਹਾਂ ਬਹੁਤ ਲੰਬੀਆਂ ਹੁੰਦੀਆਂ ਹਨ ਅਤੇ ਸੇਮ ਦੇ ਪਾਣੀ ਨੂੰ ਖਿਚਲੈਂਦੀਆਂ ਹਨ । ਦੂਜੇ ਦੇਸ਼ਾਂ ਵਿਚ ਜਿਥੇ salive water ਹੁੰਦਾ ਹੈ ਉਥੇ ਲਗਾਂਦੇ ਹਨ । ਤੁਸੀਂ ਇਕ ਕਾਗਜ਼ ਦੇ ਕਾਰਖਾਨੇ ਦੀ ਗਲ ਕਰਦੇ ਹੋ ਜੇ ਕਰ ਇਸ ਨੂੰ ਲਾ ਦਿਉ ਤਾਂ ਕਈ ਕਾਗਜ਼ ਦੇ ਕਾਰਖਾਨੇ ਚਲ ਸਕਦੇ ਹਨ । ਇਹ ਸਪਰੂਸ ਨਾਲੋਂ ਵੀ ਬਹੁਤ ਚੰਗਾ ਹੁੰਦਾ ਹੈ । ਯੂਕਲਿਪਟਸ ਦੇ ਤੇਲ ਦੀ industry ਵੀ ਚਲ ਸਕਦੀ ਹੈ । ਅਸੀਂ ਕਹਿੰਦੇ ਹਾਂ ਕਿ ਇਸ ਨੂੰ ਬੀਜੋ, ਪੈਸੇ ਵੀ ਦਿੰਦੇ ਹਾਂ । ਪੌਦੇ ਵੀ ਦਿੰਦੇ ਹਾਂ ਲੇਕਿਨ ਕੋਈ ਨਹੀਂ ਲਗਾਂਦਾ ਹੈ । ਮੈਂ ਕਾਂਗੜੇ ਦੇ ਭਾਈਆਂ ਨੂੰ ਕਹਿੰਦਾ ਹਾਂ ਕਿ ਤੁਸੀਂ ਜੋ ਆਲੇ ਦੁਆਲੇ ਦੀਆਂ ਗਲਾਂ ਕਰਦੇ ਹੋ ਉਥੇ ਜੜੀਆਂ ਬੂਟੀਆਂ ਹੀ ਪੈਦਾ ਕਰ ਲਉ । ਮਟਰ ਬੀਜੋ ਟਮਾਟਰ ਬੀਜੋ ਅਤੇ ਫੇਰ canning ਕਰੋ । ਇਸ ਤਰ੍ਹਾਂ ਸ਼ੋਰ ਪਾਉਣ ਨਾਲ ਤਾਂ ਕੁਝ ਨਹੀਂ ਬਣਨਾ ਕੁਝ ਅਮਲੀ ਕਦਮ ਉਠਾਉ । ਬੀਬੀ ਸਰਲਾ ਦੇਵੀ ਕਹਿੰਦੀ ਹੈ ਕਿ ਸਾਡੇ ਨਾਦੌਣ ਵਿਚ industrial estate ਬਣਾ ਦਿਉ । ਪੰਡਤ ਮੋਹਣ ਲਾਲ ਤੇ ਜੋਸ਼ ਸਾਹਿਬ ਵੀ ਪਹਾੜੀ ਆੜ ਲਈ industrial estate ਮੰਗਦੇ ਹਨ । ਜੇ ਸ਼ੌਕ ਹੈ ਤਾਂ 20 ਆਦਮੀ ਇਕੱਠੇ ਕਰ ਕੇ ਅਰਜ਼ੀ ਪਰਚਾ ਦਿਉ ਅਤੇ ਸਾਰੀ ਸਕੀਮ ਬਣਾ ਕੇ ਸਾਨੂੰ ਦਿਉ ਅਸੀਂ ਉਸ ਤੇ ਪੂਰਾ ਗ਼ੌਰ ਕਰਾਂਗੇ । ਜੇ ਕਰ ਸਕੀਮ ਕਾਰਆਮਦ ਹੋਈ ਤਾਂ ਫੇਰ ਅਸੀਂ ਤੁਹਾਡੇ ਮਗਰ ਮਗਰ ਭਜਾਂਗੇ ਕਿ ਆਉ industrial estate ਬਣਾਈਏ । ਪਰ ਸਾਡੇ ਪੱਲੇ ਤਾਂ ਕੁਝ ਪਾਉ । ਐਵੇਂ ਕਿਹੜੀ industrial estate ਬਣਾ ਦਈਏ । ਜੇ ਸਾਡੇ ਪੱਲੇ ਕੁਝ ਪਾਉਗੇ ਤਾਂ ਅਸੀਂ ਖ਼ੁਦ ਤੁਹਾਡੇ ਮਗਰ ਮਗਰ ਭਜਣਾ ਹੈ । ਜੇ ਕਰ ਬਗੈਰ study ਕੀਤੇ ਹੀ ਅਖਾਂ ਮੀਟ ਕੇ ਇਕ ਸਾਲ industrial estate ਬਣਾ ਦੇਵਾਂਗੇ ਤਾਂ ਦੂਜੇ ਸਾਲ ਤੁਸੀਂ ਕਹੋਗੇ ਕਿ ਉਥੇ ਹੁਣ ਉੱਲੂ ਬੋਲਦੇ ਹਨ । ਫੇਰ ਮੈਂ ਦੇਸ਼ ਦੀ ਸੇਵਾ ਕਰਾਂਗਾ ਜਾਂ ਤੁਹਾਡੇ ਉੱਲੂ ਉਡਾਵਾਂਗਾ (ਹਾਸਾ)

**Comrade Shamsher Singh Josh :** We are saying this in right earnest.

**ਮੁਖ ਮੰਤਰੀ:** ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ 15/20 ਪਾਰਟੀਆਂ ਬਣਾਕੇ ਸਾਰੀ study ਕਰੋ ਅਤੇ ਸਕੀਮਾਂ ਬਣਾ ਕੇ ਦਿਉ । ਮੈਂ ਤੁਹਾਡੇ ਮਗਰ ਮਗਰ ਭਜਾਂਗਾ ਕਿ ਆਉ industrial estate ਬਣਾ ਕੇ ਦੇਵਾਂ ਲੇਕਿਨ ਮੇਰੇ ਹਥ ਵਿਚ ਤਾਂ ਕੁਝ ਦਿਉ, ਫੋਕੇ ਫਾਇਰ ਹੀ ਨਾ ਕਰੋ । (Interruption by Shri Balramji Dass Tandan).

ਉਹ ਵਾਕਿਆ ਵੀ ਚੇਤੇ ਕਰਾਉਂਦਾ ਹਾਂ ਜਦੋਂ 26 ਜੁਲਾਈ, 1938 ਨੂੰ ਅਜਨਾਲੇ ਦੇ ਥਾਣੇ ਅਗੇ ਲਾਠੀ ਚਾਰਜ ਹੋਇਆ ਸੀ ਅਤੇ ਜਦੋਂ ਉਨ੍ਹਾਂ ਨੂੰ ਧੱਕਾ ਦੇ ਕੇ ਛੱਪੜ ਵਿਚ ਸੁਟ ਦਿਤਾ ਸੀ ਅਤੇ ਮੀਰ ਮਕਬੂਲ ਦੇ ਗੁੰਡਿਆਂ ਨੇ ਤੇ ਪੁਲਿਸ ਵਾਲਿਆਂ ਨੇ ਕੀ ਕੁਝ ਕੀਤਾ ਸੀ। ਇਸ ਲਈ ਪੰਜਾਬ ਦੇ ਕਿਸਾਨ ਤੁਹਾਡੇ ਕੋਲੋਂ ਮੰਗ ਕਰਦੇ ਹਨ ਕਿ ਉਨ੍ਹਾਂ ਤੇ ਇਕੋ ਇਕ ਟੈਕਸ income ਟੈਕਸ ਦੇ ਤਰੀਕੇ ਨਾਲ ਲਗਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਖੁਦ ਮੁੱਖ ਮੰਤਰੀ ਕਿਹਾ ਕਰਦੇ ਸਨ। ਵਪਾਰੀਆਂ ਤੇ ਤਾਂ 3,200 ਦੀ ਜਾਂ 3,600 ਦੀ ਕੋਈ ਨਾ ਕੋਈ ਹਦ ਹੈ ਲੇਕਿਨ ਜੇਕਰ ਅਸੀਂ ਇਕ ਮਰਲਾ ਵੀ ਬੀਜੀਏ ਤਾਂ ਵੀ ਟੈਕਸ ਲਗਦਾ ਹੈ ਅਤੇ ਕੋਈ ਹਦ ਨਹੀਂ ਹੈ। ਪਿਛਲੇ ਸਾਲ 22 ਮਾਰਚ ਨੂੰ ਜਦੋਂ ਅਸੀਂ ਟੈਕਸ ਸਬੰਧੀ ਇਸ ਅਸੈਂਬਲੀ ਸਾਹਮਣੇ ਆਏ ਸੀ ਤਾਂ ਸਾਡਾ ਸਵਾਗਤ ਲਾਠੀਆਂ ਅਤੇ ਗੈਸਾਂ ਨਾਲ ਕੀਤਾ ਗਿਆ ਸੀ। ਮੈਂ ਉਨ੍ਹਾਂ ਨੂੰ ਚੇਤੇ ਕਰਾਉਂਦਾ ਹਾਂ ਕਿ ਤੁਸੀਂ ਆਪਣੀਆਂ ਲਾਠੀਆਂ ਤੇ ਗੈਸਾਂ ਨੂੰ 1938 ਦੀਆਂ ਲਾਠੀਆਂ ਤੇ ਗੈਸਾਂ ਨਾਲ ਜੋੜੋ ਅਤੇ ਉਨ੍ਹਾਂ ਨੂੰ ਮੈਂ ਉਨ੍ਹਾਂ ਦੇ ਸ਼ਬਦ ਦੋਹਰਾ ਕੇ ਹੀ ਕਹਿੰਦੇ ਹਾਂ ਕਿ ਇਹ ਸਰਕਾਰ ਅਜ ਵੀ ਨਹੀਂ ਤੇ ਕਲ੍ਹ ਵੀ ਨਹੀਂ। ਮੈਂ ਮੁੱਖ ਮੰਤਰੀ ਜੀ ਨੂੰ ਉਨ੍ਹਾਂ ਦਾ 1952 ਦਾ ਭਾਸ਼ਨ ਚੇਤੇ ਕਰਾਉਂਦਾ ਹਾਂ ਜਦੋਂ ਉਹ ਮੁੱਖ ਮੰਤਰੀ ਨਹੀਂ ਸਨ ਅਤੇ ਸ਼ਾਇਦ ਮਨਿਸਟਰ ਵੀ ਨਹੀਂ ਸਨ। ਉਨ੍ਹਾਂ ਨੇ ਕਿਹਾ ਸੀ

> ".........To ask the people, for example, the people of Hariana to pay a betterment fee because their lands have improved due to the supply of water from Bhakra Dam, is in fact to do a great injustice to them. The Government is entitled to charge only Abiana from such persons and nothing more than that. If an hon. Minister or a parliamentary Secretary argues that because Bhakra Dam has been constructed by loan money there is justification for realizing betterment fee I would say that this argument is absolutely devoid of any sense. Such a levy is against all principles. At the most what the Government should do is this that it may charge the owners of lands concernd advance Abiana for two or three years and the same may be refunded to the people after the loans incurred on the project have been paid off. But, there is absolutely no justification for an additional levy. And in case any Minister, the Chief Minister or the Cabinet as a whole stands committed to the Central Government. in this connection. I can only say that they have done a most improper act. At any rate I do not find even an iota of sense in this levy. I most respectfully ask, is an additional fee charged from the owner of a house who is given an electric connection because his house becomes more comfortable or is the proprietor of a brick kiln entitled to charge a betterment fee from a house,owner who has built a pucca house by the use of bricks from his kiln ? All this is absurd. The only thing that the Government should do is, as I have already suggested that it should charge the landowners concerned advance Abiana for two or three years ............"

ਮੈਂ ਮੁਖ ਮੰਤਰੀ ਸਾਹਿਬ ਦੀ ਸਪੀਚ ਤੁਹਾਡੇ ਸਾਹਮਣੇ ਰਖੀ ਹੈ। ਪੰਜਾਬ ਦੀ ਕਿਸਾਨੀ ਉਤੇ ਜਿਹੜੀ ਟੈਕਸ ਦੀ ਨੀਤੀ ਹੈ ਉਸ ਦੀ ਵਿਆਖਿਆ ਕੀਤੀ ਹੈ। ਮਾਲੀਆ ਲਾਉਣ ਦਾ ਢੰਗ ਹੁਣ ਵੀ ਅੰਗਰੇਜ਼ ਦੇ ਵੇਲੇ ਦਾ ਹੈ। ਉਸ ਢੰਗ ਨੂੰ ਬਦਲਣਾ ਚਾਹੀਦਾ ਹੈ। ਪੰਜਾਬ ਦੀ ਕਿਸਾਨੀ ਉਤੇ ਇਕੋ ਟੈਕਸ ਲਾਉਣ ਦੀ ਨੀਤੀ ਅਪਣਾਉਣੀ ਚਾਹੀਦੀ ਹੈ। ਮੈਂ ਅਫਸੋਸ ਨਾਲ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਇਸ ਪਾਸੇ ਕੋਈ ਕਦਮ ਨਹੀਂ ਚੁਕਦੀ। ਪਿਛੇ ਪੰਜਾਬ ਅਸੈਂਬਲੀ ਨੇ ਇਕ ਮਤਾ ਪਾਸ ਕੀਤਾ ਸੀ ਕਿ ਜਿਹੜੇ 5 ਰੁਪਏ ਮਾਲੀਆ ਦਿੰਦੇ ਹਨ ਉਹ ਛਡ ਦਿਤਾ ਜਾਏਗਾ। ਪਤਾ ਨਹੀਂ ਉਸ ਤੇ ਅਮਲ ਕਿਉਂ ਨਹੀਂ ਹੋ ਰਿਹਾ। ਮੁੱਖ ਮੰਤ੍ਰੀ ਜੀ ਕਈ ਪਿੰਡਾਂ ਵਿਚ ਗਏ। ਉਥੇ ਉਨ੍ਹਾਂ ਨੇ ਕਿਹਾ ਕਿ ਜਿਸ ਦੀ 5 ਏਕੜ ਜ਼ਮੀਨ ਹੈ ਉਸ ਦਾ ਮਾਲੀਆ ਮੁਆਫ ਕਰ ਦਿਆਂਗੇ। ਇਹ ਮਾਲੀਆ ਪੰਜਾਬ ਦੇ ਕਿਸਾਨਾਂ ਤੋਂ ਲਿਆ ਜਾਂਦਾ ਹੈ। ਇਹ ਪੰਜਾਬ ਦੀ ਕਿਸਾਨੀ ਦੀ ਆਵਾਜ਼ ਸੀ। ਪੰਜਾਬ ਦੀ ਕਿਸਾਨੀ ਪੰਜਾਬ ਦੇ ਖਜ਼ਾਨੇ ਨੂੰ ਭਰਦੀ

[ ਕਾਮਰੇਡ ਮੱਖਣ ਸਿੰਘ ਤਰਸਿੱਕਾ [

ਹੈ । ਉਨ੍ਹਾਂ ਤੇ ਮਾਲੀਆ, ਆਬੀਆਨਾ ਅਤੇ ਹੋਰ ਟੈਕਸ ਲਗਾਏ ਜਾਂਦੇ ਹਨ । ਇਹ ਸਾਰੇ ਟੈਕਸ ਪੰਜਾਬ ਦੇ ਕਿਸਾਨਾਂ ਤੇ ਪੈਂਦੇ ਹਨ । ਸਰਕਾਰ ਇਸ ਪਾਸੇ move ਨਹੀਂ ਹੋਈ । ਪਿਛਲੇ ਦੋ ਸਾਲ ਤੋਂ ਪੰਜਾਬ ਦੇ ਕਿਸਾਨਾਂ ਤੇ ਬੈਟਰਮੈਂਟ ਲੈਵੀ ਲਾਗੂ ਕਰ ਦਿਤੀ ਗਈ । struggle ਚਲੀ, ਦੱਸ ਤੋਂ ਵਧ ਮਾਵਾਂ ਭੈਣਾਂ ਸ਼ਹੀਦ ਹੋਈਆਂ । ਚਾਹੀਦਾ ਸੀ ਕਿ ਇਸ ਤੇ ਵਿਚਾਰ ਕੀਤੀ ਜਾਂਦੀ । ਪੰਜਾਬ ਸਰਕਾਰ ਇਸ ਤੇ ਮਜਬੂਰ ਹੋਈ । 25 ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ । ਪਤਾ ਨਹੀਂ ਉਸ ਕਮੇਟੀ ਦੀ ਰਿਪੋਰਟ ਕਿਥੇ ਹੈ । ਉਸ ਦੀਆਂ ਸਿਫ਼ਾਰਸ਼ਾਂ ਕਿਉਂ ਨਹੀਂ ਲਾਗੂ ਕੀਤੀਆਂ ਗਈਆਂ । ਇਸ ਕਰਕੇ ਅੱਜ ਕਿਸਾਨਾਂ ਵਿਚ ਗੁਸਾ ਤੇ ਰੋਹ ਹੈ । ਉਹ ਸਾਰੀਆਂ ਸਿਫਾਰਸ਼ਾ ਮੇਰੇ ਕੋਲ ਪਹੁੰਚੀਆਂ ਹਨ । ਮੈਂ ਹੈਰਾਨ ਹਾਂ ਮੁਖ ਮੰਤਰੀ ਸਾਹਿਬ ਦੇ ਬਹੁਤ ਸਾਰੇ ਦੋਸਤ ਇਸ ਵਿਚ ਸਨ, ਦੋ ਮੈਂਬਰ ਆਪੋਜ਼ੀਸ਼ਨ ਦੇ ਸਨ, ਹੁਣ ਤੇ ਸਮਝ ਲਉ । ਸਰਦਾਰ ਦਰਬਾਰਾ ਸਿੰਘ ਕਾਂਗਰਸ ਪਰਧਾਨ ਉਸ ਕਮੇਟੀ ਦੇ ਪਰਧਾਨ ਸਨ । ਮੇਰੇ ਕੋਲ ਉਹ ਰਿਪੋਰਟ ਹੈ । ਉਹ ਹਾਊਸ ਵਿਚ ਨਹੀਂ ਲਿਆਂਦੀ ਗਈ । ਇਹ ਬੜੀਆਂ ਚੰਗੀਆਂ ਸਿਫਾਰਸ਼ਾਂ ਹਨ । ਦਸਿਆ ਹੈ ਕਿ ਬੈਟਰਮੈਂਟ ਲੈਵੀ ਕਿਸ ਤਰੀਕੇ ਨਾਲ ਹਟਾਈ ਜਾ ਸਕਦੀ ਹੈ, ਕਿਸਾਨਾ ਨੂੰ ਇਸ ਤੋਂ ਬਚਾਇਆ ਜਾ ਸਕਦਾ ਹੈ । ਕਿਸ ਤਰ੍ਹਾਂ ਪਹਿਲਾਂ 103 ਕਰੋੜ, 50 ਕਰੋੜ ਤੇ ਫਿਰ 33 ਕਰੋੜ ਇਸ ਦੀ ਆਮਦਨ ਦਿਖਾਈ ਗਈ । ਕਮੇਟੀ ਨੇ ਕਿਹਾ ਕਿ ਇਸ ਦੀ ਵੀ ਲੋੜ ਨਹੀਂ । ਇਹ nominal ਚਾਹੀਦੀ ਹੈ । ਸੈਂਟਰ ਨਾਲ ਗਲ ਕਰਕੇ ਲੋਕਾਂ ਨੂੰ ਰਿਲੀਫ ਦਿਤਾ ਜਾ ਸਕਦਾ ਹੈ । ਵਜ਼ੀਰ ਸਾਹਿਬ ਆਪ ਸਿਆਣੇ ਹਨ । ਇਹ ਜਲੰਧਰ ਦੇ ਰਹਿਣ ਵਾਲੇ ਹਨ । ਫੀਰੋਜ਼ਪੁਰ ਤੇ ਹਰਿਆਣੇ ਦੇ ਲੋਕਾਂ ਦੀਆਂ ਬੈਟਰਮੈਂਟ ਲੈਵੀ ਨਾ ਦੇਣ ਕਰਕੇ ਗਰਿਫਤਾਰੀਆਂ ਤੇ ਕੁਰਕੀਆਂ ਹੋ ਰਹੀਆਂ ਹਨ । ਲੋਕ ਰੋਹ ਵਿਚ ਆਏ ਹਨ । ਬੈਟਰਮੈਂਟ ਲੈਵੀ ਹਟਾਉਣ ਲਈ 25 ਮੈਂਬਰਾਂ ਦੀ ਕਮੇਟੀ ਬਣਾਈ ਗਈ । ਉਸ ਵਿਚ ਪੰਜਾਬ ਦੇ ਕਿਸਾਨ ਵੀ ਸ਼ਾਮਲ ਸਨ । ਕਿਸਾਨਾਂ ਦੀ ਬਣੀ ਹੋਈ ਕਮੇਟੀ ਦੀ ਰਿਪੋਰਟ ਦੇਖਣ ਦਾ ਹਾਊਸ ਨੂੰ ਮੌਕਾ ਨਹੀਂ ਦਿਤਾ ਗਿਆ । ਇਹ ਕਮੇਟੀ ਜਨਵਰੀ, 1960 ਵਿਚ ਬਣਾਈ ਗਈ । ਢਾਈ ਸਾਲ ਹੋ ਗਏ ਹਨ । ਇਸ ਦੀਆਂ 9 ਮੀਟਿੰਗਾਂ ਹੋਈਆਂ । ਇਹ ਸਰਬਸੰਮਤੀ ਨਾਲ ਪਾਸ ਹੋਈ । ਉਸ ਵਿਚ ਸਰਦਾਰ ਹਰਕਿਸ਼ਨ ਸਿਘ ਸੁਰਜੀਤ, ਸਰਦਾਰ ਜਗਜੀਤ ਸਿੰਘ ਲਾਇਲਪੁਰੀ ਤੇ ਪਰੋਫੈਸਰ ਸ਼ੇਰ ਸਿੰਘ ਸਨ । ਆਸ ਸੀ ਕਿ ਇਸ ਤੇ ਹਾਊਸ ਵਿਚ ਵਿਚਾਰ ਕਰਕੇ ਠੋਸ ਹਲ ਕਢਿਆ ਜਾਏਗਾ ਅਤੇ ਇਹ ਹਾਊਸ ਸਰਕਾਰ ਨੂੰ ਸਿਫਾਰਸ਼ ਕਰੇਗਾ । ਮੈਂ ਅਫਸੋਸ ਨਾਲ ਕਹਿੰਦਾ ਹਾਂ ਕਿ ਹਾਊਸ ਨੂੰ ਮੌਕਾ ਨਹੀਂ ਦਿਤਾ ਗਿਆ । ਮੇਰੇ ਸਾਰੇ ਦੋਸਤਾਂ ਨੇ ਪਿਛਲੀਆਂ ਚੋਣਾਂ ਤੋਂ ਸਬਕ ਸਿਖ ਲਿਆ ਹੈ । ਪੰਜਾਬ ਦੀ ਕਿਸਾਨੀ ਨੇ ਰੂਲਿੰਗ ਪਾਰਟੀ ਨੂੰ ਬਹੁਤ ਅਗੇ ਨਹੀਂ ਆਉਣ ਦਿਤਾ । ਉਨ੍ਹਾਂ ਨੇ ਇਸ ਦੀ ਹਾਲਤ ਦੇਖ ਲਈ ਹੈ । ਕਿਸਾਨਾਂ ਨੇ ਰੂਲਿੰਗ ਪਾਰਟੀ ਨੂੰ ਵੋਟ ਤਾਂ ਪਾਏ ਹਨ । ਪਰ ਉਨ੍ਹਾਂ ਦੇ ਮਨ ਵਿਚ ਬੇਚੈਨੀ ਹੈ । ਮੋਟਰ ਟੈਕਸ ਅਤੇ ਦੂਜੇ ਟੈਕਸਾਂ ਤੋਂ ਇਲਾਵਾ ਜ਼ਮੀਨ ਤੇ 11 ਟੈਕਸ ਹਨ । 1 ਵਿਘਾ ਜ਼ਮੀਨ ਤੇ 11 ਟੈਕਸ ਹਨ । ਇੰਕਮ ਟੈਕਸ ਲਈ 3600 ਰੁਪਏ ਸਾਲਾਨਾ ਆਮਦਨ ਦੀ ਹਦ ਹੈ । ਇਹ ਬੇਇਨਸਾਫੀ ਪੰਜਾਬ ਦੀ ਕਿਸਾਨੀ ਬਰਦਾਸ਼ਤ ਨਹੀਂ ਕਰੇਗੀ । ਪੰਜਾਬ ਬੈਟਰਮੈਂਟ ਲੈਵੀ ਕਮੇਟੀ ਦੇ ਪਰਧਾਨ ਸਰਦਾਰ ਦਰਬਾਰਾ ਸਿੰਘ ਏਥੇ ਹੁੰਦੇ ਤਾਂ ਮੈਂ ਉਨ੍ਹਾਂ ਨਾਲ ਗੱਲਾਂ ਕਰਦਾ । ਕਮੇਟੀ ਨੇ ਜਿਹੜੀਆਂ ਸਿਫਾਰਸ਼ਾਂ ਕੀਤੀਆਂ ਹਨ ਉਨ੍ਹਾਂ ਤੇ ਅਮਲ ਕਿਉਂ ਨਹੀਂ ਕਰਦੇ । ਪੰਜਾਬ ਦੇ ਕਿਸਾਨਾਂ ਦਾ ਸਦਕਾ ਅਸੀਂ ਏਥੇ ਬੈਠੇ ਹਾਂ । ਇਸ ਲਈ ਇਹ ਰਿਪੋਰਟ ਛੇਤੀ ਛਪਣੀ ਚਾਹੀਦੀ ਹੈ ਅਤੇ ਹਾਊਸ ਵਿਚ ਲਿਆਉਣੀ ਚਾਹੀਦਾ ਹੈ ਤਾਕਿ ਏਸੇ ਹੀ ਸੈਸ਼ਨ ਵਿਚ ਅਸੀਂ ਉਹ ਪਾਸ ਕਰਕੇ

ਸਰਕਾਰ ਕੋਲ ਸਿਫਾਰਸ਼ ਕਰੀਏ । 25 ਮੈਂਬਰਾਂ ਦੀ ਕਮੇਟੀ ਨੇ ਸਫਾਰਸ਼ ਕੀਤੀ ਹੈ ਕਿ ਬੇਟਰਮੈਂਟ ਲੇਵੀ ਬਿਲਕੁਲ ਉੜਾ ਦਿਤੀ ਜਾਵੇ । ਉਨ੍ਹਾਂ ਨੇ ਵਸੀਲੇ ਦੱਸੇ ਹਨ ਕਿ ਕਿਥੋਂ ਕਿਥੋਂ ਪੈਸਾ ਲਿਆ ਜਾਵੇ । ਉਸ ਤੇ ਵਿਚਾਰ ਕਰਕੇ ਪੰਜਾਬ ਦੀ ਕਿਸਾਨੀ ਨੂੰ ਬਚਾਇਆ ਜਾ ਸਕਦਾ ਹੈ । ਮੈਂ ਇਸ ਪਾਸੇ ਜ਼ਿਆਦਾ ਨਾ ਜਾਂਦਾ ਹੋਇਆ ਬੇਨਤੀ ਕਰਾਂਗਾ ਕਿ ਜਿਸ ਤਰੀਕੇ ਨਾਲ ਪੰਜਾਬ ਦੇ ਕਿਸਾਨਾਂ ਨੂੰ ਟੈਕਸ ਲਾ ਲਾ ਕੇ ਲੁਟਿਆ ਹੈ ਪੰਜਾਬ ਦੇ ਕਿਸਾਨਾਂ ਨੇ ਇਨ੍ਹਾਂ ਦੇ ਖਿਲਾਫ ਫਤਵਾ ਦਿਤਾ ਹੈ । ਰੂਲਿੰਗ ਪਾਰਟੀ ਜੋ ਇਨ੍ਹਾਂ ਬੈਂਚਾਂ ਤੇ ਬੈਠੀ ਹੈ ਇਹ ਦੂਜੀਆਂ ਸ਼ਰੇਣੀਆਂ ਦਾ ਸਦਕਾ ਬੈਠੀ ਹੈ । ਜੇ 5 ਸਾਲ ਵਿਚ ਪੰਜਾਬ ਦੇ ਕਿਸਾਨਾਂ ਨੂੰ ਰਿਲੀਫ ਨਹੀਂ ਦੇਣਗੇ ਤਾਂ ਮੁੜ ਕੇ ਨਹੀਂ ਆ ਸਕਦੇ । ਬੰਜਰ ਜ਼ਮੀਨ 30 ਲੱਖ ਏਕੜ ਪਈ ਹੈ । ਜਿਹੜੀ ਸਰਕਾਰ ਕੋਲ ਬੰਜਰ ਪਈ ਹੈ ਉਹ ਸਾਢੇ ਤਿੰਨ ਲੱਖ ਏਕੜ ਹੈ । ਇਹ ਆਪਣੇ ਮਨ ਵਿਚ ਸੋਚਣ ਕਿ ਪੰਜਾਬ ਦੇ ਕਿਸਾਨਾਂ ਤੋਂ ਮਾਲੀਆ ਲੈਣ ਦਾ ਢੰਗ ਕੀ ਹੈ । ਪਹਿਲੀ ਅੰਗਰੇਜ਼ ਦੀ ਦੀ ਨੀਤੀ ਨੂੰ ਛਡਣ । ਅੰਗਰੇਜ਼ ਦੀ ਨੀਤੀ ਸੀ ਕਿ ਇਨ੍ਹਾਂ ਨੂੰ ਲੁਟਿਆ ਜਾਏ । ਅਸੀਂ ਕਹਿੰਦੇ ਹਾਂ ਕਿ ਪੰਜਾਬ ਦੇ ਕਿਸਾਨਾਂ ਤੇ ਟੈਕਸ ਲਾਓ, ਤੁਹਾਡੀ ਮਰਜ਼ੀ ਹੈ ਲਾਓ, ਪਰ ਅਸੀਂ ਕਹਿੰਦੇ ਹਾਂ ਇਕੋ ਟੈਕਸ ਲਾਓ । ਐਨੇ ਟੈਕਸ ਪੰਜਾਬ ਦੇ ਕਿਸਾਨਾਂ ਉਤੇ ਬੋਝ ਹੈ । ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਇਹ ਪੰਜਾਬ ਦੇ ਕਿਸਾਨਾਂ ਨਾਲ ਧਕਾ ਹੈ । ਅਸੀਂ ਚੰਗੇ ਕਦਮ ਨੂੰ ਚੰਗਾ ਕਹਿੰਦੇ ਹਾਂ । ਸਰਕਾਰ ਉਨ੍ਹਾਂ ਦੀ ਨਿਗਰਾਨੀ ਕਰੇ ਜਿਹੜਾ ਜ਼ਮੀਨ ਦਾ ਮਸਲਾ ਹੈ, ਪੰਜਾਬ ਦੀ ਟੈਕਸ ਨੀਤੀ ਤੇ ਐਗਰੀਕਲਚਰ ਦੇ ਮਹਿਕਮੇ ਦੀ ਹਨੇਰ-ਗਰਦੀ, ਇਹ 4, 5 ਮਸਲੇ ਹਨ, ਇਨ੍ਹਾਂ ਨੂੰ ਦਰੁਸਤ ਕਰੇ । ਪੰਜਾਬ ਦੀ ਕਿਸਾਨੀ ਇਨ੍ਹਾਂ ਦਾ ਸਾਥ ਦੇ ਕੇ ਹਿੰਦੁਸਤਾਨ ਦੀ ਜਿਣਸ, ਖੁਰਾਕ ਦਾ ਮਸਲਾ ਹਲ ਕਰੇਗੀ ।

ਹੁਣ ਮੈਂ ਇਕ ਮਿੰਟ ਵਿਚ ਫਾਰਮਾਂ ਦੇ ਮੁਤੱਲਿਕ ਦਸਣਾ ਚਾਹੁੰਦਾ ਹਾਂ । ਜਿਹੜੇ ਬੀਜ-ਫਾਰਮ ਲਏ ਹਨ ਇਹ ਬੜੀ ਹੈਰਾਨੀ ਵਾਲੀ ਗਲ ਹੈ । ਇਕ ਬੀਜ-ਫਾਰਮ ਦੀ ਮੇਰੇ ਪਾਸ ਰਿਪੋਰਟ ਹੈ । ਇਹ ਲੁਧਿਆਣੇ ਜ਼ਿਲੇ ਵਿਚ ਇਕ ਬੜੇ ਵਡੇ ਲੀਡਰ ਦਾ ਹੈ । ਮੈਂ ਉਸ ਦਾ ਨਾਉਂ ਨਹੀਂ ਲੈਂਦਾ । ਉਸ ਤੋਂ 40 ਰੁਪਏ ਮਣ ਮੱਕੀ ਖਰੀਦੀ ਗਈ । ਹੁਣ 60 ਰੁਪਏ ਮਣ ਖਰੀਦਣ ਦਾ ਵਿਚਾਰ ਹੈ । ਇਹ ਜਨਰਲ ਮੋਹਣ ਸਿੰਘ ਦਾ ਫਾਰਮ ਹੈ ।

**Mr. Speaker** : Don't mention his name please.

**ਕਾਮਰੇਡ ਮੱਖਣ ਸਿੰਘ ਤਰਸਿੱਕਾ** : 40 ਰੁਪਏ ਮਣ ਦੇ ਹਿਸਾਬ ਨਾਲ ਮੱਕੀ ਖਰੀਦੀ ਗਈ । ਇਹ ਬੀਜ ਦੇਣ ਵਾਸਤੇ ਸੀ । ਜਦ ਬੀਜ ਵਾਸਤੇ ਕਿਸੇ ਨੇ ਨਾ ਖਰੀਦੀ ਤਾਂ ਇਹ 10 ਰੁਪਏ ਮਣ ਵੇਚੀ । ਉਹ ਮੱਕੀ ਹੁਣ 60 ਰੁਪਏ ਮਣ ਬੀਜ ਵਾਸਤੇ ਖਰੀਦਣ ਦਾ ਠੇਕਾ ਕੀਤਾ ਹੈ । ਇਕ ਪਿੰਡ ਜੁਗਿਆਣਾ ਹੈ । ਉਥੇ ਤੇ ਕਈ ਹੋਰ ਥਾਂ ਗੌਰਮੈਂਟ ਨੇ ਕਰੋੜਾਂ ਰੁਪਏ ਲਾ ਕੇ ਫਾਰਮ ਬਣਾਏ ਹਨ । ਮੇਰੇ ਜ਼ਿਲੇ ਵਿਚ ਇਕ ਪਿੰਡ ਮਾਨਾਂ ਵਾਲੇ ਤਿੰਨ ਇਕਠੇ ਬੀਜ ਦੇ ਫਾਰਮ ਹਨ । ਓਥੋਂ ਕੋਈ ਆਮਦਨੀ ਨਹੀਂ ਹੋਈ । ਐਗਰੀਕਲਚਰ ਮਹਿਕਮੇਂ ਨੇ ਪੁਆੜਾ ਪਾਇਆ ਹੋਇਆ ਹੈ । ਹੁਣ ਦਸ ਦਸ ਹਜ਼ਾਰ ਰੁਪਏ ਦੇ ਹਰ ਫਾਰਮ ਵਿਚ ਪੰਪ ਲਾਉਣ ਲਗੇ ਹਨ ।

**ਉਪ ਮੰਤਰੀ (ਕੈਪਟਨ ਰਤਨ ਸਿੰਘ)** : On a point of Order ਸਪੀਕਰ ਸਾਹਿਬ, ਕਾਮਰੇਡ ਮਖਣ ਸਿੰਘ ਤਰਸਿੱਕਾ ਕਿਸਾਨੀ ਕਹਿੰਦੇ ਹਨ । ਕੀ ਇਹ ਦਰੁਸਤ ਲਫਜ਼ ਹੈ ?

**ਕਾਮਰੇਡ ਮੱਖਣ ਸਿੰਘ ਤਰਸਿੱਕਾ :** ਉਸ ਫਾਰਮ ਤੋਂ ਮੱਕੀ ਖਰੀਦੀ ਗਈ ਹੈ । (ਵਿਘਨ) ਕਿਸਾਨ ਮੈਂ ਵੀ ਹਾਂ । ਇਸ ਮਹਿਕਮੇ ਤੇ ਮੈਂ ਅਗੇ ਵੀ ਨੁਕਤਾਚੀਨੀ ਕੀਤੀ ਸੀ । ਇਸ ਮਹਿਕਮੇ ਵਲੋਂ ਪੰਜਾਬ ਦੀ ਕਿਸਾਨੀ ਵਾਸਤੇ ਬੜਾ ਹਨੇਰ ਪਾਇਆ ਹੋਇਆ ਹੈ । ਸਰਦਾਰ ਪਰੀਤਮ ਸਿੰਘ ਦੇਉਲ, ਜਿਹੜਾ ਇਸ ਮਹਿਕਮੇ ਦਾ ਡਾਇਰੈਕਟਰ ਹੈ, ਬਿਲਕੁਲ ਫੇਲ੍ਹ ਹੋਇਆ ਹੈ । ਉਸ ਨੂੰ ਦੋ ਸਾਲ ਲਈ ਹੋਰ ਰਖ ਲਿਆ ਹੈ । ਮੈਂ ਸਰਦਾਰ ਗੁਰਬੰਤਾ ਸਿੰਘ ਜੀ ਕੋਲ ਬੇਨਤੀ ਕਰਦਾ ਹਾਂ ਕਿ ਜੋ ਚੰਗੇ ਕਦਮ ਹਨ ਉਨ੍ਹਾਂ ਦੀ ਅਸੀਂ ਸਰਾਹਨਾ ਕਰਦੇ ਹਾਂ ।

ਮੈਨੂੰ ਇਹ ਵੇਖ ਕੇ ਦੁੱਖ ਹੁੰਦਾ ਹੈ ਕਿ ਕਿਸਤਰ੍ਹਾਂ ਸਰਕਾਰ ਸੇਮ ਨਾਲ ਇਲਾਕਿਆਂ ਨੂੰ ਤਬਾਹ ਹੋਣ ਤੋਂ ਨਹੀਂ ਬਚਾ ਰਹੀ । ਗੁਰਦਾਸਪੁਰ ਅਤੇ ਇਸ ਦੇ ਨਾਲ ਦਾ ਇਲਾਕਾ ਜੰਡਿਆਲਾ ਤੋਂ ਪਠਾਨਕੋਟ ਤਕ ਦਾ ਇਲਕਾ ਜਿਥੇ ਕਿ ਨਹਿਰ ਟੁਟ ਜਾਂਦੀ ਹੈ ਉਸ ਇਲਾਕੇ ਲਈ ਤਾਂ ਕੋਈ ਪਾਈਲਾਟ ਪ੍ਰਾਜੈਕਟ ਸਕੀਮ ਮਨਜ਼ੂਰ ਨਹੀਂ ਕੀਤੀ ਗਈ ਪਰ ਅੰਮ੍ਰਿਤਸਰ ਵਿਚ 31 ਲੱਖ ਦੀ ਸਕੀਮ ਦੇ ਦਿਤੀ ਗਈ । ਠੀਕ ਹੈ ਕਿ ਮੇਰੇ ਇਲਾਕੇ ਦੇ ਨਾਲ ਨਾਲ ਸਕੀਮ ਜਾਂਦੀ ਹੈ ਪਰ ਮੈਂ ਤਾਂ ਇਹ ਬੇਨਤੀ ਕਰਦਾ ਹਾਂ ਕਿ ਜਿਥੇ ਸੇਮ ਨਾਲ ਇਲਾਕਾ ਤਬਾਹ ਹੋ ਰਿਹਾ ਹੈ ਉਸ ਪਾਸੇ ਵਲ ਧਿਆਨ ਕਿਉਂ ਨਹੀਂ ਦਿਤਾ ਗਿਆ । ਇਨ੍ਹਾਂ ਦੇ ਆਪਣੇ ਇਨਜੀਨੀਅਰਾਂ ਨੇ ਵੀ ਇਹ ਕਿਹਾ ਹੈ ਕਿ ਅੰਮ੍ਰਿਤਸਰ ਦਾ ਇਲਾਕਾ ਡਰਾਈ ਏਰੀਆ ਹੈ ਅਤੇ ਜਿਥੇ ਸਕੀਮ ਦਿਤੀ ਜਾਣੀ ਚਾਹੀਦੀ ਸੀ-ਉਹ ਵੈਟ ਏਰੀਆ ਹੈ ਪਰ ਬਾਵਜੂਦ ਇਨ੍ਹਾਂ ਦੇ ਆਪਣੇ ਅਫਸਰਾਂ ਦੀਆਂ ਰੀਪੋਰਟਾਂ ਦੇ ਇਨ੍ਹਾਂ ਨੇ ਸੇਮ ਦੇ ਇਲਾਕੇ ਲਈ ਕੋਈ ਮਦਦ ਨਹੀਂ ਕੀਤੀ ਵੈਟ ਏਰੀਏ ਵਿਚ ਸੇਮ ਹਟਾਣ ਲਈ ਕਿਸੇ ਵੀ ਪਾਈਲਾਟ ਪ੍ਰਾਜੈਕਟ ਦੀ ਸਕੀਮ ਮਨਜ਼ੂਰ ਨਹੀਂ ਕੀਤੀ ਗਈ ਪਰ ਦੂਜੇ ਇਲਾਕੇ ਵਿਚ, ਜੋ ਪਹਿਲਾਂ ਹੀ ਡਰਾਈ ਹੈ, ਸਕੀਮ ਦੇ ਦਿਤੀ ਗਈ ਹੈ । ਇਸ ਸਕੀਮ ਦਾ, ਮੈਂ ਸਮਝਦਾ ਹਾਂ, ਤਰਨਤਾਰਨ ਦੇ ਇਲਾਕੇ ਵਿਚ ਇੰਨਾਂ ਫਾਇਦਾ ਨਹੀਂ ਹੋਣ ਲਗਾ ਕਿਉਂ ਕਿ ਨਾ ਤਾਂ ਉਥੇ ਤਜਰਬਾ ਹੈ ਤੇ ਨਾ ਹੀ ਹੋਰ ਕਿਸੇ ਤਰ੍ਹਾਂ ਦਾ ਫਾਇਦਾ ਹੋ ਸਕਦਾ ਹੈ । ਅਸਲ ਵਿਚ ਪਾਈਲਾਟ ਪ੍ਰਾਜੈਕਟ ਸਕੀਮ ਗੁਰਦਾਸਪੁਰ ਜਾਂ ਇਸ ਤੋਂ ਉਪਰ ਪੰਜਗਰਾਂਈ ਨਹਿਰ ਪੱਕੀ ਕਰਨ ਲਈ ਜਾਂ ਟਯੂਬਵੈਲ ਲਗਾਕੇ ਲੋਕਾਂ ਨੂੰ ਫ਼ਾਇਦਾ ਪਹੁੰਚਾ ਸਕਦਾ ਸੀ । ਪਤਾ ਨਹੀਂ ਕੌਣ ਰਾਜਾ ਕੌਣ ਪਰਜਾ ਹੁੰਦੀ ਹੈ ਤੇ ਕੀ ਇਹ ਵੀ ਪ੍ਰਾਜੈਕਟ ਬੰਦ ਹੋ ਜਾਵੇ ਜਾਂ ਨਹਿਰ ਬੰਦ ਕਰ ਦਿਤੀ ਜਾਵੇ ਤੇ ਇਸ ਤਰਾਂ ਲੱਖਾਂ ਰੁਪਏ ਜਾਇਆ ਹੋ ਜਾਣਗੇ । ਇਸ ਲਈ ਮੈਂ ਸਪੀਕਰ ਸਾਹਿਬ ਆਪ ਦੀ ਰਾਹੀਂ ਮਨਿਸਟਰ ਇਨਚਾਰਜ ਪਾਸ ਦਰਖਾਸਤ ਕਰਾਂਗਾ ਕਿ ਉਹ ਆਪਣੇ ਇਨਜੀਨੀਅਰਜ਼ ਪਾਸੋਂ ਉਨ੍ਹਾਂ ਦੀਆਂ findings ਵੇਖਣ ਤਾਂ ਪਤਾ ਲਗੇਗਾ ਕਿ ਕੀ ਕੀਤਾ ਜਾ ਰਿਹਾ ਹੈ ਅਤੇ ਜੋ ਕੁਝ ਕੀਤਾ ਜਾ ਰਿਹਾ ਹੈ ਉਹ ਬਿਲਕੁਲ ਗ਼ਲਤ ਹੈ । ਇਸ ਪੱਖ ਵਿਚ ਭਾਰੀ ਅਣਗਹਿਲੀ ਕੀਤੀ ਗਈ ਹੈ ਕਿ ਡਰਾਈ ਏਰੀਏ ਵਿਚ ਜਿਥੇ ਕੋਈ ਤਜਰਬਾ ਨਹੀਂ ਉਥੇ ਸਕੀਮ ਦੇ ਦਿਤੀ ਗਈ ਹੈ । ਇਸ ਤਰੀਕੇ ਨਾਲ ਮਹਿਕਮੇ ਵਾਲਿਆ ਵਲੋਂ ਰਕਮ ਜ਼ਾਇਆ ਕੀਤੀ ਜਾ ਰਹੀ ਹੈ । ਇਸ ਤਰਾਂ ਆਉਣ ਵਾਲੇ ਦਿਨਾਂ ਵਿਚ ਕ੍ਰਿਸਾਨੀ ਬੈਠੀ ਰੋਏਗੀ । ਜਿਸ ਨੂੰ ਤੁਸੀਂ ਦੋਹੀਂ ਹਥੀਂ ਲੁਟ ਰਹੇ ਹੋ ਇਸ ਤਰ੍ਹਾਂ ਪੰਜਾਬ ਦੀ ਤਰੱਕੀ ਨਹੀਂ ਹੋਣ ਲਗੀ । ਸੇਮ ਦੀ ਭਾਰੀ ਸਮੱਸਿਆ ਦਾ ਹੱਲ ਕੇਵਲ ਇਸ ਤਰ੍ਹਾਂ ਨਾਲ ਹੋ ਸਕਦਾ ਹੈ ਕਿ ਤੁਸੀਂ ਸਾਰਿਆਂ ਦੀ ਮਿਲਵਰਤਨ ਲਉ । ਪੰਜਾਬ ਕਿਸਾਨ ਸਭਾ ਤੇ ਬਾਕੀ ਦੇ ਸਾਥੀਆਂ ਨੂੰ ਨਾਲ ਲੈ ਕੇ ਇਸ ਸੇਮ ਦੇ ਮਸਲੇ ਨੂੰ ਹਲ ਕਰਨ ਦਾ ਯਤਨ ਕਰੋ । ਜੇਕਰ ਅਸੀਂ ਸੇਮ ਨੂੰ ਦੂਰ ਕਰ ਸਕੀਏ ਤਾਂ ਸੂਬੇ ਦੀ ਬਹੁਤ ਜ਼ਿਆਦਾ ਤਰੱਕੀ ਹੋਵੇਗੀ । ਸਾਰੇ ਲੋਕੀ ਜਾਣਦੇ ਹਨ ਕਿ ਪਿਛਲੇ 15 ਸਾਲਾਂ ਵਿਚ ਸੇਮ ਵਧਦੀ ਹੀ ਗਈ ਹੈ ਇਸ ਤੇ 34 ਕਰੋੜ ਜਾਂ 90 ਕਰੋੜ ਰੁਪਿਅ ਜ਼ਾਇਆ ਕੀਤਾ ਗਿਆ ਹੈ

ਇਸ ਪਾਸੇ ਜਿਨਾਂ ਵੀ ਖਰਚ ਕੀਤਾ ਜਾਵੇ ਉਸ ਵਲ ਧਿਆਨ ਦੇਣ ਦੀ ਲੋੜ ਹੈ ਅਤੇ ਮੈਂ ਆਸ ਰਖਦਾ ਹਾਂ ਕਿ ਬਜਟ ਵਿਚ ਰਖਿਆ ਰੁਪਿਆ ਚੰਗੀਆਂ ਲੀਹਾਂ ਤੇ ਖਰਚ ਕੀਤਾ ਜਾਵੇਗਾ। 15 ਕਰੋੜ ਜੋ ਤੀਜੀ ਪੰਜ ਸਾਲਾ ਪਲਾਨ ਵਿਚ ਰਖਿਆ ਗਿਆ ਹੈ ਇਸ ਨਾਲ ਤਾਂ ਸੇਮ ਹਟਣੀ ਨਹੀਂ। ਦੋ ਜਾਂ ਢਾਈ ਕਰੋੜ ਰੁਪਏ ਹਰ ਸਾਲ ਖਰਚ ਕਰਨ ਨਾਲ ਕਖ ਨਹੀਂ ਬਣਨਾ। ਇਹ ਸਾਰਾ 60-61 ਕਰੋੜ ਦਾ ਮਸਲਾ ਹੈ ਇਸ ਨੂੰ ਹੱਲ ਕਰਨ ਨਾਲ ਪੰਜਾਬ ਤਰੱਕੀ ਕਰੇਗਾ ਅਤੇ ਪੰਜਾਬ ਦੀ ਤਰੱਕੀ ਸਾਰੇ ਹਿੰਦੁਸਤਾਨ ਦੀ ਤਰੱਕੀ ਹੈ ਅਤੇ ਜੋ ਬਾਹਰੋਂ ਅਨਾਜ ਮੰਗਵਾਇਆ ਜਾਂਦਾ ਹੈ ਉਹ ਵੀ ਨਹੀਂ ਮੰਗਵਾਣਾ ਪਏਗਾ। ਇਸ ਲਈ ਮੈਂ ਕਿਰਸਾਨੀ ਨਾਤੇ ਤੇ ਮੰਗ ਕਰਦਾ ਹਾਂ ਕਿ ਇਸ ਪਾਸੇ ਧਿਆਨ ਦਿਤਾ ਜਾਵੇ ਅਤੇ ਆਪ ਪਾਸੋਂ ਖਿਮਾਂ ਮੰਗਦਾ ਹਾਂ।

ਸਰਦਾਰ ਗੁਰਦਿਆਲ ਸਿੰਘ ਢਿਲੋਂ : (ਤਰਨਤਾਰਨ) ਅਜ ਇਸ ਹਾਊਸ ਦੇ ਸਾਹਮਣੇ ਬੜੀ ਅਹਿਮ ਮਦ ਜ਼ੇਰੇ ਬਹਿਸ ਹੈ ਇਸ ਦਾ ਪੰਜਾਬ ਦੀ ਲਗਭਗ 70 % ਆਬਾਦੀ ਨਾਲ ਨਾਤਾ ਹੈ, ਇਕ ਸਬੰਧ ਹੈ। ਮੈਂ ਵੈਸੇ ਹੈਰਾਨ ਸਾਂ ਕਿ ਜਿਸ ਦਿਨ ਚੀਫ਼ ਮਨਿਸਟਰ ਸਾਹਿਬ ਨੇ ਇੰਡਸਟਰੀ ਦੇ ਮਹਿਕਮੇ ਬਾਰੇ ਸਪੀਚ ਕੀਤੀ ਅਤੇ ਕਿਹਾ ਕਿ ਇੰਡਸਟਰੀ ਦਾ ਮਹਿਕਮਾ ਮੈਂ ਪੰਡਤ ਮੋਹਨ ਲਾਲ ਤੋਂ ਮੰਗ ਕੇ ਲਿਆ ਹੈ। ਇਤਨਾ ਅਛਾ ਮਹਿਕਮਾ ਜਿਸ ਦਾ 70 % ਦਿਹਾਤੀ ਜਨਤਾਂ ਨਾਲ ਤਅੱਲਕ ਹੋਵੇ, ਪੰਜਾਬ ਦੀ ਬੇਹਤਰੀ ਅਤੇ ਬੇਹਬੂਦੀ ਨਾਲ ਸਬੰਧ ਹੋਵੇ ਅਤੇ ਪੰਜਾਬ ਦੀ ਸਨਅਤ ਨਾਲ ਬੜਾ ਗਹਿਰਾ ਸਬੰਧ ਹੋਵੇ ਮਾਸਟਰ ਗੁਰਬੰਤਾ ਸਿੰਘ ਦੇ ਹਵਾਲੇ ਕਰ ਦੇਣਾ ਅਤੇ ਇਨਡਸਟਰੀ ਦਾ ਮਹਿਕਮਾ ਜਿਸ ਦਾ ਕੇਵਲ ਚੰਦ ਸ਼ਹਿਰਾਂ ਨਾਲ ਜਾਂ ਉਚੇ ਤਬਕੇ ਨਾਲ ਸਬੰਧ ਹੋਵੇ ਆਪਣੇ ਹਥ ਵਿਚ ਲੈ ਲੈਣਾ ਬੜੀ ਹੈਰਾਨੀ ਦੀ ਗੱਲ ਸੀ। ਵੈਸੇ ਚੀਫ ਮਨਿਸਟਰ ਇਕ ਦਿਹਾਤੀ ਹਨ ਅਤੇ ਕਿਸਾਨ ਘਰੋਂ ਆਏ ਹਨ ਇਸ ਲਈ ਇਹ ਬਹੁਤ ਹੀ ਅਛਾ ਹੁੰਦਾ ਕਿ ਉਹ ਦਿਹਾਤੀ ਮਹਿਕਮੇ ਨੂੰ ਆਪਣੇ ਹਥ ਵਿਚ ਲੈਂਦੇ ਅਤੇ ਜੇਕਰ ਪੰਡਤ ਮੋਹਨ ਲਾਲ ਤੇ ਇਤਬਾਰ ਨਹੀਂ ਸੀ ਤਾਂ ਮਾਸਟਰ ਗੁਰਬੰਤਾ ਸਿੰਘ ਨੂੰ ਸਨਅਤ ਦਾ ਮਹਿਕਮਾ ਦੇ ਦਿੰਦੇ ਤਾਂ ਜੋ ਇਨ੍ਹਾਂ ਨੂੰ ਵੀ ਆਪਣੇ ਜੌਹਰ ਦਿਖਾਣ ਦਾ ਮੌਕਾ ਮਿਲਦਾ। ਮੈਨੂੰ ਇਵੇਂ ਜਾਪਦਾ ਹੈ ਕਿ ਮਾਸਟਰ ਗੁਰਬੰਤਾ ਸਿੰਘ ਨੇ ਮਹਿਕਮਿਆਂ ਨੂੰ ਵੰਡਣ ਵੇਲੇ ਹਾਂ ਨਾ ਨਹੀਂ ਕੀਤੀ ਸਗੋਂ ਮਹਿਕਮਾ ਲੈਣ ਦੀ ਕੀਤੀ। ਮੈਂ ਹਾਰਦਿਕ ਤੌਰ ਤੇ ਚਾਹੁੰਦਾ ਹਾਂ ਕਿ ਉਹ ਇਸ ਮਹਿਕਮੇ ਵਿਚ ਸਫਲ ਹੋਣ। ਇਕ ਗੱਲ ਮੈਂ ਕਹਿ ਸਕਦਾ ਹਾਂ ਕਿ ਮਾਸਟਰ ਜੀ ਖਾਸ ਤੌਰ ਤੇ ਮੇਹਨਤੀ ਹਨ ਅਤੇ ਇਕ ਬੜੀ ਚੰਗੀ ਗੱਲ ਹੈ ਕਿ ਉਹ ਇਮਾਨਦਾਰ ਵੀ ਹਨ ਪਰ ਇਸ ਦੇ ਨਾਲ ਹੀ ਇਸ ਮਹਿਕਮੇ ਵਿਚ drive ਅਤੇ dash ਦੀ ਬਹੁਤ ਲੋੜ ਹੈ। ਕਿਉਂਕਿ ਹੁਣ ਐਗਰੀਕਲਚਰ ਦਾ ਢਾਂਚਾ ਬਿਲਕੁਲ ਬਦਲ ਗਿਆ ਹੈ। ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਲਾਇਲਪੁਰ ਵਿਚ ਐਗਰੀਕਲਚਰ ਕਾਲਜ ਛਡ ਕੇ ਆਏ ਸਾਂ ਤੇ ਇਸ ਦੇ ਮੁਕਾਬਲੇ ਵਿਚ ਇਕ ਲੁਧਿਆਨੇ ਵਿਚ ਤੇ ਇਕ ਹਰਿਆਨੇ ਵਿਚ ਰੋਹਤਕ ਵਿਚ ਵਧ ਚੜ੍ਹ ਕੇ ਅਛੀ ਕਿਸਮ ਦੇ ਕਾਲਜ ਕਾਇਮ ਕਰ ਦਿਤੇ ਗਏ ਹਨ। ਜਦੋਂ ਮੈਂ ਐਗਰੀਕਲਚਰ ਦੇ ਮਹਿਕਮੇ ਦੀ ਹਾਊਸ ਦੇ ਸਾਹਮਣੇ ਗੱਲ ਕਰਦਾ ਹਾਂ ਤਾਂ ਕਈ ਤਰ੍ਹਾਂ ਦੇ ਖਿਆਲਾਤ ਮਨ ਵਿਚ ਆ ਜਾਂਦੇ ਹਨ। ਐਗਰੀਕਲਚਰ ਦਾ ਸਬੰਧ ਸਰਕਾਰ ਦੀ agrarian policy ਨਾਲ ਬਹੁਤ ਜ਼ਰੂਰੀ ਹੈ। ਐਗਰੀਕਲਚਰ ਦਾ ਸਬੰਧ ਇਨਡਸਟਰੀ ਦੇ ਮਹਿਕਮੇ ਨਾਲ ਬਹੁਤ ਜ਼ਿਆਦਾ ਹੈ। ਐਗਰੀਕਲਚਰ ਦਾ ਸਬੰਧ ਟ੍ਰੇਨਿੰਗ ਨਾਲ ਹੈ, ਖਾਸ ਤੌਰ ਤੇ ਨਵੀਆਂ ਸਕੀਮਾਂ ਰਖੀਆ ਗਈਆਂ ਹਨ ਇਸ ਨਾਲ ਵੀ ਬਹੁਤ ਗਹਿਰਾ ਸਬੰਧ ਹੈ।

[ਸਰਦਾਰ ਗੁਰਦਿਆਲ ਸਿੰਘ ਢਿਲੋਂ ]

ਸਪੀਕਰ ਸਾਹਿਬ, ਪਿਛਲੇ ਸਾਲਾਂ ਵਿਚ ਮੈਨੂੰ ਬਾਹਰ ਜਾਣ ਦਾ ਮੌਕਾ ਮਿਲਿਆ ਤਾਂ ਮੈਂ ਉਥੇ ਦੂਸਰੇ ਦੇਸ਼ਾਂ ਵਿਚ ਐਗਰੀਕਲਚਰ ਨੂੰ ਬਹੁਤ study ਕੀਤਾ । ਮੈਂ ਉਨ੍ਹਾਂ ਦੇਸ਼ਾਂ ਵਿਚ ਦੋਵੇਂ ਪਹਿਲੂ ਵੇਖੇ, Extensive ਅਤੇ intensive । ਜਿਥੋਂ ਤਕ Extensive Farming ਦਾ ਸਵਾਲ ਹੈ ਮੈਂ ਬਜ਼ਾਤੇਖੁਦ ਆਸਟੇਰਲੀਆ ਵਿਚ, United States ਵਿਚ ਅਤੇ Canada ਦੇ ਕੁਝ ਹਿਸਿਆਂ ਵਿਚ Extensive Farms ਦੇਖੇ । ਮੈਂ ਹੈਰਾਨ ਹੋ ਗਿਆ ਅਤੇ ਸੋਚਦਾ ਹਾਂ ਕਿ ਕਿਸ ਤਰ੍ਹਾਂ ਉਨ੍ਹਾਂ ਦੇਸ਼ਾਂ ਨਾਲ ਮੁਕਾਬਲਾ ਕਰਾਂ । ਉਥੇ ਮੈਂ ਇਕ ਦੋਸਤ ਨਾਲ ਜ਼ਿਕਰ ਕੀਤਾ ਕਿ ਤੁਹਾਡੇ ਫਾਰਮ ਦਾ size ਕਿਤਨਾ ਹੈ ਤਾਂ ਉਸ ਬੜਾ ਝਕ ਕੇ ਕਿਹਾ ਕਿ ਮੇਰੇ ਪਾਸ ਬਹੁਤ ਛੋਟਾ ਜਿਹਾ ਫਾਰਮ ਹੈ । ਮੈਂ ਖਿਆਲ ਕਰਦਾ ਸਾਂ ਕਿ ਬਹੁਤ ਮਾਮੂਲੀ ਜਿਹਾ ਕੁਝ ਏਕੜਾਂ ਦਾ ਫਾਰਮ ਹੋਵੇਗਾ ਪਰ ਉਹ ਕਹਿਣ ਲਗਾ, Mr. Dhillon I have a very small farm of about fifteen hundred to two thousand acres. ਜਿਥੋਂ ਤਕ intensive farming ਦਾ ਸਬੰਧ ਹੈ ਮੈਨੂੰ ਜਾਪਾਨ ਅਤੇ ਹਾਲੈਂਡ ਵਿਚ ਕੁਝ ਸਾਲ ਹੋਏ ਜਾਣ ਦਾ ਮੌਕਾ ਮਿਲਿਆ ਤਾਂ ਮੈਂ ਹੈਰਾਨ ਹੋ ਗਿਆ ਜਾਪਾਨੀ ਫਾਰਮ ਵੇਖ ਕੇ ਭਾਵੇਂ ਫਾਰਮ ਦਾ size 20, 25 ਜਾਂ 30 ਏਕੜ ਹੈ ਪਰ ਕਿਸੇ ਫੈਮੀਲੀ ਦੇ ਘਰ ਜਾਉ ਤਾਂ ਉਨ੍ਹਾਂ ਪਾਸ ਸਕੂਟਰ ਵੀ ਹੈ, ਕਾਰ ਵੀ ਹੈ ਅਤੇ ਘਰ ਵੀ ਅਛਾ ਹੈ, ਸਭ ਸਹੂਲਤਾਂ ਘਰ ਵਿਚ ਹਨ । ਇਸੇ ਤਰ੍ਹਾਂ ਮੇਰਾ ਆਪਣਾ ਖਿਆਲ ਹੈ ਕਿ ਦੋਵੇਂ ਪਹਿਲੂ ਵੇਖ ਕੇ extensive ਅਤੇ intensive, ਕਿ ਫਾਰਮ ਦਾ size ਬਹੁਤ ਜ਼ਰੂਰੀ ਚੀਜ਼ ਹੈ ਫਿਰ ਹਕੂਮਤ ਦੀ ਪਾਲਸੀ ਆਪਣਾ ਕੰਮ ਅਤੇ ਟ੍ਰੇਡਿੰਗ ਇਹ ਸਾਰੀਆਂ ਗੱਲਾਂ ਬਹੁਤ ਜ਼ਰੂਰੀ ਹਨ ਇਸ ਤਰ੍ਹਾਂ ਨਹੀਂ ਜਿਸ ਤਰ੍ਹਾਂ ਕਿ ਹਿੰਦੁਸਤਾਨ ਵਿਚ ਹੈ ।

3 P.M.

ਇਕ ਚੀਜ਼ ਮੈਂ ਏਥੇ ਹੋਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਬਾਹਰਲੇ ਮੁਲਕਾਂ ਵਿਚ ਜ਼ਮੀਨ ਤੇ ਜ਼ੋਰ ਘਟ ਹੈ ਅਤੇ industry ਤੇ ਜ਼ੋਰ ਜ਼ਿਆਦਾ ਹੈ । ਮੈਂ ਕਈ ਅਮਰੀਕਨ ਫ਼ਾਰਮਜ਼ ਯੂਨੀਅਨਜ਼ ਦੀਆਂ figures study ਕੀਤੀਆਂ ਹਨ , ਅੱਜ ਤੋਂ ਕੋਈ 40–50 ਸਾਲ ਪਹਿਲਾਂ ਦੀਆਂ, ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ 50 ਸਾਲ ਪਹਿਲਾਂ ਓਥੇ 70% Agriculturist ਸਨ, ਜਿਹੜੇ ਕਿ ਹੁਣ ਘਟਦੇ ਘਟਦੇ ਕੋਈ 10 ਫ਼ੀ ਸਦੀ ਹੋ ਗਏ ਹਨ । ਉਨ੍ਹਾਂ ਦੀ ਇਕ set ਹੋਈ ਪਾਲੀਸੀ ਹੈ ਜਿਸ ਦੇ ਤਹਿਤ Agriculture ਤੋਂ ਲੋਕ ਆਹਿਸਤਾ ਆਹਿਸਤਾ ਇੰਡਸਟਰੀ ਵਲ ਆ ਰਹੇ ਹਨ । ਇਸ ਦੀ ਵਜਾਹ ਇਹ ਹੈ ਕਿ ਜਿਤਨਾ ਵੀ rural area ਹੈ ਉਸ ਦਾ ਮੁਲਕ ਦੀ economy ਦੇ ਨਾਲ ਬਰਾਹੇ ਰਾਸਤ ਤਅਾਲੁਕ ਹੈ । ਜਿਵੇਂ ਜਿਵੇਂ industry ਦੇ ਮੈਦਾਨ ਵਿਚ ਤਰੱਕੀ ਹੋਈ ਹੈ ਤਿਵੇਂ ਤਿਵੇਂ Agriculture ਦੀ labour ਦਾ ਜ਼ਮੀਨ ਤੋਂ ਭਾਰ ਘਟਿਆ ਹੈ । ਪਰ ਜਦੋਂ ਮੈਂ ਆਪਣੇ ਦੇਸ਼ ਦੇ ਹਾਲਾਤ ਨਾਲ ਬਾਹਰਲੇ ਮੁਲਕਾਂ ਦਾ ਮੁਕਾਬਲਾ ਕਰਦਾ ਹਾਂ ਤਾਂ ਮੈਨੂੰ ਬੜੀ ਹੈਰਾਨੀ ਹੁੰਦੀ ਹੈ । ਜਿਥੇ ਇੰਡਸਟਰੀ ਵਧੀ ਹੈ ਬਾਹਰਲੇ ਮੁਲਕਾਂ ਵਿਚ ਲੋਕ ਇਤਨੇ set ਹੋਏ ਹੋਏ ਹਨ ਕਿ ਉਨ੍ਹਾਂ ਨੂੰ ਪਤਾ ਹੈ ਕਿ ਅੱਜ ਉਹ ਕਿਥੇ ਖੜੇ ਹਨ । ਇਸੇ ਤਰ੍ਹਾਂ ਓਹਾਈਓ ਸਟੇਟ ਵਿਚ ਜਿਸ ਦੇ ਪਾਸ 100 ਏਕੜ ਜ਼ਮੀਨ ਸੀ ਅਜ ਉਸ ਦੇ ਪਾਸ 700 ਏਕੜ ਜ਼ਮੀਨ ਹੋ ਗਈ ਹੈ ਇਸ ਦੀ ਵਜਾਹ ਇਹ ਹੈ ਕਿ ਉਨ੍ਹਾਂ ਨੇ ਆਪਣੀ Agriculture labour ਨੂੰ Small Scale Industry ਵਿਚ ਲਗਾ ਲਿਆ ਹੈ ।

ਇਸੇ ਤਰ੍ਹਾਂ ਜੇ ਕਿਸੇ ਮੁਲਕ ਵਿਚ ਸਹੀ ਢੰਗ ਨਾਲ policy ਬਣਾ ਕੇ Switch-over ਕੀਤਾ ਜਾਵੇ ਤਾਂ ਉਸ ਦਾ ਕੋਈ ਭੈੜਾ ਅਸਰ ਨਹੀਂ ਪੈਂਦਾ । ਪਰ ਸਾਡੇ ਮੁਲਕ ਵਿਚ ਨਾ ਤਾਂ Agricultural labour ਹੀ ਕਿਤੇ settle ਹੋਈ ਹੈ ਅਤੇ ਨਾ ਹੀ ਜ਼ਮੀਨ ਤੋਂ ਬੋਝ ਘਟਿਆ ਹੈ ਬਲਕਿ ਜੇ ਇਹ ਪਹਿਲਾਂ 70% ਸੀ ਤਾਂ ਇਹ ਹੁਣ 75 % ਹੋ ਗਿਆ ਹੈ । ਜਿਸ ਨਿਸ਼ਾਨੇ ਨਾਲ ਸਾਨੂੰ ਤਰੱਕੀ ਕਰਨੀ ਚਾਹੀਦੀ ਸੀ ਅਸੀਂ ਉਸ ਨਿਸ਼ਾਨੇ ਦੇ ਮੁਤਾਬਿਕ ਨਹੀਂ ਆਏ । ਬਾਵਜੂਦ ਇਸ ਦੇ ਕਿ ਕਿਸੇ ਪਾਸੇ ਕੋਈ ਕਸਰ ਨਹੀਂ ਛੱਡੀ ਗਈ ਫੇਰ ਬਦਕਿਸਮਤੀ ਇਹ ਹੈ ਕਿ ਇਸ ਦੇਸ਼ ਵਿਚ ਜ਼ਮੀਨ ਦਾ ਮਾਲਿਕ ਹੋਣਾ ਅੱਛਾ ਸਮਝਿਆ ਜਾਂਦਾ ਹੈ ਅਤੇ ਦੂਸਰੇ labour ਨਾਲੋਂ Superior ਸਮਝਿਆ ਜਾਂਦਾ ਹੈ । Agriculturist ਨੂੰ labour class ਦੀ ਨਿਸਬਤ ਉਤਮ ਸਮਝਿਆ ਜਾਂਦਾ ਹੈ, ਇਸ ਦਾ ਉਚਾ ਦਰਜਾ ਗਿਣਿਆ ਜਾਂਦਾ ਹੈ । ਜੇ ਕਰ ਕੋਈ ਮਜ਼ਦੂਰ 7/– ਜਾਂ 6/– ਰੁਪਏ ਰੋਜ਼ਾਨਾ ਕਮਾਉਂਦਾ ਹੈ ਤਾਂ ਉਸ ਦੀ ਨਿਸਬਤ ਉਸ ਨੂੰ ਅਛਾ ਸਮਝਿਆ ਜਾਂਦਾ ਹੈ ਜਿਹੜਾ ਕਿ 6–7 ਵਿਘੇ ਜ਼ਮੀਨ ਦਾ ਮਾਲਕ ਹੈ । ਮਜ਼ਦੂਰ ਦੀ ਇਹੋ ਏਥੇ ਖਾਹਸ਼ ਹੈ ਕਿ ਉਸ ਨੂੰ ਕਿਵੇਂ ਨਾ ਕਿਵੇਂ ਜ਼ਮੀਨ ਮਿਲ ਜਾਵੇ ਭਾਵੇਂ ਉਹ Surplus ਵਿਚੋਂ ਕਿਉਂ ਨਾ ਹੋਵੇ । ਉਸ ਦੇ ਪਾਸ ਭਾਵੇਂ ਦੋ ਵਿਘੇ ਜਾਂ 4 ਵਿਘੇ ਜ਼ਮੀਨ ਕਿਉਂ ਨਾ ਹੋਵੇ ਪਰ ਉਸ ਦੀ ਖਾਹਸ਼ ਇਹੋ ਹੈ ਕਿ ਉਹ ਜ਼ਮੀਨ ਦਾ ਮਾਲਕ ਹੋਵੇ । ਅਜ ਇਸ ਦੇਸ਼ ਵਿਚ ਆਮਦਨੀ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ ਬਲਕਿ ਖੇਤੀ ਕਰਨ ਵਾਲੇ ਦਾ ਉਚਾ ਦਰਜਾ ਸਮਝਿਆ ਜਾਂਦਾ ਹੈ । ਇਹੀ ਗਲ ਮਜ਼ਦੂਰ ਦੇ ਦਿਲ ਵਿਚ ਸਮਾਈ ਹੋਈ ਹੈ । ਜ਼ਮੀਨ ਦੀ ਇਹ ਹਾਲਤ ਹੈ ਕਿ ਏਥੇ uncertainty ਵਧਦੀ ਜਾਂਦੀ ਹੈ, ਪਹਿਲਾ 100 ਏਕੜ ਤਕ ਹੱਦ ਕਾਇਮ ਕੀਤੀ ਗਈ ਫੇਰ ਇਹ 50 ਏਕੜ ਤੇ ਆ ਗਈ ਅਤੇ ਹੁਣ ਇਹ 30 ਸਟੈਂਡਰਡ ਏਕੜ ਤਕ ਪਹੁੰਚ ਗਈ ਹੈ । ਭਾਵੇਂ ਇਤਨੀ ਘਟ ceiling ਦੀ ਹੱਦ ਤੇ ਅਸੀਂ ਪਹੁੰਚ ਗਏ ਹਾਂ ਪਰ ਇਸ ਦੀ percentage ਕਿਸੇ ਤਰ੍ਹਾਂ ਘਟੀ ਨਹੀਂ । Tenants ਔਰ Land Lords ਦੇ ਆਪਸ ਵਿਚ ਰੋਜ਼ ਝਗੜੇ ਹੁੰਦੇ ਹਨ ਪਰ ਇਸ ਦੀ percentage ਵਿਚ ਕੋਈ ਫਰਕ ਨਹੀਂ ਆਇਆ । ਕਿਉਂਕਿ ਜਿਸ ਦੇ ਪਾਸ ਜ਼ਮੀਨ ਹੈ ਉਹ ਕਿਸੇ ਹਾਲਤ ਵਿਚ ਵੀ ਇਸ ਨੂੰ ਘਟ ਨਹੀਂ ਕਰਨਾ ਚਾਹੁੰਦਾ ਅਤੇ ਜੇ ਕੋਈ ਮੌਕਾ ਆਉਂਦਾ ਹੈ ਤਾਂ ਉਹ ਕਿਸੇ ਨਾ ਕਿਸੇ ਕਾਨੂੰਨ ਦੀ ਆੜ ਲੈ ਕੇ ਉਸ ਨੂੰ ਆਪਣੇ ਜਾਂ ਆਪਣੇ ਰਿਸ਼ਤੇਦਾਰ ਦੇ ਨਾਉਂ ਰਜਿਸਟਰੀ ਕਰਵਾ ਲੈਂਦਾ ਹੈ । ਇਹ ਸਾਡੀ Agrarian policy ਹੈ । ਮੈਂ ਇਹ ਨਹੀਂ ਚਾਹੁੰਦਾ ਕਿ ਮੈਂ ਇਸ policy ਤੇ ਨੁਕਤਾ-ਚੀਨੀ ਕਰਾਂ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ Agrarian policy ਇਸ ਢੰਗ ਨਾਲ ਜ਼ਰੂਰ ਚਲਾਉਣੀ ਚਾਹੀਦੀ ਹੈ, ਮਾਸਟਰ ਗੁਰਬੰਤਾ ਸਿੰਘ ਜੀ, ਕਿ ਜਿਸ ਦੇ ਨਾਲ Surplus labour absorb ਹੋ ਸਕੇ, ਉਸ ਨੂੰ ਜ਼ਰੂਰ ਕਿਸੇ ਨਾ ਕਿਸੇ ਤਰੀਕੇ ਰਾਹੀ satisfy ਕਰਨਾ ਚਾਹੀਦਾ ਹੈ । ਤੁਸੀਂ ਇਸ ਬਾਰੇ ਜ਼ਰਾ ਬਾਹਰਲੇ ਮੁਲਕਾਂ ਦੀ History ਵੇਖੋ ਕਿ ਕਿਵੇਂ ਉਨ੍ਹਾਂ ਨੇ Agrarian Reforms ਕੀਤੀਆਂ ਹਨ । ਕਿਵੇਂ ਉਨ੍ਹਾਂ ਨੇ Compulsory Co-operative Farms ਬਣਾਏ ਹਨ । ਪਰ ਸਾਡੇ ਤਾਂ ਇਕ ਨਾਗਪੁਰ Resolution ਦਾ ਹੀ ਵੇਖ ਲਓ ਕੀ ਹਸ਼ਰ ਹੋਇਆ ਹੈ ਹਰ ਚੌਥੇ, ਪੰਜਵੇਂ ਦਿਨ ਅਖਬਾਰ ਵਿਚ ਆ ਜਾਂਦਾ ਹੈ ਕਿ ਅਸੀਂ ਦਿਹਾਤ ਸੁਧਾਰ ਵੱਲ ਜਾ ਰਹੇ ਹਾਂ । ਮੈਂ ਇਸ ਚੀਜ਼ ਦਾ ਹਾਮੀ ਹਾਂ ਕਿ ਜਾਂ ਤਾਂ economic holding ਹੋਵੇ ਜਾਂ Farming ਦਾ ਜਿਹੜਾ ਸਿਲਸਲਾ ਹੈ ਇਹ mechanised farming ਰਾਹੀਂ ਹੋਣਾ ਚਾਹੀਦਾ ਹੈ ਜਿਤਨੇ ਚਿਰ ਇਹ responsibility

[ਸਰਦਾਰ ਗੁਰਦਿਆਲ ਸਿੰਘ ਢਿਲੋਂ]

ਨਹੀਂ ਲਈ ਜਾਂਦੀ ਉਤਨਾ ਚਿਰ ਤਰੱਕੀ ਨਹੀਂ ਹੋ ਸਕਦੀ । ਜਿਸ policy ਤੇ ਅਸੀਂ ਅੱਜ ਚਲ ਰਹੇ ਹਾਂ ਅਸੀਂ ਇਸ ਵਿਚ practically ਕਾਮਿਆਬ ਨਹੀਂ ਹੋਏ ਹਾਂ ਭਾਵੇਂ ਅਸੀਂ tractors ਰਾਹੀਂ ਖੇਤੀ ਵੀ ਸ਼ੁਰੂ ਕੀਤੀ ਹੈ ਅਤੇ ਭਾਵੇਂ ਅਸੀਂ Service Co-operatives ਵੀ ਬਣਾਈਆਂ ਹਨ ਪਰ ਅਸੀਂ ਕਿਸੇ ਤਰੀਕੇ ਨਾਲ ਇਸ ਮਸਲੇ ਨੂੰ solve ਨਹੀਂ ਕਰ ਸਕੇ । ਅਵਾਮ ਨੂੰ ਕਿਸੇ ਚੀਜ਼ ਦਾ ਪਤਾ ਹੀ ਨਹੀਂ ਕਿ ਕਿਵੇਂ ਉਹ ਆਪਣੀ ਦੌਲਤ ਨੂੰ ਵਧਾ ਸਕਦੇ ਹਨ ਕਿਵੇਂ ਉਹ Agriculture ਤੋਂ ਹੋਰ ਆਮਦਨੀ ਦੇ ਵਸੀਲੇ ਇਖਤਿਆਰ ਕਰ ਸਕਦੇ ਹਨ । ਇਹ ਮੈਨੂੰ ਆਮ ਸਵਾਲ ਪੁਛਿਆ ਜਾਂਦਾ ਹੈ ਕਿ ਦਸੋ ਜੀ ਅਸੀਂ ਕਿਵੇਂ ਆਪਣੇ Agriculture ਦੇ ਕਾਰੋਬਾਰ ਨੂੰ ਫ਼ਰੋਗ ਦੇਈਏ । ਇਹ ਉਨ੍ਹਾਂ ਦਾ ਖ਼ਿਆਲ ਹੈ ਵੀ ਠੀਕ ਕਿਉਂਕਿ ਮੈਂ ਇਕ ਵਕੀਲ ਵੀ ਹਾਂ, ਜਰਨਲਿਸਟ ਹਾਂ, ਪੜ੍ਹਿਆ ਲਿਖਿਆ ਵੀ ਹਾਂ ਮੈਂ ਸਾਰੇ ਉਤਾਰ ਚੜ੍ਹਾਉ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ ਪਰ ਇਕ ਆਪ ਜ਼ਮੀਂਦਾਰ ਭਾਵੇਂ ਉਸ ਦੇ ਪਾਸ ਕਿਤਨੀ ਜ਼ਮੀਨ ਕਿਉਂ ਨਾਂ ਹੋਵੇ ਮੈਨੂੰ ਤੁਸੀਂ ਦਸੋ ਉਹ ਕਿਵੇਂ ਸਨੇਮਾ ਜਾਂ Cold-Storage ਬਣਾ ਸਕਦਾ ਹੈ, ਮੈਂ ਕਿਸੇ ਨੂੰ ਇਹ ਗੱਲ ਲਾ ਕੇ ਨਹੀਂ ਆਖਦਾ ਇਹ ਇਕ ਮੰਨੀ ਹੋਈ ਗੱਲ ਹੈ ਕਿ ਉਸ ਨੂੰ ਸਮਝ ਹੀ ਕੋਈ ਨਹੀਂ ਆਉਂਦੀ ਕਿ ਉਹ ਜੇ ਕੋਈ ਐਸਾ ਕੰਮ ਕਰੇ ਤਾਂ ਕਿਵੇਂ ਕਰੇ । Small-Scale Industry ਤੇ ਸਰਮਾਇਆ ਖਰਚ ਕਰਨਾ ਚਾਹੇ ਤਾਂ ਉਹ ਕਿਵੇਂ ਕਰੇ । ਇਹ ਉਸ ਦੇ ਲਈ ਭਾਰੀ problems ਹਨ । ਮੈਂ ਅਰਜ਼ ਕਰਾਂ ਕਿ ਅਗਰ ਤੁਸੀਂ Agrarian Reforms ਦੇ ਮਸਲੇ ਦੇ ਵਿਚ Serious ਹੋ ਤਾਂ Small Holdings ਇਸ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਹਨ । Industry ਦਾ ਤਆਲੁਕ ਹੁੰਦਾ ਹੈ Raw material ਨਾਲ, ਅਤੇ raw material ਜ਼ਮੀਂਦਾਰ ਦੇ ਹਥਾਂ ਰਾਹੀਂ ਨਿਕਲਦਾ ਹੈ ਤੁਹਾਡਾ ਕੰਮ ਹੈ ਕਿ ਤੁਸੀਂ ਉਸ ਨੂੰ ਇਸ ਕਾਬਲ ਬਣਾਉ ਕਿ ਉਹ ਇਸ raw material ਤੋਂ further ਲਾਭ ਉਠਾ ਸਕੇ । ਉਨ੍ਹਾਂ ਦੀ development ਵਾਸਤੇ ਜਗ੍ਹਾ ਜਗ੍ਹਾ Agricultural college ਖੋਲੋ । ਅਜ਼ਰਾਈਲ ਦੀ ਆਬਾਦੀ 2 Million ਦੇ ਬਰਾਬਰ ਹੈ ਉਥੇ 80 ਦੇ ਕਰੀਬ Local Agricultural Schools ਹਨ ਜਿਥੇ ਜਾ ਕੇ Training ਲੈਣੀ ਹਰ farmer ਲਈ Compulsory ਹੈ । ਇਸ ਤੋਂ ਇਲਾਵਾ Tipleson Co-operative Farms ਹਨ । ਉਹ ਲੋਕ ਇਤਨੇ ਸਮਝਦਾਰ ਹਨ ਕਿ ਉਨ੍ਹਾਂ ਦੀਆਂ ਆਪਣੀਆਂ Industries ਵੀ ਹਨ, Foreign ਥਾਵਾਂ ਨਾਲ dealings ਕਰਨ ਦੇ ਕਾਬਲ ਹਨ, ਵੱਡਿਆਂ ਸ਼ਹਿਰਾਂ ਨਾਲ ਵੀ ਉਨ੍ਹਾਂ ਦੇ ਸਬੰਧ ਹਨ ਉਨ੍ਹਾਂ ਦੇ ਬਾਗ ਲਾਏ ਹੋਏ ਹਨ ਅਤੇ ਉਹ ਹਰ ਪਾਸੇ developed ਹਨ । ਅੱਜ ਜੋ Industry ਦੀਆਂ plans ਹਨ ਅਤੇ ਇਸ ਵਿਚ ਜਿਹੜੀ ਇਕ ਤਰ੍ਹਾਂ ਨਾਲ Reservation ਹੈ ਮੈਂ ਇਸ ਦੀ ਕੋਈ justification ਨਹੀਂ ਸਮਝਦਾ । ਮੈਨੂੰ ਇਸ ਦੀ ਕੋਈ justification ਨਹੀਂ ਜਾਪਦੀ । ਤੁਸੀਂ ਐਗਰੀਕਲਚਰ ਵਲ ਧਿਆਨ ਨਹੀਂ ਦੇ ਰਹੇ ਬਲਕਿ ਇੰਡੀਵਿਜੂਅਲ ਇੰਡਸਟਰੀ ਵਲ ਧਿਆਨ ਦੇ ਰਹੇ ਹੋ । ਮੈਂ ਤੁਹਾਨੂੰ ਇਹ ਵਿਸ਼ਵਾਸ ਦੇ ਨਾਲ ਕਹਿੰਦਾਂ ਹਾਂ ਕਿ ਜੇ ਤੁਹਾਡੀ ਇਹੋ ਰਫ਼ਤਾਰ ਰਹੀ ਅਤੇ ਪਿੰਡਾਂ ਦੇ ਲੋਕ ਵੇਹਲੇ ਹੋ ਗਏ ਤਾਂ ਤੁਹਾਡੇ ਕੋਲੋਂ ਉਨ੍ਹਾਂ ਤੇ ਫ਼ੇਰ ਕਾਬੂ ਨਹੀਂ ਪਾਇਆ ਜਾਣਾ । ਉਨ੍ਹਾਂ ਨੂੰ ਸਾਂਭਣਾ ਤੁਹਾਡੇ ਲਈ ਬਹੁਤ ਔਖਾ ਹੋ ਜਾਵੇਗਾ । ਸ਼ੂਗਰ ਇੰਡਸਟਰੀ ਲਈ ਤੁਹਾਡਾ ਬੜਾ ਸ਼ੁਕਰੀਆ ਹੈ ਕਿ ਤੁਸੀਂ ਚਾਰ ਪੰਜ ਮਿੱਲਾਂ ਲਗਾ ਦਿਤੀਆਂ ਹਨ । ਕਾਮਰੇਡ ਰਾਮ ਪਿਆਰਾ ਹੋਰੀਂ ਇਸ ਵੇਲੇ ਏਥੇ ਨਹੀਂ ਜਿਹੜੀ ਇਨ੍ਹਾਂ ਦੇ ਬਾਰੇ ਨੁਕਤਾਚੀਨੀ ਕਰਦੇ ਰਹਿੰਦੇ ਹਨ । ਉਹ ਇਨ੍ਹਾਂ ਦੇ ਬਾਰੇ

ਬਹੁਤ ਸਾਰੀਆਂ ਗੱਲਾਂ ਦਸਦੇ ਰਹਿੰਦੇ ਹਨ । ਮੈਂ ਵੀ ਇਹ ਆਖਦਾ ਹਾਂ ਕਿ ਜਦੋਂ ਇਨ੍ਹਾਂ ਸ਼ੂਗਰ ਮਿਲਾਂ ਦੀਆਂ ਚੋਣਾ ਹੁੰਦੀਆਂ ਹਨ ਤਾਂ ਉਸ ਦੇ ਵਿਚ ਤੁਹਾਡੀ ਤੇ ਸਰਦਾਰ ਕਰਤਾਰ ਸਿੰਘ ਹੋਰਾਂ ਦੀ ਜ਼ਰੂਰ ਲੜਾਈ ਹੁੰਦੀ ਹੈ । ਮੈਂ ਤਾਂ ਉਸ ਦਿਨ ਵੀ ਕਿਹਾ ਸੀ ਕਿ ਕੋਆਪਰੇਟਿਵ ਸ਼ੂਗਰ ਮਿਲਾਂ ਤੁਹਾਡੀ ਮਨਿਸਟਰੀ ਦੇ ਵਿਚ ਫੁਟ ਪਾਉਣ ਦਾ ਕਾਰਣ ਬਣੀਆਂ ਹੋਈਆਂ ਹਨ । ਤੁਸੀਂ ਇਹਨਾਂ ਦਾ ਖਹਿੜਾ ਛਡੋ ਤੇ ਅਮਨ ਚੈਨ ਦੇ ਨਾਲ ਰਹੋ । ਤੁਸੀਂ ਜੇ ਦਿਹਾਤੀ ਜਨਤਾ ਦੇ ਨਾਲ ਹਮਦਰਦੀ ਰਖਦੇ ਹੋ ਅਤੇ ਉਨ੍ਹਾਂ ਦੀ ਸੇਵਾ ਕਰਨ ਦਾ ਸ਼ੌਕ ਰਖਦੇ ਹੋ ਤਾਂ ਉਨ੍ਹਾਂ ਲਈ ਤੁਸੀਂ ਦਿਹਾਤਾਂ ਦੇ ਵਿਚ ਸਬਜ਼ੀਆਂ ਅਤੇ ਫਲਾਂ ਨੂੰ ਡਬਿਆਂ ਵਿਚ ਬੰਦ ਕਰਨ ਦੇ ਕਾਰਖਾਨੇ ਖੋਲੋ, ਹੌਜ਼ਰੀ ਦੇ ਕੰਮ ਸ਼ੁਰੂ ਕਰੋ । ਏਸ ਕਿਸਮ ਦੀਆਂ ਸੈਂਕੜੇ ਹੀ ਸਨਅਤਾਂ ਹਨ ਜਿਹੜੀਆਂ ਕਿ ਜਾਰੀ ਕੀਤੀਆਂ ਜਾ ਸਕਦੀਆਂ ਹਨ । ਮੈਂ ਕਹਿੰਦਾ ਹਾਂ ਕਿ ਦੂਸਰਿਆਂ ਲਈ ਥਲੇ ਦੀ ਅਤੇ ਆਪਣੇ ਲਈ ਉਪਰ ਵਾਲੀ ' ਜਿਹੜੀ ਤੁਹਾਡੀ ਪਾਲੀਸੀ ਹੈ ਇਹ ਜ਼ਿਆਦਾ ਚਿਰ ਚਲ ਨਹੀਂ ਸਕਦੀ । ਤੁਸੀਂ ਬਹੁਤਾ ਚਿਰ ਤਕ ਲੋਕਾਂ ਨੂੰ befool ਨਹੀਂ ਕਰ ਸਕਦੇ । ਅਖੀਰ ਲੋਕਾਂ ਨੂੰ economic ਮਸਲੇ ਦਾ ਤੁਹਾਨੂੰ ਜਵਾਬ ਦੇਣਾ ਪੈਣਾ ਹੈ । ਮੈਂ ਅਰਜ਼ ਕਰਾਂ ਕਿ ਤੁਹਾਡਾ ਜਿਹੜਾ ਐਗਰੀਕਲਚਰਲ ਰੀਸਰਚ ਦਾ ਤਰੀਕਾ ਹੈ ਇਹ ਤੁਹਾਨੂੰ ਬਦਲਣਾ ਚਾਹੀਦਾ ਹੈ । ਕੋਈ ਐਸਾ ਸਾਲ ਨਹੀਂ ਜਾਂਦਾ ਜਿਸ ਦੇ ਵਿਚ ਕੁਦਰਤ ਸਾਡੇ ਖਿਲਾਫ ਨਹੀਂ ਜਾਂਦੀ, ਕਦੀ ਹੜ ਆ ਜਾਂਦੇ ਹਨ, ਕਦੀ locust ਆ ਜਾਂਦੀ ਹੈ ਅਤੇ ਕਦੀ draught ਆ ਜਾਂਦੇ ਹਨ । ਇਨ੍ਹਾਂ ਸਾਰੀਆਂ ਚੀਜ਼ਾਂ ਦੇ ਨਾਲ ਬਹੁਤ ਸਾਰੀਆਂ ਮੁਸ਼ਕਲਾਤ ਪੈਦਾ ਹੁੰਦੀਆਂ ਹਨ । ਸੇਮ ਦੀ ਵਜਾਹ ਕਰਕੇ ਫਸਲਾਂ ਨੂੰ ਅਨੇਕ ਪ੍ਰਕਾਰ ਦੀਆਂ ਬੀਮਾਰੀਆਂ ਲਗਣੀਆਂ ਸ਼ੁਰੂ ਹੋ ਗਈਆਂ ਹੋਈਆਂ ਹਨ । ਸਰਦਾਰ ਮੱਖਣ ਸਿੰਘ ਤਰਸਿੱਕਾ ਹੋਰਾਂ ਕਿਸਾਨੀ ਦਾ ਲਫਜ਼ ਇਸਤੇਮਾਲ ਕੀਤਾ ਸੀ । ਡਿਪਟੀ ਮਨਿਸਟਰ ਸਾਹਿਬ ਮੇਰੇ ਕੋਲ ਆਏ ਕਿ ਕਿਸਾਨੀ ਕੀ ਹੁੰਦੀ ਹੈ । ਮੈਂ ਉਨ੍ਹਾਂ ਨੂੰ ਦਸਿਆ ਕਿ ਕਿਸਾਨ ਦੀ ਔਰਤ ਹੋ ਸਕਦੀ ਹੈ । (ਹਾਸਾ) । ਸ੍ਰੀ ਬਾਬੂ ਦਿਆਲ ਹੋਰਾਂ ਨੂੰ ਮੈਂ ਪੁਛਿਆ ਤਾਂ ਉਹ ਮੈਨੂੰ ਕਹਿਣ ਲਗੇ ਕਿ ਨਹੀਂ Peasantry ਹੁੰਦੀ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਜ਼ਿਮੀਂਦਾਰਾਂ ਦੇ ਫਾਇਦੇ ਦੀ ਗਲ ਇਹ ਹੈ ਕਿ ਤੁਸੀਂ research ਦੇ ਤਰੀਕੇ ਨੂੰ ਬਦਲ ਦਿਉ । ਮੈਂ ਖੁਦ ਜ਼ਿਮੀਂਦਾਰ ਹਾਂ ਬਦਕਿਸਮਤੀ ਨਾਲ ਦੋ ਤਿੰਨਾਂ ਸਾਲਾਂ ਤੋਂ, ਸਾਡੇ ਤੇ ਬਹੁਤ ਭਾਰੀ ਚੱਕਰ ਆਇਆ ਹੋਇਆ ਹੈ । ਕਦੀ ਝੋਨੇ ਨੂੰ ਬੀਮਾਰੀ ਲਗ ਜਾਂਦੀ ਹੈ ਔਰ ਕਦੀ ਕਮਾਦ ਨੂੰ ਬੀਮਾਰੀ ਲਗ ਜਾਂਦੀ ਹੈ । ਉਨ੍ਹਾਂ ਬੀਮਾਰੀਆਂ ਦਾ ਕੁਝ ਇਲਾਜ ਹੀ ਨਹੀਂ ਨਿਕਲਿਆ । ਮੈਂ ਇਸ ਦਫਾ ਨਰਮੇ ਦੀ ਕਾਸ਼ਤ ਕਰਵਾਉਣੀ ਸੀ । ਲੇਕਿਨ ਉਸ ਦੀ ਕੋਈ ਮਹਿਕਮੇ ਵਲੋਂ ਤਜਵੀਜ਼ ਨਹੀਂ ਦਸੀ ਗਈ ਕਿ ਉਥੇ ਕਿਸ ਤਰ੍ਹਾਂ ਇਸ ਦੀ ਕਾਸ਼ਤ ਹੋ ਸਕਦੀ ਹੈ । ਮੈਂ ਗੁਜ਼ਾਰਿਸ਼ ਕਰਾਂਗਾ ਕਿ ਤੁਹਾਡੇ ਕੋਲ ਦੋ ਐਗਰੀਕਲਚਰਲ ਕਾਲਜ ਹਨ, ਕੁਝ ਸਕੂਲ ਹਨ ਅਤੇ ਤੁਸੀਂ ਹੋਰ ਵੀ ਸਕੂਲ ਖੋਲ੍ਹ ਰਹੇ ਹੋ । ਤੁਹਾਨੂੰ ਚਾਹੀਦਾ ਹੈ ਕਿ ਇਕ integrated unit ਬਣਾ ਕੇ extension service ਔਰ ਯੂਨੀਵਰਸਟੀ ਨੂੰ ਇਕੱਠਾ ਕਰੋ । ਰੀਸਰਚ ਦਾ ਜਿਹੜਾ ਕੰਮ ਹੈ ਇਹ ਮਹਿਕਮੇ ਦੇ ਨਾਲੋਂ ਜਿਸ ਤਰ੍ਹਾਂ ਅਮਰੀਕਾ ਦੇ ਵਿਚ ਹੈ ਅਲਹਿਦਾ ਹੋਣਾ ਚਾਹੀਦਾ ਹੈ ।

(*Interruption by Captain Rattan Singh, Deputy Minister*)

**Sardar Gurdial Singh Dhillon** : University and research work is different from other work of the Department.

[ ਸਰਦਾਰ ਗੁਰਦਿਆਲ ਸਿੰਘ ਢਿੱਲੋਂ ]

ਮੈਂ ਅਰਜ਼ ਕਰ ਰਿਹਾ ਸੀ ਕਿ research section ਵਾਲੇ ਆਦਮੀ ਜੋ ਹਨ ਉਹ ਇਤਨੀ ਤੇਜ਼ੀ ਨਾਲ ਅਲਹਿਦਾ ਕੰਮ ਕਰਨ ਕਿ ਇਕ ਹਫਤੇ ਦੇ ਅੰਦਰ ਅੰਦਰ ਨਵੀਂ ਚੀਜ਼ ਤੁਹਾਡੇ ਸਾਹਮਣੇ ਆ ਜਾਵੇ । ਮੈਂ ਆਪਣੇ ਵੱਲੋਂ ਤੁਹਾਨੂੰ ਇਹ ਰਾਏ ਦੇਵਾਂਗਾ ਕਿ ਤੁਸੀਂ ਯੂਨੀਵਰਸਟੀ ਅਤੇ Research section ਨੂੰ Co-ordinate ਕਰੋ । ਇਸ ਤੋਂ ਇਲਾਵਾ livestock ਦਾ ਕੰਮ ਹੈ। ਤੁਸੀਂ artificial insemination centre ਜਾਰੀ ਕੀਤੇ ਹਨ । ਇਹ ਅੱਛੀ ਚੀਜ਼ ਹੈ। ਲੇਕਿਨ ਜਿਤਨੀ ਦੇਰ ਤਕ ਤੁਸੀਂ ਸਾਰੇ ਸੂਬੇ ਦੀ demand ਨੂੰ ਪੂਰਾ ਨਹੀਂ ਕਰਦੇ ਉਤਨੀ ਦੇਰ ਤਕ ਇਸ ਦਾ ਪੂਰਾ ਫਾਇਦਾ ਸੂਬੇ ਨੂੰ ਨਹੀਂ ਹੋ ਸਕਦਾ । ਇਸ ਵਾਸਤੇ ਪੰਚਾਇਤਾਂ ਦੀ ਮਦਦ ਨਾਲ, ਬਲਾਕ ਸੰਮਤੀਆਂ ਦੀ ਮਦਦ ਨਾਲ ਇਕ ਯੂਨਿਟ ਬਣਾ ਕੇ ਇਸ ਨੂੰ ਚਲਾਉ ਤਾਕਿ ਸੂਬੇ ਦਾ ਸਮੁਚੇ ਤੌਰ ਤੇ ਫਾਇਦਾ ਹੋਵੇ । ਤੁਸੀਂ 'ਡਚ ਫਾਰਮਾਂ' ਦੇ ਵਿਚ ਜਾ ਕੇ ਦੇਖੋ । ਉਥੇ ਉਨ੍ਹਾਂ ਦੇ bulls ਵੀ ਆਪਣੇ ਹਨ, ਆਪਣੇ ਹੀ ਉਨ੍ਹਾਂ ਦੇ ਟੈਲੀਫੂਨ ਹਨ ਔਰ ਜਿਹੜਾ ਵੀ ਇੰਤਜ਼ਾਮ ਕਰਨਾ ਹੁੰਦਾ ਹੈ ਉਹ ਮਿੰਟਾਂ ਦੇ ਵਿਚ ਕਰ ਸਕਦੇ ਹਨ । ਇਸ ਤੋਂ ਇਲਾਵਾ ਉਹ ਬਹੁਤ cheap ਹਨ। ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਸਾਡੇ ਸੂਬੇ ਦੇ ਵਿਚ ਜਾਂ ਸਾਡੇ ਦੇਸ਼ ਦੇ ਵਿਚ stock ਵਧਾਉਣ ਦਾ ਉਤਨੀ ਦੇਰ ਤਕ ਫਾਇਦਾ ਨਹੀਂ ਹੋ ਸਕਦਾ ਜਿਤਨਾ ਚਿਰ ਕਿ ਅਸੀਂ stray cattle ਦੇ ਮਸਲੇ ਤੇ ਕਾਬੂ ਨਾ ਪਾ ਲਈਏ। ਸਾਡੇ ਕੁਝ ਧਾਰਮਿਕ ਵਿਸ਼ਵਾਸ ਐਸੇ ਹਨ ਜਿਨ੍ਹਾਂ ਦਾ ਸਾਡੀ ਆਰਥਕ ਹਾਲਤ ਤੇ ਬੁਰਾ ਅਸਰ ਪੈ ਰਿਹਾ ਹੈ ਕਿਉਂਕਿ ਸਾਡੀ ਖੇਤੀ ਦਾ ਨੁਕਸਾਨ ਹੁੰਦਾ ਹੈ । ਅਜ ਅਵਾਰਾ ਪਸ਼ੂ ਸੂਬੇ ਵਿਚ ਕੀ ਬਲਕਿ ਦੇਸ਼ ਦੇ ਵਿਚ ਇਤਨੇ ਵਧ ਗਏ ਹਨ ਕਿ ਉਨ੍ਹਾਂ ਨੂੰ ਕਾਬੂ ਕਰਨ ਦਾ ਕੋਈ ਰਸਤਾ ਨਹੀਂ ਨਜ਼ਰ ਆਉਂਦਾ । ਗਊਸ਼ਾਲਾ ਜਾਂ ਹੋਰ ਇਸ ਤਰ੍ਹਾਂ ਦੀਆਂ ਸੰਸਥਾਵਾਂ ਆਖਿਰ ਕਿਤਨੀਆਂ ਖੋਲ੍ਹੀਆਂ ਜਾ ਸਕਦੀਆਂ । ਏਸ ਮਸਲੇ ਨੂੰ ਹੱਲ ਕਰਨ ਦਾ ਕੋਈ ਯੋਗ ਢੰਗ ਲਭਣਾ ਚਾਹੀਦਾ ਹੈ । ਇਹ ਚੀਜ਼ ਗਿਆਨੀ ਜ਼ੈਲ ਸਿੰਘ ਹੋਰਾਂ ਦੇ ਨਾਲ ਬਹੁਤਾ ਸਬੰਧ ਰਖਦੀ ਹੈ ਕਿਉਂਕਿ ਇਨ੍ਹਾਂ ਦੇ ਕੋਲ ਡੰਗਰਾਂ ਦਾ ਮਹਿਕਮਾ ਹੈ । ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਸਾਡੇ ਪੰਜਾਬ ਦੇ ਵਿਚ stray cattle ਦੀ problem ਦਿਨੋ ਦਿਨ ਵਧਦੀ ਜਾ ਰਹੀ ਹੈ। ਪਿੰਡਾਂ ਦੇ ਵਿਚ ਥਾਂ ਥਾਂ ਲੋਕਾਂ ਦੀਆਂ ਫਸਲਾਂ ਇਹ ਡੰਗਰ ਤਬਾਹ ਕਰਦੇ ਹਨ । ਐਮ. ਐਲ. ਏਜ਼ ਦੇ ਹੋਸਟਲ ਦੇ ਵਿਚ ਵੀ ਇਹ ਆ ਜਾਂਦੇ ਹਨ ।

**Mr. Speaker**: Is the hon. Member talking of stray cattle in Chandigarh (Laughter)

**ਸਰਦਾਰ ਗੁਰਦਿਆਲ ਸਿੰਘ ਢਿੱਲੋਂ**: ਪੰਡਤ ਜੀ ਨੂੰ ਜ਼ਿਆਦਾ ਤੰਗ ਕਰ ਰਹੇ ਹਨ, ਇਸ ਕਰਕੇ ਇਨ੍ਹਾਂ ਦਾ ਇਲਾਜ ਜ਼ਰੂਰ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਚੂਹੇ, ਗਿਦੜ, ਤੋਤੇ ਅਤੇ ਕਾਂ ਵਗੈਰਾ ਵੀ ਬਹੁਤ ਨੁਕਸਾਨ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਕਾਗਜ਼ੀ ਤੌਰ ਤੇ ਗੱਲਾਂ ਕਰਨ ਦੀ ਬਜਾਏ ਔਰ ਸਭ ਕੁਝ ਕਾਗਜ਼ਾਂ ਦੇ ਵਿਚ ਸਾਫ਼ ਦਸਣ ਦੀ ਬਜਾਏ ਤੁਹਾਨੂੰ ਇਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਰਨ ਵਾਲੇ ਸੈਕਸ਼ਨ ਨੂੰ ਬਹੁਤਾ ਤੇਜ਼ ਕਰਨਾ ਚਾਹੀਦਾ ਹੈ ਅਤੇ ਅਮਲੀ ਤੌਰ ਤੇ ਸਾਰੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ । ਇਸ ਤੋਂ ਇਲਾਵਾ ਜ਼ਰਾਇਤ ਲਈ ਪੋਹਲੀ ਬੜੀ ਭਾਰੀ problem ਹੈ ਜਿਹੜੀ ਕਿ ਜ਼ਰਾਇਤ ਨੂੰ ਬਹੁਤ ਨੁਕਸਾਨ ਪਹੁੰਚਾ ਰਹੀ ਹੈ। ਇਸ ਵਕਤ ਇਹ ਹਰੀ ਹੈ ਇਸ ਲਈ ਜੇਕਰ ਹੁਣ ਹੀ

ਤੁਸੀਂ ਇਸਤੇ ਹੱਲਾ ਬੋਲ ਦਿਉ ਅਤੇ war level ਤੇ ਕੰਮ ਸ਼ੁਰੂ ਕਰਕੇ ਇਸ ਨੂੰ ਕਟ ਦਿਉ ਤਾਂ ਹੀ ਇਹ ਖਤਮ ਹੋ ਸਕਦੀ ਹੈ ਵਰਨਾ ਜਦੋਂ ਇਹ ਪੱਕ ਜਾਵੇਗੀ ਤਾਂ ਇਹ ਕਾਬੂ ਵਿਚ ਨਹੀਂ ਆ ਸਕੇਗੀ । ਕਾਗਜ਼ਾਂ ਵਿਚ ਤਾਂ ਬੜੀਆਂ figures ਦਸੀਆਂ ਜਾਂਦੀਆਂ ਹਨ ਕਿ ਮੀਲਾਂ ਤਕ ਪੋਹਲੀ ਖਤਮ ਕਰ ਦਿਤੀ ਹੈ ਲੇਕਿਨ ਅਮਲੀ ਤੌਰ ਤੇ ਕੁਛ ਹੋਰ ਹੀ ਤਸਵੀਰ ਸਾਹਮਣੇ ਆਉਂਦੀ ਹੈ । ਮੈਨੂੰ ਇਕ ਵਾਕਿਆ ਯਾਦ ਹੈ ਕਿ ਇਕ ਦਫਾ ਮੈਂ ਤੇ ਮਹਕਮੇ ਦੇ ਵਜ਼ੀਰ ਸਾਹਬ ਇਕ ਐਸੀ ਥਾਂ ਤੇ ਗਏ ਜਿਸ ਬਾਰੇ Agriculture Inspector ਦੀ ਰਿਪੋਰਟ ਸੀ ਕਿ ਪੋਹਲੀ ਖਤਮ ਕਰ ਦਿਤੀ ਗਈ ਹੈ । ਜਦੋਂ ਅਸੀਂ ਉਥੇ ਗਏ ਤਾਂ ਵੇਖਿਆ ਕਿ ਮੀਲਾਂ ਤਕ ਪੋਹਲੀ ਖੜੀ ਸੀ । ਇਸ ਸਿਲਸਿਲੇ ਵਿਚ war level ਤੇ ਕੰਮ ਹੋਣਾ ਚਾਹੀਦਾ ਹੈ, week ਮਨਾਣਾ ਚਾਹੀਦਾ ਹੈ ਤੇ ਪੰਚਾਇਤਾਂ ਦੀ duty ਲਗਾਣੀ ਚਾਹੀਦੀ ਹੈ ਅਤੇ ਇਸ ਨੂੰ ਖਤਮ ਕਰਨਾ ਚਾਹੀਦਾ ਹੈ । ਅਜੇ ਕਹਿਣ ਲਈ ਤਾਂ ਬਹੁਤ ਕੁਛ ਹੈ ਲੇਕਿਨ ਵਕਤ ਥੋੜਾ ਹੈ ਇਸ ਲਈ ਮੈਂ ਇਤਨੀ ਗਲ ਕਰਕੇ ਹੀ ਖਤਮ ਕਰਦਾ ਹਾਂ ਕਿ raw material ਪਿੰਡਾਂ ਵਿਚ ਹੀ ਪੈਦਾ ਹੁੰਦਾ ਹੈ ਅਤੇ industries ਪਿੰਡਾਂ ਦੇ ਸਿਰ ਤੇ ਚਲਦੀਆਂ ਹਨ । ਇਸ ਲਈ ਜਿਥੇ ਜਿਥੇ ਕੋਈ raw material ਪੈਦਾ ਹੁੰਦਾ ਹੈ ਉਥੇ ਵੀ ਦਸਤਕਾਰੀ ਚਾਲੂ ਕੀਤੀ ਜਾਵੇ ਤਾਕਿ ਪਿੰਡਾਂ ਵਿਚ ਜੋ ਬੇਰੋਜ਼ਗਾਰੀ ਵਧ ਰਹੀ ਹੈ ਉਸਦਾ ਹਲ ਹੋਵੇ । ਇਥੇ betterment levy ਦਾ ਵੀ ਜ਼ਿਕਰ ਹੋਇਆ ਹੈ ਅਤੇ ਤਿਰਸਿੱਕਾ ਸਾਹਬ ਨੇ ਤਾਂ ਕਮੇਟੀ ਦੀ ਰਿਪੋਰਟ ਵਿਚੋਂ ਵੀ quote ਕਰ ਦਿਤਾ ਹੈ । ਸਾਡਾ ਇਹ ਹਾਲ ਹੈ ਕਿ ਸਾਨੂੰ ਪਤਾ ਹੀ ਨਹੀਂ ਕਿ ਉਸ ਰਿਪੋਰਟ ਵਿਚ ਕੀ ਹੈ । ਜੇਕਰ ਸਾਡੇ ਸਾਹਮਣੇ ਰਿਪੋਰਟ ਹੁੰਦੀ ਤਾਂ ਅਸੀਂ ਵੀ ਉਸ ਬਾਰੇ ਕੋਈ ਵਿਚਾਰ ਜ਼ਾਹਰ ਕਰਦੇ । ਮੈਂਬਰ ਸਾਹਬ ਪਤਾ ਨਹੀਂ ਕਿਥੋਂ ਉਸ ਰਿਪੋਰਟ ਨੂੰ ਲਭ ਲਿਆਏ ਹਨ । ਖੈਰ ਮੈਂ ਆਸ ਕਰਦਾ ਹਾਂ ਕਿ ਵਜ਼ੀਰ ਸਾਹਬ ਹੀ ਆਪਣੇ ਜਵਾਬ ਵਿਚ ਇਸ ਰਿਪੋਰਟ ਬਾਰੇ ਕੁਛ ਦਸਣਗੇ । Thank you very much.

**चौधरी राम सिंह** (जींद) : अध्यक्ष महोदय, आज जो demand agriculture की हाउस के सामने है उस पर मनुष्य मात्र ही नहीं बल्कि सारे प्राणी निर्भर हैं। यह इतनी ज़रूरी मद है कि इसकी तरक्की देश के लिये बहुत ज़रूरी है और खास तौर पर पंजाब के लिये जो कि भारतवर्ष की grainery है । इस पर बहुत कुछ कहा गया है। इस में जो नुक्स मेरी नजर में आये हैं उनमें से एक नुक्स तो यह है कि जो इस वक्त हकूमत चल रही है उसमें यह ज़रूरी है कि जिस महकमे का incharge मनिस्टर जो हो वह उस महकमे के काम में expert हो। किसी देश में किसी महकमा में तभी तरक्की हो सकती है जब उस महकमा का incharge जो हो वह उस महकमे के काम में expert हो जैसा कि फौज के महकमे के incharge के लिये यह ज़रूरी है कि वह फौज का एक बड़ा भारी तजरुबाकार जनरल हो। इसी तरह से agriculture के महकमे के incharge मनिस्टर के लिये भी बहुत ज़रूरी है कि वह agriculture के काम से वाकफ़ियत रखता हो क्योंकि इस वक्त हमें लाखों करोड़ों मन अनाज America और दूसरे देशों से मंगाना पड़ता है। लेकिन आज हम देखते हैं कि हमारी Ministry के अन्दर Agriculture का महकमा एक ऐसे आदमी को दिया गया है जिसको मेरी इतलाह के मुताबिक agriculture का कोई तजरुबा नहीं है ।

**Mr. Speaker**: Please don't cast aspersions.

**चौधरी राम सिंह** : स्पीकर साहब, यह aspersion नहीं है। यह तो fact है। जिस आदमी को excise का तजरुबा न हो उसे excise का महकमा देना और जिसे agriculture का तजरुबा न हो उसे agriculture का महकमा देना कोई समझदारी की निशानी नहीं है।

**श्री अध्यक्ष** : Excise के तजरुबे से आप की क्या मुराद है। क्या आप का यही मतलब है कि जो शराब पीने वाला हो उसे excise का महकमा देना चाहिए ? (What does the Hon. Member mean by the words "experience in excise? Does he mean to say that a person who is addicted to wine should be made incharge of this Department?) (Laughter).

**चौधरी राम सिंह** : स्पीकर साहब, मेरी प्रार्थना यह है कि चीफ मिनिस्टर साहब को चाहिए था कि वह यह महकमा agriculture के किसी expert आदमी को देते। मैं बताता हूँ कि क्या नुकसान होता है जब कोई महकमा उसके expert को न दिया जाये। इससे officialdom बढ़ती है। अगर मनिस्टर को उसके महकमा की working की वाकफियत ही न हो तो उस महकमे के काम का सारा भार उस महकमा के अफसरान पर पड़ जाता है जिस का नतीजा यह होता है कि अफसर अपनी मनमानी कार्यवाई करने लग जाते हैं। हमारे अफसरान हालांकि कौम प्रस्त हैं लेकिन क्योंकि वे election में से नहीं आये होते इस लिये वे public के सामने जवाब देह नहीं होते। जो public के elected मैम्बर होते हैं वह पूरी जिम्मेवारी के साथ काम करते हैं क्योंकि उन्हें मालूम होता है कि उन्हें पांच साल बाद फिर public के सामने election के लिये जाना होगा। इसलिये यह ज्यादा ज़रूरी है कि जो भी कोई आदमी किसी महकमे का incharge हो वह उसकी working की पूरी वाकफियत रखता हो।

इसके अलावा मेरी प्रार्थना है कि सब से पहले agriculture का ताल्लुक land reforms के साथ है। पंजाब में और पंजाब के साथ शामल किये गये पैप्सू के इलाके में कई तरह की land reforms की जाती रही हैं। मुझे खास तौर पर पैप्सू की land reforms से अच्छी वाकफियत है। वहां यह reforms 1952 में शुरू की गईं। वहां पर Pepsu Tenancy Act, Pepsu Land Utilisation Act और Pepsu Land Reclamation Act बनाये गये थे। मेरी प्रार्थना है कि यह जो तीनों कानून हैं यह political नुकता को मद्दे नज़र रख कर बनाये गये थे। क्योंकि कांग्रेस पार्टी जो है वह political रिश्वत पर निर्भर करती है......

**Mr. Speaker** : I am sorry, I will not permit any kind of aspersion

on any political party. The hon. Member can criticise the Government or the Ministry, but he should not cast aspersion on any political party.

**Chaudhri Ram Singh :** I won't do it, Sir. I was just using the idiom that they want to........

**Mr. Speaker :** No, please. The hon. Member is again repeating that. I would request him not to cast aspersion on any political party.

**चौधरी राम सिंह** : यह जितने Acts थे इनमें नारा ज्यादा था और हकीकत कम और इनके बनाने वालों को यह पता नहीं था कि इनके नतीजे के तौर पर सूबे की production बढ़ती है या घटती है। आप जरा गौर कीजिये कि पैप्सू land reforms के अन्दर 30 standard acres की holdings रखी गई है। यह एक family के लिये इन्होंने holding मुकर्रर की है लेकिन इन्होंने यह करते हुए इस बात के देखने की ज़रूरत भी महसूस नहीं की कि 30 standard acres की आमदन पर कितने आदमी गुजारा कर सकते हैं हालांकि इनके पास इतने पटवारी हैं और दूसरा Revenue staff था जिसके ज़रिये यह आसानी से पता लगवा सकते थे कि कितने acres की economic holding होनी चाहिए लेकिन इन्होंने तो 30 standard acres की per family की holding मुकर्रर कर दी है चाहे उस family के 20 मैम्बर हों चाहे एक हो। इस सिलसले में मेरे पास कई मिसालें मौजूद हैं। कुछ आदमी ऐसे हैं जिनकी उमर 70 या 80 साल की है और उनके तीन तीन या चार चार लड़के नौजवान हो चुके हैं बल्कि अपने अपने बाप से अलग हो चुके हैं और 20, 20 या 30, 30 साल से खेतीबाड़ी कर रहे हैं लेकिन इन कवानीन के बनाने वालों ने उनको notice दे दिया है कि यह ज़मीन उनके बाप की है उसे छोड़ दो। मैं अपनी सरकार से यह पूछना चाहता हूँ कि जो 70 या 80 साल का बूढ़ा हो उसके नाम पर तो ज़मीन छोड़ दी जाये लेकिन उसके चार नौजवान लड़कों के लिये जो 30 या 40 साल से खेतीबाड़ी करते आ रहे हैं उनसे ज़मीन छीन ली जाये तो क्या इससे अनाज की पैदावार में अजाफा होगा ? उनसे ज़मीन छीन ली गई है जो इतनी मुद्दत से उसे काश्त कर रहे थे और वह ज़मीन देने के लिये एक नये आदमी की तलाश की गई है और यह उस आदमी की तलाश कर रहे हैं जोकि हल चलाना भी नहीं जानता। ऐसे नये आदमी को उस ज़मीन पर बसाने की कोशिश की गई है। क्या इस तरह से हमारी production बढ़ेगी ?

इस तरह से production नहीं बढ़ेगी। जो surplus areas declare किये गये हैं उनसे कुछ भी फायदा नहीं होता। तजरुबाकार किसानों से ज़मीन छीन कर नातजरुबाकार आदमिओं को ज़मीन देने से उल्टा नुक्सान होगा, फायदा नहीं होगा। यह तो कौम के साथ द्रोह करने वाली बात है।

[ चौधरी राम सिंह ]

*(At this stage the Deputy Speaker occupied the Chair.)*

पांच साला प्लान के शुरु में लिखा हुआ है :

"..........predominance of small farms, redistribution of land in excess of any given level of ceiling was not likely to make available any large results in the shape of surplus land for distribution......"

इससे कोई अच्छा नतीजा नहीं निकलेगा। किसानों से, छोटे किसानों को मजबूर करके उनसे ज़मीन छीनते हैं और इस तरह से political gain लेना चाहते हैं। मैं कितनी मिसालें दूं। मध्य प्रदेश और उड़ीसा के अंदर भी एक Land Reforms Act बनाया गया था। वहां पर किसानों को छूट दी गई कि market price पर अपनी ज़मीन को बेचो। जो लोग खेती के अंदर interested हों, जिन के पास ज़मीन कम हो या न हो, उनके पास वे अपनी ज़मीन को market price पर बेच सकते हैं। जिन किसानों ने बासी रोटी खा खा कर पैसा जमा किया और दिन रात मेहनत करके ज़मीन खरीदी क्या आप उनको इतनी छूट भी नहीं देते कि वे अपनी ज़मीन को market price पर बेचें। ऐसे नकस कानून बन जाने से किसानों को यह भी विश्वास नहीं रहा कि हम सवेरे उठेंगे तो हम अपनी जमीन के मालिक होंगे। वे सोचते हैं कि आज कल असैम्बली का सेशन चल रहा है ना मालूम ज़मीन के बारे में ऐसा कानून पास कर दें कि सवेरे उठें तो हम अपनी ज़मीन के मालिक भी न रहें। जहां पर इस तरह से मालिक को अपनी चीज़ पर विश्वास न हो तो वह किस तरह से अपनी चीज़ पर मेहनत कर सकता है। मैं इस बात की background समझता हूँ। हमारी सरकार चाहती है कि इस तरह से ज़मीन के छोटे छोटे टुकड़े करके किसानों को तंग करो। वे खुद ही आयेंगे और गवर्नमैंट से कहेंगे कि इतनी थोड़ी ज़मीन से हमें कुछ आमदनी नहीं होती इस को हम क्या करें। इस तरह से जबरदस्ती लोगों पर नागपुर रेज़ोल्यूशन ठोंसना चाहती है। इसके अलावा हिन्दू विरासत ऐक्ट के होते consolidation of holding बेमतलब है। मैं यकीन के साथ कहता हूँ कि यह consolidation पंजाब के लिये हानिकारक है। दस पन्द्रह साल के बाद 45, 50 साल के बूढ़े मर जायेंगे। उनके बाद उनकी ज़मीन उनके लड़कों और लड़कियों में बराबर बराबर बंट जायगी। वह लड़कियां दूसरे आदमियों के पास वह जमीन बेच देंगी और आपकी consolidation खत्म हो जाएगी। आपके करोड़ों रुपये खर्च किये हुए किसी काम नहीं आएंगे। सैंटर के लीडर जानते हैं कि पिछली असेम्बली ने भी यह प्रस्ताव पास किया था कि इस एक्ट को बदलो, यह पंजाब के लिये मुफीद नहीं है। यहां पर कांग्रेसी लोग भी इसको बदलना चाहते हैं लेकिन उनके ऊपर डंडा है। ऊपर वाले लोग चाहते हैं कि अगर ज़मीनें छोटे छोटे टुकड़ों में बट जायेंगी तो joint farming की स्कीम कामयाब हो जायगी। लेकिन मैं अपनी सरकार को कहना चाहता हूँ कि अगर किसी मुल्क में मज़दूर न रहें तो कुछ हर्ज की बात नहीं होती, मजदूर

फिर पैदा हो जाते हैं। अगर अमीर लोग न रहें तो फिर अमीर भी दोबारा पैदा हो सकते हैं। लेकिन अगर किसी देश में मिडल क्लास peasantry नहीं रहती तो वह मुल्क तबाह हो जाता है। इस क्लास को वापस लाना बड़ा मुश्किल होता है। मिड्ल क्लास सोसायटी की (back-bone) होती है। इसके बगैर देश तरक्की नहीं कर सकता। हमारा देश इंग्लैंड नहीं है, रूस नहीं है और न ही अमरीका है। यहां पर अगर आप बीस कुनबों की जमीन छीन कर उस की joint farm बना देंगे तो जहां पर सौ आदमी काम करते थे वहां पर बीस आदमी काम करने लग जायेंगे बाकी के आदमी सब बेकार हो जायेंगे। उन मुल्कों में सनअत बहुत है वहा पर (men-power) की कमी है। हमारे हां सनअत की कमी है और (men-power) की ज्यादती है। Joint farming उन मुल्कों में हो सकती है, जैसे रूस में जहां पर एक एक कुनबे के हिस्से में पांच पांच सौ बीघे ज़मीन आती है। वहां पर दस दस हजार बीघे ज़मीन एक एक फार्म को अलाट कर देते हैं। यहां पर सौ आदमियों की ज़मीन दस आदमियों के हावले कर दी गई तो बाकी के नव्वे बेकार हो जायेंगे। वे लोग (law and order) को खराब करेंगे। देहात में इतने लड़के बेकार हैं कि अगर कोई अफसर फौज की भरती करने के लिये आ जाए तो सौ सौ लड़के एक एक गांव में इकट्ठे हो जाते हैं। उनको नौकरी नहीं मिलती। गवर्नमेंट उनको काम नहीं दिला सकती। दूसरे सूबों में भी Land Reforms Act बने लेकिन वहां पर यह (provide) किया गया कि तीस stan dard acres ज़मीन पांच आदमियों के एक कुनबे के लिये काफी है। उसके बाद फी आदमी के पीछे पांच एकड़ ज़मीन और दी जाए। मैं बिहार का हवाला देना चाहता हूँ।

> "Allowance made for size of family subject to an outside limit of twice the ceiling area."

उन्होंने कहा कि अगर कुनबा बड़ा है तो ज़मीन की सीलिंग भी बड़ी हो सकती है। खाने वालों की गिनती देखे बगैर ज़मीन अलाट करना कितनी गलती की बात है। केरल गवर्नमैंट ने यह (provision) की थी कि कुनबे के मेम्बर देख कर ज़मीन की सीलिंग मुकर्रर करनी चाहिए। मध्य प्रदेश, मद्रास, महाराष्ट्र, मैसूर, उड़ीसा, राजस्थान, दिल्ली और उत्तर प्रदेश में इस असूल को मद्दे नज़र रखा गया।

> "Allowance made at 8 acres of fair quality land for each member in excess of five subject to an outside limit of 64 such acres."

यू० पी० के अंदर फी आदमी आठ एकड़ ज़मीन रखी गई। वहां पर पांच एकड़ से भी ज्यादा ज़मीन रखी गई। लेकिन इस सूबे में ऐसी सीलिंग ज़मीन पर लगाई गई है जिससे देहात की Agricultural economy बिलकुल तबाह हो गई है। अगली problem पानी की है। मुझे याद है कि पिछली लड़ाई में चावल और गहूँ हिन्दोस्तान से बाहर के मुल्कों में जाते थे। आजकल यहां पर बिजली भी पैदा हो रही है। ट्यूबवैल भी लगे हुए हैं Agriculture Department भी पहले से दस गुना बड़ा हो गया है लेकिन इसके बावजूद हम चावल और गेहूं जापान, अमरीका और आस्ट्रेलिया से मंगवाते हैं। नुक्स कहां है? नुक्स किसान के अन्दर नहीं है। वह अनाज पैदा करना जानता है।

[ चौधरी राम सिंह ]

जितना गवर्नमैंट बताती है उससे भी ज्यादा जानता है। लेकिन नुक्स है political machinery में। वह उसके रास्ते में ऐसी तकालीफ पैदा कर देती है जिससे production कम होती है। मैंने पंजाब के अन्दर हजारों बीघे जमीन ऐसी देखी है जहां tube-wells हों तो वहीं ज़मीन सोना उगल सकती है। एक तरफ जहां अमृतसर और गुरदासपुर वगैरा के जिलों में नहरी पानी इतना जाता है वहां तो tube-wells भी लगा दिये हैं लेकिन जहां हरियाणे के इलाकों में पानी नहीं मिलता वहां tube-wells खोदने के लिये survey तक नहीं किया गया। अगर आप उनको सुविधाएं नहीं दोगे तो वह अनाज कैसे पैदा करेंगे। अफसोस इस बात का है कि agriculture के मामला में भी political नुक्ता निगाह को ही सामने रखा जाता है। Agriculture University लुध्याना में बनाई गई जब कि हरियाणे के इज़ला जैसी fertile land सारे पंजाब में नहीं मिल सकती। लेकिन इन पांचों ज़िलो को पानी तक नहीं पहुंचाया गया। सिर्फ भाखड़ा की एक नहर से एक जिले का कुछ हिस्सा सैराब होता है।

इसके अलावा यहां पर improved seeds का बड़ा propaganda होता है। ठीक है कि seed farms गवर्नमैंट ने खरीदे। अपने कुछ दोस्तों की कुछ हवारियों की ज़मीन गवर्नमेंट ने खरीदी और उसके बाद उसी जमीन को lease पर दे दिया। उससे जो बीज पैदा होता है वह गवर्नमैंट आगे किसानों में बांटने के लिए खरीद लेती है। लेकिन सवाल तो यह है कि इससे किसानों को क्या फायदा हुआ ? उनको अव्वल तो वह बीज मिलता ही नहीं और अगर मिलता भी है तो उस वक्त जब गेहूँ खेतों के अन्दर 6,6 इंच तक बढ़ गया होता है। एक नहीं हर जिले में ऐसा ही होता है। वक्त पर बीज बांटा ही नहीं जाता। वह बीज वाली गन्दम या तो बेचने के काम आती है या खाने के। Propaganda के लिये तो गवर्नमैंट ने seed farms और seeds के stores भी बना लिये लेकिन असल में वह किसी काम नहीं आते हैं।

इसके अलावा गवर्नमैंट ने utilization of waste land के लिए Act बनाया। Agriculture के लिये जमीन के बाद किसान के पास cattle-wealth होती है। वह डंगर पालता है, अच्छी नसल की गउएं और भैंसें पालता है लेकिन उनके पालने के लिये चरागाहों की ज़रूरत होती है। सरकार ने मुरब्बाबन्दी, Utilization of Waste Land और Reclamation के Act के तहत उन तमाम चरागाहों को तोड़ दिया। खत्म कर दिया। यह नहीं सोचा कि डंगरों को खाने के लिये घास बगैरा कहां से मिलेगा। इसका नतीजा यह हुआ है कि इस वक्त लाखों की तादाद में गाएं भैंसें पंजाब से कलकत्ता और बम्बई भेजी जाती हैं। गवर्नमैंट ने इसको बन्द करने के लिये कोई पाबन्दी नहीं लगाई। एक साल तो लोग वहां पर उनका दूध पीते हैं और बाद में उनका beaf के तौर पर इस्तेमाल किया जाता है। तो मेरे कहने का मतलब यह है कि इन Acts की वजह से हमारे सूबे की cattle weatlh खत्म होती जा रही है। जंगलात को खत्म कर देने के नतीजा के तौर पर किसानों को जलाने के लिये लकड़ी

नहीं मिलती । वह natural खाद का इस्तेमाल fuel के तौर पर कर रहे हैं। गांव के अन्दर से दूध और घी तो एक तरह से खत्म होता जा रहा है । अगर एक किसान दिन में एक सेर आटा खाता हो और उसे दूध घी मिल जाये तो उसका गुजारा आधा सेर अनाज से भी हो सकता है। गांव के अन्दर दूध घी खत्म होने से तमाम का तमाम pressure अनाज पर पड़ रहा है जिसके लिये हमारी गवर्नमैंट को भीख मांगने के लिये अमरीका और जापान जाना पड़ता है । (*Laughter*)

**एक माननीय सदस्य :** जापान को नहीं जाना पड़ता ।

**चौधरी राम सिंह:** कोई वक्त था कि पंजाब में दूध की नदियां बहा करती थीं । आज अमरीका से दूध का वह powder मंगाया जाता है जिसकी बाबत वहां कि Health Department ने यह राए दी कि वह अमरीकन बच्चों के पीने लायक नहीं । आज गांवों के अन्दर पंचायतों के जरिये वही दूध बच्चों में बांटा जाता है। क्या वजह है कि सूबे मे दूध नहीं रहा ? इसलिये कि गवर्नमेंट ने गांव के अन्दर चरागाहें नहीं छोड़ीं। डिप्टी स्पीकर साहिबा, पंजाब और खास तौर पर हरियाणे का इलाका अच्छी नसल के डंगरों के लिये मशहूर था लेकिन अफसोस से कहना पड़ता है कि 15 साल के इस सरकार के अहद में पंजाब की cattle wealth खत्म होती जा रही है फिर भी सरकार का इस तरफ ध्यान नहीं जाता। मैं आपके जरिये हकूमत से प्रार्थना करूँगा कि joint farming, co-operative farming, reclamation और tenancy के जितने भी कानून सरकार ने अब तक बनाये हैं हकीकत को सामने रख कर उन सब को modify किया जाए, किसानों को जलाने के लिये लकड़ी मुहैय्या की जाए ताकि वह खेतों में गोबर की खाद का इस्तेमाल कर सकें। आप कहेंगे कि खाद की फैक्टरी खोल रखी है। लेकिन तजरुबा यह बताता है कि जिसे किसान आम तौर पर अंग्रेजी खाद के नाम से पुकारता है इस खाद के साथ एक तो जमीन को पानी double देना पड़ता है और दूसरे इस खाद के इस्तेमाल से चार साल के अन्दर जमीन कमज़ोर पड़ जाती है..... (आवाजें : गलत, गलत) आपको इस बात का तजरुबा नहीं । (*Interruptions*) (घण्टी) ठीक है कि यह गवर्नमैंट Communism की तरफ जा रही है और यह चाहती है कि देश के अन्दर individual freedom को खत्म कर दिया जाए ।

**Deputy Speaker:** Please wind up now.

**चौधरी राम सिंह :** यह इसलिये नहीं कि वह जनता की भलाई के लिये कर रही है या लैनिन और स्टालिन की policy को अपना रही है बल्कि इसलिये कि देश के अन्दर middle class, किसान और traders को इस तरह से जकड़ दिया जाए कि elections के अन्दर सिवाय उसके किसी और party को vote न डालें । मैं कहता हूँ कि इस सरकार के मन्त्रियों को कुर्सीपरस्त नहीं, कौम परस्त बनना चाहिए। Co-operative farming और joint farming हमारे मुल्क के लिए unfit है ।

[चौधरी राम सिंह]

Tenancy Acts से मुज़ारों को कोई फायदा नहीं हुआ। मैं दावे से कह सकता हूँ कि जो हरिजन हमसे जमीन लेकर बोया करते थे हम उन्हें भाई समझते थे, वह हमारे मददगार थे हम उनके मददगार थे। आज खुद गवर्नमैंट ने अपने कवानीन की वजह से उनसे वह ज़मीन छीन ली है। जिनके पास जमीन थी भी वह कानून के डर से हरिजनों को जमीनें नहीं देना पसन्द करते। इस तरह से सदियों से एक जगह पर इकट्ठा काम कर रहीं communities को एक दूसरे के खिलाफ भड़काने में गवर्नमैंट का अपना हाथ है। आप हरिजनों से वायदा करते रहे हैं कि उन्हें जमीनें देंगे। जब पूछा गया कि कहां से दोगे तो बताया गया कि reclamation जब होगी तब देंगे, Land ceiling से जो surplus land मिलेगी उससे देंगे। (घण्टी) जैसा कि मैंने पहले बताया खुद Planning Commission इस बात को मानता है कि surplus land या reclamation of land से मुजारों का, landless labourers का सवाल हल नहीं होने वाला। मेरी यह प्रार्थना है कि प्रापेगण्डा को छोड़कर जनताप्रस्ती की तरफ आइए। और पंजाब में जो जरायत की हालत है उसे सुधारने की कोशिश करें। जिन लोगों ने पांच साला प्लैनज़ बनाई हैं वह (arm-chair politicians) हैं। उन्होंने बड़ी बड़ी किताबें ही पढ़ी हैं वह कभी खेत में नहीं आए। उनकी जिन्दगी बड़े २ होटलों में ही गुजरी है, किसानों से उनका ताल्लुक नहीं रहा। हम किसानों में रहते हैं.........

**उपाध्यक्ष** : चौधरी साहब घंटी का भी कुछ मतलब होता है। (The hon. Member may please pay heed to the riniging of the bell. It means something.)

**चौधरी राम सिंह** : बहुत अच्छा जी, मैं इतना ही कहकर और आप का शुक्रिया करके बैठ जाता हूँ।

**श्री राम प्रताप गर्ग** (पटियाला) : उपाध्यक्ष महोदया, पेशतर इसके कि मैं अपनी पंजाब सरकार को बधाई दूं मैं उन दो चार बातों का जवाब देना चाहता हूँ जो कि अभी मेरे से पहले स्वतंत्र पार्टी के नुमायंदे ने कही हैं।

पहली बात तो उन्होंने यह कही कि हमारे agriculture के वजीर साहिब को खेती बाड़ी का तजरुबा नहीं है। मैं उनको बताना चाहता हूँ कि इन वजीर साहिब को ज़ाती तौर पर खेती बाड़ी का तजरुबा है। इनके पास जमीन है.........(विघ्न)

**उपाध्यक्ष** : यह बेहतर होगा कि आप इन बातों का जवाब वजीर साहिब के लिये ही रहने दें। आप वह बात कहें जो आपने कहनी है। (आपोजीशन की तरफ से तालियां) (It would be better if the hon. member leaves these matters for the hon. Minister to reply. He may speak what he wishes to say.)

**श्री राम प्रताप गर्ग**: इन्होंने अभी कहा कि पैप्सू में जो 30 एकड़ की limit लगाई गई यह ठीक नहीं थी। मैं स्वतन्त्र पार्टी के नुमाइंदा को बताना चाहता हूं कि पंजाब और हिन्दुस्तान के अन्दर ज़मीन का एक बड़ा भारी मसला चला आता था। यहां की आबादी का 85 फीसदी हिस्सा इस पर गुज़र करता है। इसके देखते हुए और देश की हालत को सुधारने के लिये यह करना पड़ा कि कुछ लोगों की जमीन की बांट करनी पड़ी, कुछ को ज़मीन से उठाकर दस्तकारी में लगाना पड़ा। 30 एकड़ की हद इन सारी बातों को सोच समझ कर ही लगाई गई थी। इससे इन्होंने कहा कि किसानों की हालत खराब हो गई है। अगर तो इससे इनका मतलब बड़े बड़े land-lords से था जो कि हराम की कमाई खाते थे तब तो ठीक है उनकी हालत वाकई पहले से खराब है लेकिन अगर इनका मतलब छोटे छोटे किसानों से था जो कि आप ही खेती करते थे तो यह बात ठीक नहीं है।

**ਸਰਦਾਰ ਲਛਮਨ ਸਿੰਘ ਗਿਲ**: On a point of order, Madam. ਮੈਂ ਡਿਪਟੀ ਸਪੀਕਰ ਸਾਹਿਬਾ ਦੀ ਤਵੱਜੋਹ ਇਸ ਪਾਸੇ ਦਿਵਾਉਣੀ ਚਾਹੁੰਦਾ ਹਾਂ ਕਿ ਆਇਆ ਲਫਜ਼ ਹਰਾਮ parliamentary ਹੈ ਜਾ unparliamentry ਹੈ। ਇਹ clear ਕਰ ਦਿੱਤਾ ਜਾਵੇ।

**ਡਿਪਟੀ ਸਪੀਕਰ**: ਭੈੜੇ ਲਫਜ਼ ਕਦੇ ਵੀ parliamentary ਨਹੀਂ ਹੋਇਆ ਕਰਦੇ, ਸਰਦਾਰ ਜੀ, ਜੇ ਇਨ੍ਹਾਂ ਨੂੰ ਇਸਤੇਮਾਲ ਨਾ ਹੀ ਕਰੋ ਤਾਂ ਅੱਛਾ ਹੈ। (Undesirable words are never considered to be parliamentary. It would be better if the use of such words is avoided.)

(श्री भागीरथ लाल खड़ा होना चाहते थे मगर पीछे से कोई उनको खींच रहा था।)

**उपाध्यक्षा**: यह क्या तमाशा हो रहा है? (What is all this ?)

**श्री भागीरथ लाल**: On a point of order, **Madam.** उन्होंने आराम की कमाई कहा था हराम की कमाई नहीं कहा था। यह मुग़ालता दूर हो जाना चाहिए।

**उपाध्यक्षा**: यह प्वायंट आफ आर्डर नहीं है। (This is not a point of order.)

**श्री रामप्रताप गर्ग**: 30 एकड़ की हद ज़मीन पर सारी आबादी जो गुज़ारा करती है उसके मसलों को हल करने के लिये लगाई गई है। हम समझते हैं कि इससे पैदावार बढ़ी है और किसानों की हालत अच्छी हुई है जो खुद खेती बाड़ी करते हैं। इन्होंने यह ख्याल ज़ाहिर किया कि कोआपरेटिव सोसाइटियां बनाने से और मशीनों से काम लेने से बहुत से आदमी surplus हो जायेंगे। मगर यह असलियत नहीं। हम समझते हैं कि Joint farming से, मशीनों के इस्तेमाल से जमीन की पैदावार बढ़ेगी, किसान की आमदनी बढ़ेगी और इस के बावजूद ज़मीन पर काम करने के लिये उसके पास काफी वक्त और

[ श्री राम प्रताप गर्ग ]

साधन होंगे । उसके पास काफी काम होगा । इसलिये इन्होंने जो यह कहा कि सीलिंग लगाने से किसान और मुल्क को नुकसान होगा मैं इससे इत्तफ़ाक नहीं करता । (विघ्न) डिप्टी स्पीकर साहिबा, मैं पंजाब सरकार को बधाई देना चाहता हूँ कि इसने 1939 में जो पैदावार 152 करोड़ की मालीयत की थी उसे बढ़ा कर आज 313 करोड़ कर दिया है यानी पैदावार दुगनी से भी ज्यादा हो गई है । यह सरकार की पालिसी के मुताबिक हुई है और इसके लिये कई किस्म के काम करने पड़े हैं । सिंचाई की कई स्कीमें चलाई गई हैं, भाखड़े जैसे बड़े बड़े डैम बनाये गए हैं । मुरब्बाबंदी के जरिये छोटे छोटे ज़मीन के टुकड़ों को इकट्ठा करके बड़े बड़े टुकड़े किये गए जिसे जिमींदार अच्छे ढंग से खेती कर सके और उनकी आमदनी बढ़ी । ट्यूबवैल लगाये गये और नई नई ज़मीन रीकलेम की गई है । तीसरी प्लैन के लिये इस काम के लिये 15.21 करोड़ रुपया रखा गया है । हमने जो पैदावार के निशाने दूसरी प्लैन के लिये मुकर्रर किये थे उनसे भी ज्यादा पैदावार को बढ़ाया तीसरी प्लैन के अर्से में हमने food-grain की पैदावार को 30 फीसदी बढ़ाने का टार्गेट बनाया है, oil-seeds की पैदावार को 62 फीसदी बढ़ाने का निशाना और काटन को 33 फीसदी बढ़ाने का फैसला किया है । इन सब निशानों को हासिल करने के लिये हमें काफी यत्न करने पड़ेंगे । इसी सिलसिले में हमारी सरकार ने खेतीबाड़ी की पैदावार को बढ़ाने के लिए रिसर्च करने वाले अदारे खोले हैं । उनका काम है कि बीज अच्छे किस्म के पैदा किये जायें और फिर किसानों में बांटे जायें ताकि उनकी फसलों की yield और भी बढ़ाई जा सके । इसके अलावा बढ़िया किस्म के implements भी तैयार किये जाते हैं, फसलों की बीमारियों की रिसर्च की जाती है और नई नई दवाइयां किसानों में बांटी जाती हैं ताकि वह अपनी फसलों को इन बीमारियों से बचा सकें । सरकार की इन कोशिशों की वजह से आज हर गांव में किसान बढ़ चढ़ कर दवाइयों का इस्तेमाल कर रहे हैं ।

इसके अलावा खेतीबाड़ी की एजुकेशन के अदारे भी ज्यादा कायम किये गये हैं । लुध्याना के कालिज में पहले एक सौ सीटें थीं । इनको बढ़ा कर अब 250 कर दिया गया है । इसके अलावा हिसार में एक नया ऐग्रीकल्चरल कालिज खोला जा रहा है । इसके लिये जमीन भी ले ली गई है । उम्मीद है इसमें इस साल दाखला भी शुरू हो जायगा । इसके अलावा लुध्याना में एक ऐग्रीकल्चरल यूनिवर्सिटी बनाई जा रही है इसके लिये 6.17 करोड़ रुपये का (provision) किया गया है । फिर किसानों की मदद के लिये कई किस्म के कर्जे भी सरकार देती है, तकावियां देती है ताकि किसान भाई ट्रैक्टर खरीद सकें या अपनी दूसरी ज़रूरतें पूरी कर सकें । इस तरह आप देखें कि सरकार पंजाब में खेतीबाड़ी की तरक्की के लिये करोड़ों रुपया खर्च करती है । इसनें किसानों को बढ़िया बीज देने के लिये 222 बीज फार्म भी खोल रखे हैं । लुध्याना में एक नई ही किस्म का तजरुबा किया जा रहा है जिसे (package-deal) का प्रोग्राम कहा जाता है । इसके मुताबिक यह होगा कि हर एक किसान के हर खेत के लिये जुदा प्रोग्राम बनाया जायगा, individual प्लैन बनेगा और उसे हर किस्म की सहूलतें दी जायेंगी । और जो दिक्कतें उनके रास्ते में हायल हों उनको

4 p. m.

दूर किया जायगा । डिस्ट्रिक्ट लुधियाना में (package deal) के बारे में जो प्लैन बनी है वह 20 हजार किसानों के फार्मज की प्लैन बनी है इसको आगे चल कर हम 50 हजार तक करेंगे। इसके बाद दूसरे डिस्ट्रिक्ट के किसानों को अपने फार्मज की प्लैन बनाने का मौका मिलेगा। और वे भी अपनी पैदावार को बढ़ा सकेंगे।

मैं अगली बात, डिप्टी स्पीकर साहिबा, यह कहना चाहता हूँ कि पंजाब के अन्दर (crop insurance) की स्कीम चल रही है जिससे किसानों को उन मुसीबतों के सिलसिले में जो नागहानि होती है, कुछ रिलीफ मिलेगा।

इसी तरह सरकार ने सर्विस कोआपरेटिव सोसाइटीज बनाई हैं जिनकी संख्या 9,400 के करीब है। जिनसे किसानों को फायदा हो रहा है। डिप्टी स्पीकर साहिबा, यह तो हुई पंजाब की तरक्की की बातें जिसकी तरफ यह सरकार बड़ी तेजी से चल रही है। इसके बाद मैं आपकी मार्फत कुछ सुझाव देना चाहता हूँ। पहला सुझाव यह है कि तकावी लोन जब चंडीगढ़ से चलता है तो उसे 3, या 4 महीने लग जाते हैं जब वह डिस्ट्रिक्ट लेवल पर पहुंच पाता है उसके बाद जो किसान हैं उसे वहां पर अफसरों वगैरह को खुश करने के लिये चक्कर लगाने पड़ते हैं। और कई कई चक्कर लगाने पर उनका जहां रुपया खर्च होता है, वहां टाइम भी खर्च होता है जिससे वह अपने काम का नुक्सान करते हैं। चूंकि उनके पास अपना रुपया होता नहीं और अफसरों को खुश करना जरूरी हो जाता है इसलिये जिन लोगों से लेना पड़ता है वह लोग बनिये होते हैं जो उन्हें ऊंची दरों पर रुपया उधार देते हैं। इस तरह से उनको 500 लेने के लिये 300 और 400 रुपए तक खर्च करने पड़ जाते हैं नतीजा यह होता है कि उधर से रुपया मिलता है और इधर बनिये ले लेते हैं उनको उसका कोई फायदा नहीं हो पाता उल्टे गवर्नमैंट का कर्ज़ और बढ़ जाता है। इसलिये मैं इस सम्बन्ध में मिनिस्टर साहब से यह दरखास्त करूंगा कि डिस्ट्रिक्ट लेवल पर ही तकावी लोन का इतना (speedy-method) तैयार किया जाए जिससे किसानों को सही अर्थों में फायदा हो सके और उनका टाइम व रुपया बच सके। वे अपनी दिहाड़ी भी बचा सकें।

इसी के साथ मैं यह भी कहना चाहता हूँ कि तकावी (recover) करने का जो तरीका है वह ऐसा है कि जिससे किसानों के ऊपर (arrear) बढ़ता चला जा रहा है। 5,5 साल हो गए लेकिन अफसरों ने अब तक परवाह नहीं की। अब वह रुपया इतना बढ़ गया है कि उसका चुकाना मुश्किल है और फिर एक बार में तो गैर मुमकिन है। इसलिये इसको (recover) करने के लिए भी यह होना चाहिए कि 2,2 साल का loan recover किया जाए ताकि लोगों को pay करने में सहूलत हो।

यह स्कीम जिस conception को लेकर आई थी वह बात अब नहीं रही। और जितनी क्रैडिट सोसाइटियां थीं उनको सर्विस कोआपरेटिव में (turn) कर दिया। जबकि सैंटर ने यह चाहा था कि जो गरीब किसान हैं उनकी सर्विस कोआपरेटिव सोसाइटी बनाई जाए और उनको tractors, खेती के इम्पलीमैंट्स, व बीज वगैरह distribute

[ श्री राम प्रताप गर्ग ]

किए जाएं। हम न तो अमेरिका की तरह सिस्टम adopt करना चाहते थे न ही रूस की तरह ज्वाइंट कोआपरेटिव सिस्टम। हमारा तो conception यही था कि किसानों की कोआपरेटिव सर्विस सोसाइटीज़ बनाई जाए लेकिन वह बात नहीं रही। अब जितनी क्रैडिट सोसाइटियां हैं वह सिर्फ खाद और बीज distribute करती हैं उसमें भी यह होता है कि अच्छे बीज को बाज़ार में महंगे भाव बेच देती हैं और बाज़ार से सस्ता बीज ले के किसानों को सप्लाई कर देती हैं। इस तरह से मैं समझता हूँ कि एग्रीकल्चर (develop) नहीं कर सकती। मैं मिनिस्टर साहब से अर्ज़ करूँगा कि वह इस तरफ ध्यान दें और इसकी वर्किंग को ठीक करवायें व किसानों को सहूलतें दिलवायें। इसी सिलसिले में एक बात यह है कि जो भी सीड मिलते हैं वह टाइम पर नहीं मिलते मसलन अब नर्मे के बीज का टाइम है लेकिन बीज नहीं मिल पा रहा है। मिनिस्टर साहब मेहरबानी करके इस बात की enquiry करवायें और यह देखें कि बीज वक्त पर किसानों को मिले। (घंटी) इन लफ्ज़ों के साथ मैं उम्मीद करता हूँ कि जो सुझाव मैंने दिये हैं उन पर मिनिस्टर साहिब गौर करेंगे।

**ਸਰਦਾਰ ਕਰਤਾਰ ਸਿੰਘ ਢਿੱਲੋਂ** (ਬਿਆਸ): ਡਿਪਟੀ ਸਪੀਕਰ ਸਾਹਿਬਾ, ਡੀਮਾਂਡ ਨੰਬਰ 19 ਜਿਸ ਦੇ ਵਿਚ 2 ਕਰੋੜ 11 ਲਖ 98 ਹਜ਼ਾਰ 240 ਰੁਪਏ ਦੀ ਮੰਗ ਕੀਤੀ ਗਈ ਹੈ। ਮੈਂ ਇਸ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਐਗਰੀਕਲਚਰ ਲਈ ਇਹ ਜਿਹੜੀ ਰਕਮ ਰੱਖੀ ਗਈ ਹੈ ਇਹ ਬਹੁਤ ਥੋੜੀ ਹੈ ਕਿਉਂਕਿ ਪੰਜਾਬ ਦੀ 70 ਫੀ ਸਦੀ ਆਬਾਦੀ ਜ਼ਰਾਇਤ ਪੇਸ਼ਾ ਹੈ ਔਰ ਇਸ ਤੋਂ ਇਲਾਵਾ 10% ਲੋਕ ਜਿਹੜੇ ਬੇਜ਼ਮੀਨੇ ਹਨ ਉਹ ਖੇਤੀ ਦੇ ਵਿਚ ਮਦਦ ਕਰਦੇ ਹਨ। ਸਾਡੇ ਸੂਬੇ ਦੀ ਆਰਥਿਕ ਢਾਂਚੇ ਦੀ ਬੁਨਿਆਦ ਕੇਵਲ ਖੇਤੀ ਉਪਰ ਹੀ ਹੈ। ਮੈਂ ਫਖ਼ਰ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦਾ ਕਿਸਾਨ ਆਪਣੀ ਮਿਹਨਤ ਦੇ ਬਲਬੋਤੇ ਤੇ ਸਾਰੇ ਹਿੰਦੁਸਤਾਨ ਦੇ ਵਿਚ ਛਾ ਗਿਆ ਹੈ। ਕਿਸਾਨ ਦੀ ਮਿਹਨਤ ਦੀ ਵਜਾਹ ਕਰਕੇ ਭਾਵੇਂ ਜ਼ਰਾਇਤ ਦਾ ਮਿਆਰ ਉਚਾ ਹੈ ਲੇਕਿਨ ਬਜਟ ਦੀ ਛੋਟੀ ਜਿਹੀ ਹਾਸੋਹੀਣੀ ਮਦ ਵੇਖ ਕੇ ਇਹ ਮਹਿਸੂਸ ਹੁੰਦਾ ਹੈ ਕਿ ਸਰਕਾਰ ਇਨ੍ਹਾਂ ਦੀ ਬਹੁਤ ਥੋੜੀ ਸਹਾਇਤਾ ਕਰ ਰਹੀ ਹੈ ਔਰ ਪੰਜਾਬ ਦੇ ਕਿਸਾਨ ਨੂੰ ਦੀਦਾ ਦਾਨਿਸਤਾ ਤੌਰ ਤੇ ਨਜ਼ਰਅੰਦਾਜ਼ ਕੀਤਾ ਜਾ ਰਿਹਾ ਹੈ।

ਡਿਪਟੀ ਸਪੀਕਰ ਸਾਹਿਬਾ, ਮੈਂ 5 ਮੋਟੀਆਂ ਮਦਾਂ ਦੇ ਆਂਕੜੇ ਆਪਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਜਿਹੜੀਆਂ ਕਿ ਦਿਹਾਤੀ ਜ਼ਿੰਦਗੀ ਨਾਲ ਸੰਬੰਧਤ ਹਨ। ਜ਼ਰਾਇਤ ਲਈ 2 ਕਰੋੜ 11 ਲਖ 98 ਹਜ਼ਾਰ 240 ਰੁਪਏ ਦੀ ਮੰਗ ਕੀਤੀ ਗਈ ਹੈ। ਇਸ ਤੋਂ ਇਲਾਵਾ ਹੋਰ ਮਦਾਂ ਹਨ ਜਿਹੜੀਆਂ ਸ਼ਾਇਦ ਇਸ ਨਾਲ ਸੰਬੰਧਤ ਹੋਣ ਲੇਕਿਨ ਦਿਹਾਤੀ ਜ਼ਿੰਦਗੀ ਨਾਲ ਤੱਅਲੁਕ ਰਖਦੀਆਂ ਹਨ ਮਿਸਾਲ ਦੇ ਤੌਰ ਤੇ Community Projects ਲਈ 2 ਕਰੋੜ 11 ਲਖ Co-operation ਲਈ 96 ਲਖ, Animal husbandry ਲਈ 98 ਲਖ ਅਤੇ Public Health ਲਈ 69 ਲਖ ਰੁਪਿਆ ਰਖਿਆ ਹੈ। ਇਨ੍ਹਾਂ ਸਾਰੀਆਂ ਮਦਾਂ ਦੀ ਮੀਜ਼ਾਨ 6 ਕਰੋੜ 88 ਲਖ ਦੀ ਬਣਦੀ ਹੈ। ਤੁਸੀਂ ਵੇਖੋ ਕਿ ਪਬਲਕ ਭਲਾਈ ਦੀਆਂ ਮਦਾਂ ਲਈ 7 ਕਰੋੜ ਤੋਂ ਵੀ ਘਟ ਰੁਪਿਆ ਰਖਿਆ ਹੈ ਲੇਕਿਨ ਪੁਲੀਸ ਦੀ ਇਕੱਲੀ ਮੰਗ ਲਈ 7 ਕਰੋੜ 28 ਲਖ ਰੁਪਿਆ ਖ਼ਰਚ ਹਣਾ ਹੈ। ਮੈਂ ਨਹੀਂ ਸਮਝਦਾ ਕਿ ਇਨ੍ਹਾਂ ਹਾਲਾਤ ਵਿਚ

ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਇਹ welfare State ਹੈ । ਇਹ ਚੀਜ਼ ਜ਼ਾਹਰ ਕਰਦੀ ਹੈ ਕਿ ਇਸ ਸਰਕਾਰ ਨੂੰ ਕਿਸਾਨਾਂ ਨਾਲੋਂ ਪੁਲੀਸ ਨਾਲ ਵਧ ਪਿਆਰ ਹੈ ਅਤੇ ਇਹ ਕਿਸਾਨਾਂ ਦੇ ਹੱਕਾਂ ਦੀ ਹਿਫਾਜ਼ਤ ਨਹੀਂ ਕਰਨਾ ਚਾਹੁੰਦੀ ਬਲਕਿ ਖੁਦ ਆਪਣੀ ਹਿਫਾਜ਼ਤ ਕਰਨਾ ਚਾਹੁੰਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ 2 ਕਰੋੜ 98 ਲਖ ਦੀ ਮਦ ਹੈ ਇਸ ਵਿਚ ਤਕਰੀਬਨ 90 ਲਖ ਰੁਪਿਆ ਮੇਲਿਆਂ ਤੇ ਨੁਮਾਇਸ਼ਾਂ ਤੇ ਖਰਚ ਕੀਤਾ ਜਾਣਾ ਹੈ ਅਤੇ ਇਕ ਕਰੋੜ 8 ਲਖ ਰੁਪਿਆ ਨਵੀਆਂ ਕਾਢਾਂ ਤੇ ਖਰਚ ਹੋਣਾ ਹੈ । ਇਹ ਰਕਮ ਇਸ ਤਰ੍ਹਾਂ ਦੋ ਕਰੋੜ ਬਣ ਜਾਂਦੀ ਹੈ ਅਤੇ ਬਾਕੀ ਜੋ ਰਕਮ ਬਚਦੀ ਹੈ ਉਹ ਮਹਿਕਮੇ ਦੇ ਅਫਸਰਾਂ ਤੇ ਕਰਮਚਾਰੀਆਂ ਤੇ ਖਰਚ ਹੋ ਜਾਣੀ ਹੈ । ਤੁਸੀਂ ਦਸੋ ਕਿ ਜ਼ਰਾਇਤ ਦੀ ਤਰੱਕੀ ਤੇ ਬਾਕੀ ਕੀ ਖਰਚ ਕਰਨਾ ਹੈ ਜਿਸ ਨਾਲ ਕਿਸਾਨਾਂ ਦੀ ਤਰੱਕੀ ਹੋਵੇਗੀ? ਜਿਥੋਂ ਤਕ ਮੇਲਿਆਂ ਨੁਮਾਇਸ਼ਾਂ ਦਾ ਤੱਅਲਕ ਹੈ ਇਹ ਜੋ ਖਰਚ ਹੋ ਰਿਹਾ ਹੈ ਇਸ ਨਾਲ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੋ ਰਿਹਾ ਹੈ । ਕਾਢਾਂ ਦਾ ਵੀ ਇਹ ਹਾਲ ਹੈ ਕਿ ਅੰਗਰੇਜ਼ਾਂ ਦੇ ਜ਼ਮਾਨੇ ਤੋਂ ਜੋ ਕਿਸਮਾਂ ਅਨਾਜ ਦੀਆਂ ਚਲੀਆਂ ਹੋਈਆਂ ਹਨ ਉਹੋ ਚਲੀਆਂ ਆ ਰਹੀਆਂ ਹਨ । ਇਨ੍ਹਾਂ ਨੇ ਕੋਈ ਖਾਸ ਨਵੀਂ ਕਿਸਮ ਨਹੀਂ ਕਢੀ ਹੈ । ਜਿਥੋਂ ਤਕ ਮਾਡਲ ਫਾਰਮਾਂ ਦਾ ਤੱਅਲੁਕ ਹੈ ਇਹ ਇਕ ਫੀ ਸਦੀ ਵੀ ਮਾਡਲ ਫਾਰਮ ਤਿਆਰ ਨਹੀਂ ਕਰ ਸਕੇ ਹਨ । ਫੇਰ ਜੋ field staff ਹੈ ਉਸ ਵਿਚ ਕੋਈ ਵਾਧਾ ਨਹੀਂ ਕੀਤਾ ਹੈ । ਫੀ ਤਹਿਸੀਲ ਮੁਸ਼ਕਲ ਨਾਲ ਦੋ ਜਾਂ ਤਿੰਨ ਜ਼ਰਾਇਤ inspectors ਹਨ ਜਿਨ੍ਹਾਂ ਦੇ ਜਿਮੇਂ 20 ਹਜ਼ਾਰ ਕੁੰਨਬਿਆਂ ਨੂੰ guidance ਦੇਣਾ ਹੈ । ਤੁਸੀਂ ਮੈਨੂੰ ਦਸੋ ਕਿ ਇਕ inspector ਆਪਣੇ ਹਲਕੇ ਵਿਚ ਛੇ ਜਾਂ ਸੱਤ ਕੁੰਨਬਿਆਂ ਨੂੰ ਕਿਸ ਤਰ੍ਹਾਂ ਸਾਰਾ ਸਲਾਹ ਮਸ਼ਵਰਾ ਦੇ ਸਕਦਾ ਹੈ, ਖੇਤੀ ਦੀ ਤਰੱਕੀ ਦੇ ਪ੍ਰੋਗਰਾਮ ਬਣਾ ਕੇ ਉਨ੍ਹਾਂ ਨੂੰ ਦੇ ਸਕਦਾ ਹੈ ਅਤੇ ਸਾਰਾ ਕੰਮ ਕਰ ਸਕਦਾ ਹੈ । ਚੰਗਾ ਹੁੰਦਾ ਜੇਕਰ ਮੇਲਿਆਂ ਤੇ ਨੁਮਾਇਸ਼ਾਂ ਦੇ ਖਰਚ ਨੂੰ ਬਚਾ ਕੇ field staff ਤੇ ਖਰਚ ਕੀਤਾ ਜਾਂਦਾ ਅਤੇ ਜ਼ਰਾਇਤ inspectors ਦੀ ਤਾਦਾਦ ਵਧਾਈ ਜਾਂਦੀ ਤਾਕਿ ਲੋਕਾਂ ਨੂੰ guidance ਮਿਲ ਸਕਦੀ । Research ਲਈ ਇਕ ਕਰੋੜ 8 ਲਖ ਰੁਪਿਆ ਖਰਚ ਕੀਤਾ ਜਾਣਾ ਹੈ । ਸਮਝਦਾਰ ਆਦਮੀਆਂ ਨੂੰ ਪਤਾ ਹੈ ਕਿ partition ਤੋਂ ਬਾਅਦ research ਵਿਚ ਬਹੁਤ ਘਟ ਕੰਮ ਹੋਇਆ ਹੈ । ਅਨਾਜ ਦੀਆਂ ਅੰਗਰੇਜ਼ਾਂ ਦੇ ਵੇਲੇ ਦੀਆਂ ਪਰਚਲਿਤ ਕਿਸਮਾਂ ਹੀ ਚਲ ਰਹੀਆਂ ਹਨ ਅਤੇ ਇਸ ਬਾਰੇ ਜੋ ਰੁਪਿਆ ਰਖਿਆ ਜਾਂਦਾ ਰਿਹਾ ਉਹ ਫਜ਼ੂਲ ਖਰਚ ਹੋਇਆ ਹੈ । ਮੈਂ ਤਜਵੀਜ਼ ਕਰਦਾ ਹਾਂ ਕਿ ਇਕ ਕਮੀਸ਼ਨ ਮੁਕਰਰ ਕੀਤਾ ਜਾਵੇ ਭਾਵੇਂ ਉਸਦਾ ਚੇਅਰਮੈਨ ਵਜ਼ੀਰ ਮੁਤੱਲਿਕਾ ਹੀ ਹੋਵੇ । ਉਸ ਕਮੀਸ਼ਨ ਵਿਚ ਇਸ ਹਾਊਸ ਦੇ ਚੁਣੇ ਹੋਏ ਮੈਂਬਰ ਲਏ ਜਾਣ, ਇਕ I.A.S. ਅਫਸਰ ਲਿਆ ਜਾਵੇ ਅਤੇ ਇਸ ਮਹਿਕਮੇ ਦੇ retired ਅਫਸਰ ਜਿਸ ਤਰ੍ਹਾਂ ਕਿ ਸਰਦਾਰ ਬਹਾਦਰ ਲਾਲ ਸਿੰਘ, ਸਰਦਾਰ ਬਹਾਦਰ ਲਾਭ ਸਿੰਘ ਤੇ ਸਰਦਾਰ ਬਹਾਦਰ ਕਰਤਾਰ ਸਿੰਘ ਹਨ, ਲਏ ਜਾਣ ਇਹ ਕਮੀਸ਼ਨ ਇਸ ਗੱਲ ਦੀ ਸਾਰੀ ਪੜਤਾਲ ਕਰੇ ਕਿ ਜੋ ਰੁਪਿਆ research ਤੇ ਖਰਚ ਹੋਇਆ ਹੈ ਉਸ ਨਾਲ ਦੇਸ਼ ਦੀ ਤੇ ਕਿਸਾਨ ਦੀ ਕਿਤਨੀ ਤਰੱਕੀ ਹੋਈ ਹੈ । ਇਹ ਰਿਪੋਰਟ ਫੇਰ ਹਾਊਸ ਦੇ ਸਾਹਮਣੇ ਆਉਣੀ ਚਾਹੀਦੀ ਹੈ । ਜਿਥੋਂ ਤਕ ਜ਼ਰਾਇਤੀ ਤਾਲੀਮ ਦਾ ਤੱਅਲੁਕ ਹੈ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਜ਼ਰਾਇਤੀ ਯੂਨੀਵਰਸਟੀ ਲੁਧਿਆਣੇ ਵਿਚ ਕਾਇਮ ਕੀਤੀ ਜਾ ਰਹੀ ਹੈ ਅਤੇ ਹਿਸਾਰ ਵਿਚ ਵੀ ਇਕ ਨਵਾਂ ਜ਼ਰਾਇਤੀ ਕਾਲਜ ਖੋਲਣ ਦੀ ਤਜਵੀਜ਼ ਹੈ । 3 ਲਖ ਰੁਪਿਆ boring ਦੇ ਮੁਤੱਲਿਕ ਖਰਚ ਕਰਨ ਦੀ ਤਜਵੀਜ਼ ਹੈ । ਮੈਂ ਸਮਝਦਾ ਹਾਂ ਕਿ ਇਹ ਰਕਮ ਬਹੁਤ ਥੋੜੀ ਹੈ । ਇਸ ਮਦ ਨੂੰ ਹੋਰ ਵਧਾਉਣ ਦੀ ਜ਼ਰੂਰਤ ਸੀ ਜਦੋਂ ਕਿ ਬਿਜਲੀ ਦਾ

[ ਸਰਦਾਰ ਕਰਤਾਰ ਸਿੰਘ ਢਿੱਲੋਂ ]

ਫੈਲਾਉ ਬੜੀ ਤੇਜ਼ੀ ਨਾਲ ਵਧ ਰਿਹਾ ਹੈ, tubewells ਲਗਾਣ ਦਾ ਰਿਵਾਜ ਵਧ ਤੋਂ ਵਧ ਹੋ ਰਿਹਾ ਹੈ ਅਤੇ ਜਦੋਂ ਕਿ ਪਰਾਈਵੇਟ ਅਪਰੇਟਰਜ਼ ਮੈਦਾਨ ਵਿਚ ਆ ਚੁਕੇ ਹਨ ਜੋ ਕਿ ਤਸੱਲੀ ਬਖਸ਼ ਕੰਮ ਨਹੀਂ ਕਰ ਸਕਦੇ ਹਨ । ਹੁਣ ਮੈਂ Leader of the House ਦੀ ਤਵੱਜੋਹ ਆਪਣੇ ਹਲਕਾ ਬਿਆਸ ਵਲ ਦਿਲਾਣਾ ਚਾਹੁੰਦਾ ਹਾਂ । ਉਹ ਮੇਰੇ ਹਲਕੇ ਨੂੰ ਚੰਗੀ ਤਰ੍ਹਾਂ ਜਾਣਦੇ ਹਨ । ਮੈਂ ਸਮਝਦਾ ਹਾਂ ਕਿ ਇਹ ਕਹਿਣ ਵਿਚ ਕੋਈ ਦਰੇਗ ਨਹੀਂ ਕਿ ਸਰਦਾਰ ਪਰਤਾਪ ਸਿੰਘ ਦਾ ਜਨਮ ਮੇਰੇ ਹਲਕੇ ਵਿਚ ਹੋਇਆ ਹੈ । ਉਨ੍ਹਾਂ ਨੇ 1937 ਦੀਆਂ ਪਹਿਲੀਆਂ ਚੋਣਾਂ ਮੇਰੇ ਹਲਕਾ ਬਿਆਸ ਤੋਂ ਲੜੀਆਂ ਅਤੇ 1952 ਦੀਆਂ ਚੋਣਾਂ ਵੀ ਉਥੋਂ ਲੜੀਆਂ । ਇਨ੍ਹਾਂ ਨੇ ਲਗਾਤਾਰ 15 ਸਾਲ ਤਕ ਉਸ ਹਲਕੇ ਦੀ ਨੁਮਾਇੰਦਗੀ ਕੀਤੀ ਲੇਕਿਨ ਉਥੇ ਦੇ ਲੋਕਾਂ ਨੂੰ ਸ਼ਿਕਾਇਤ ਹੈ ਕਿ ਉਨ੍ਹਾਂ ਨੇ ਮੇਰੇ ਹਲਕੇ ਨੂੰ ਹਮੇਸ਼ਾ ਤੋਂ ਹੀ ਨਜ਼ਰਅੰਦਾਜ਼ ਕੀਤਾ ਹੈ । ਮੇਰੇ ਹਲਕੇ ਦਾ ਆਏ ਸਾਲ ਹੜ੍ਹਾਂ ਨਾਲ ਗੁਰਦਾਸਪੁਰ ਤੋਂ ਆਏ ਪਾਣੀ ਨਾਲ ¾ ਹਿਸਾ ਤਬਾਹ ਹੋ ਜਾਂਦਾ ਹੈ ਅਤੇ ਬਾਕੀ ¼ ਹਿੱਸਾ ਜੋ ਦਰਿਆ ਬਿਆਸ ਦੇ ਕੰਢੇ ਦਾ ਹੈ ਖੁਸ਼ਕਸਾਲੀ ਦੀ ਵਜਾਹ ਨਾਲ ਤਬਾਹ ਹੋ ਜਾਂਦਾ ਹੈ । ਸਾਡੀ ਤਾਂ ਇਹ ਹਾਲਤ ਹੈ ਲੇਕਿਨ ਸਾਡੀ ਸਰਕਾਰ ਇਸ ਦੇ ਉਲਟ ਸਰਦੀਆਂ ਵਿਚ ਨਹਰੀ ਪਾਣੀ ਗਵਾਂਢੀ ਦੇਸ਼ ਨੂੰ ਸਰਸਬਜ਼ ਤੇ ਖੁਸ਼ਹਾਲ ਬਣਾਉਣ ਲਈ ਸਪਲਾਈ ਕਰਦੀ ਹੈ ਲੇਕਿਨ ਪੰਜਾਬ ਦੇ ਕਿਸਾਨ ਇਕ ਇਕ ਕਤਰੇ ਲਈ ਤਰਸਦੇ ਹਨ । ਜਿਹੜੀ ਹਕੂਮਤ ਦੂਜੇ ਦੇਸ਼ਾਂ ਨਾਲ ਐਸੇ ਸਮਝੌਤੇ ਕਰੇ ਅਤੇ ਆਪਣੇ ਸੂਬੇ ਦੇ ਕਿਸਾਨਾਂ ਦੇ ਮੁਫਾਦ ਨੂੰ ਮੁਖ ਨਾ ਰਖੇ ਉਸ ਹਕੂਮਤ ਬਾਰੇ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਉਸਦੇ ਮੰਨ ਵਿਚ ਕਿਸਾਨਾਂ ਲਈ ਹਮਦਰਦੀ ਹੈ। ਮੇਰੀ ਤਜਵੀਜ਼ ਹੈ ਕਿ ਮਾਈਨਰ ਅਥਵਾਲ, ਧਰਦੇਵ, ਭਿੰਡਰ ਤੇ ਰਿਆੜਕੀ ਵਿਚ ਘਟੋ ਘਟ ਸੀਜ਼ਨ ਵਿਚ ਚਾਰ ਦਫਾ ਪਾਣੀ ਦਿਤਾ ਜਾਵੇ ਤਾਕਿ ਜਿਹੜੀਆਂ ਫਸਲਾਂ ਕੋਰੇ ਨਾਲ ਤਬਾਹ ਹੋ ਜਾਂਦੀਆਂ ਹਨ ਉਹ ਬਚ ਸਕਨ । ਜੇ ਕਰ ਪਿੰਡਾਂ ਵਿਚ ਜ਼ਰਾਇਤ ਨੂੰ ਤਰੱਕੀ ਦੇਣੀ ਹੈ ਤਾਂ ਸਭ ਤੋਂ ਪਹਿਲਾਂ ਡਰੇਨਾਂ ਖੋਦੀਆਂ ਜਾਣ ਤਾਕਿ ਫਸਲਾਂ ਨੂੰ ਸੇਮ ਤੋਂ ਬਚਾਇਆ ਜਾ ਸਕੇ । ਇਸ ਸਾਲ ਕਮਾਦ ਦੀ ਹਜ਼ਾਰਾਂ ਏਕੜ ਫਸਲ ਸਾਡੇ ਕੋਰੇ ਨਾਲ ਤਬਾਹ ਹੋ ਗਈ ਹੈ ਕਿਉਂਕਿ ਪਾਣੀ ਨਹੀਂ ਮਿਲ ਸਕਿਆ । ਇਸ ਪਾਸੇ ਛੇਤੀ ਧਿਆਨ ਦੇਣ ਦੀ ਲੋੜ ਹੈ । ਫੇਰ ਇਸ ਸਰਕਾਰ ਨੇ ਕੁਝ ਐਸੇ ਫੈਸਲੇ ਕੀਤੇ ਹਨ ਜਿਨ੍ਹਾਂ ਨਾਲ ਜ਼ਮੀਂਦਾਰਾਂ ਦੀ ਹੌਸਲਾਅਫਜ਼ਾਈ ਨਹੀਂ ਹੋਈ ਹੈ । ਨਾਗਪੁਰ resolution ਦੇ ਮੁਤਾਬਿਕ ਇਹ ਪਾਲੀਸੀ ਸਰਕਾਰ ਨੇ ਦਸੀ ਹੈ ਕਿ ਮਲਕੀਯਤ ਨੂੰ ਖਤਮ ਕਰ ਕੇ ਸਾਰੇ ਦੇਸ਼ ਵਿਚ ਸਾਂਝੀ ਵਾਹੀ ਕੀਤੀ ਜਾਵੇਗੀ । ਜਦੋਂ ਸਰਕਾਰ ਦੀ ਪਾਲੀਸੀ ਵਾਜ਼ਿਆ ਨਹੀਂ ਹੈ ਅਤੇ ਕਿਸਾਨ ਨੂੰ ਪਤਾ ਹੀ ਨਹੀਂ ਹੈ ਕਿ ਆਇਆ ਉਸ ਦੀ ਜ਼ਮੀਨ ਉਸ ਕੋਲ ਰਹੇਗੀ ਜਾਂ ਨਹੀਂ ਤਾਂ ਉਹ ਕਿਸ ਤਰ੍ਹਾਂ ਦਿਲ ਲਾ ਕੇ ਜ਼ਮੀਨ ਤੇ ਕੰਮ ਕਰ ਸਕਦਾ ਹੈ ਤੇ ਉਸਦੀ ਉਸਾਰੀ ਕਰ ਸਕਦਾ ਹੈ । ਇਸ ਲਈ ਸਰਕਾਰ ਨੂੰ ਆਪਣੀ ਪਾਲੀਸੀ ਵਾਜ਼ਿਆ ਕਰਨੀ ਚਾਹੀਦੀ ਹੈ ਅਤੇ ਲੋਕਾਂ ਨੂੰ ਹੌਸਲਾ ਦੇਣਾ ਚਾਹੀਦਾ ਹੈ ਕਿ ਜਿਸ ਤਰ੍ਹਾਂ ਪਹਿਲਾਂ ਸੀ ਉਸੇ ਤਰ੍ਹਾਂ ਹੀ ਜ਼ਮੀਨ ਦੇ individual units ਕਾਇਮ ਰਹਿਣਗੇ । ਫੇਰ ਹਿੰਦੂ ਕੋਡ ਬਿਲ ਨੇ ਕਿਸਾਨਾਂ ਦੇ ਸਮਾਜੀ ਤੇ ਇਕਤਸਾਦੀ ਢਾਂਚੇ ਨੂੰ ਖਤਮ ਕਰ ਦਿਤਾ ਹੈ ਜਿਸ ਵਿਚ ਕਰਾਰ ਦਿਤਾ ਗਿਆ ਹੈ ਬਾਪ ਦੀ ਜਾਇਦਾਦ ਵਿਚੋਂ ਲੜਕੇ ਤੇ ਲੜਕੀ ਨੂੰ ਬਰਾਬਰ ਹਿਸਾ ਮਿਲੇ ਗਾ । ਇਸ ਸਰਕਾਰ ਨੂੰ ਹਿੰਦ ਸਰਕਾਰ ਪਾਸ ਸਿਫਾਰਿਸ਼ ਕਰਨੀ ਚਾਹੀਦੀ ਹੈ ਕਿ ਇਸ ਵਿਚ ਤਰਮੀਮ ਕੀਤੀ ਜਾਵੇ ਤਾਂਕਿ ਕਿਸਾਨਾਂ ਦੇ ਸਿਰ ਤੇ ਜੋ ਜ਼ਮੀਨ ਦੀ fragmentation ਦਾ ਖਤਰਾ ਹੈ ਉਹ ਟਲ ਸਕੇ ਅਤੇ ਉਹ ਜ਼ਮੀਨ ਦੀ ਦਿਲ ਲਾਕੇ ਉਸਾਰੀ ਕਰ ਸਕਨ । ਇਸ ਤੋਂ ਇਲਾਵਾ ਸਾਡੇ ਮੁਖ ਮੰਤਰੀ ਜਿਥੇ ਜਾਂਦੇ ਹਨ ਉਥੇ ਕੁਝ ਐਸੀਆਂ ਗੱਲਾਂ ਕਰ ਦਿੰਦੇ ਹਨ ਜਿਨ੍ਹਾਂ

ਨਾਲ ਲੋਕਾਂ ਦੇ ਦਿਲ ਵਿਚ ਬਹੁਤ ਗਲਤ ਫਹਿਮੀ ਪੈਦਾ ਹੁੰਦੀ ਹੈ । ਬਾਬਾ ਬਕਾਲੇ ਵਿਚ ਜੋ conference ਹੋਈ ਉਸ ਵਿਚ ਉਨ੍ਹਾਂ ਨੇ ਫਰਮਾਇਆ ਕਿ ਜਿਹੜੇ ਕਿਸਾਨ ਹਰੀਜਨਾਂ ਨੂੰ ਆਪਣੇ ਖੇਤਾਂ ਵਿਚ ਨਹੀਂ ਜਾਣ ਦੇਨਗੇ ਅਤੇ ਉਨ੍ਹਾਂ ਨੂੰ ਚਾਰਾ ਨਹੀਂ ਕਟਣ ਦੇਨਗੇ ਉਨ੍ਹਾਂ ਦੀ ਦੋ ਏਕੜ ਜ਼ਮੀਨ ਖੋਹ ਕੇ ਹਰੀਜਨਾਂ ਵਿਚ ਵੰਡ ਦਿਤੀ ਜਾਵੇਗੀ । ਮੇਰੇ ਹਲਕੇ ਦੇ ਕਿਸਾਨਾਂ ਨੂੰ ਜਿਨ੍ਹਾਂ ਕੋਲ ਇਕ ਜਾਂ ਦੋ ਏਕੜ ਜ਼ਮੀਨ ਹੈ ਉਨ੍ਹਾਂ ਵਿਚ ਜ਼ਬਰਦਸਤ ਹੈਰਾਨ ਪੈਦਾ ਹੋ ਗਿਆ ਹੈ ਕੀ ਇਹ ਮੁਖ ਮੰਤਰੀ ਦੀ ਖਿਆਲੀ ਤਕਰੀਰ ਨਹੀਂ ਸੀ ਜਦੋਂ ਕਿ ਹਿੰਦੁਸਤਾਨ ਦਾ ਵਿਧਾਨ ਇਸ ਗੱਲ ਦੀ ਇਜਾਜ਼ਤ ਨਹੀਂ ਦਿੰਦਾ ਹੈ ਕਿ ਕਿਸੇ ਦੀ ਜ਼ਮੀਨ ਜ਼ਬਰਦਸਤੀ ਖੋਹ ਕੇ ਕਿਸੇ ਨੂੰ ਦੇ ਦਿਤੀ ਜਾਵੇ । ਇਸ ਗਲ ਦੀ ਉਨ੍ਹਾਂ ਨੂੰ ਵਜ਼ਾਹਤ ਕਰਨੀ ਚਾਹੀਦੀ ਹੈ ।

**ਸਰਦਾਰ ਗੁਰਬਖਸ਼ ਸਿੰਘ (ਧਾਰੀਵਾਲ)**: ਕੀ ਇਹ ਠੀਕ ਹੈ ਕਿ ਜਦੋਂ ਜ਼ਰਾਇਤ ਦੇ ਮਸਲੇ ਤੇ ਬਹਿਸ ਹੋ ਰਹੀ ਹੋਵੇ ਤੇ ਕੋਈ ਵੀ ਵਜ਼ੀਰ ਇਥੇ ਨਾ ਹੋਵੇ ?

**ਸਰਦਾਰ ਕਰਤਾਰ ਸਿੰਘ ਢਿੱਲੋਂ**: ਹੜ੍ਹਾਂ ਦਾ ਪਾਣੀ ਕਢਣ ਦਾ ਬੰਦੋਬਸਤ ਹੋਣਾ ਚਾਹੀਦਾ ਹੈ । ਆਏ ਸਾਲ ਹੜ੍ਹਾਂ ਦੇ ਕਾਰਨ ਫਸਲਾਂ ਬਰਬਾਦ ਹੋ ਜਾਂਦੀਆਂ ਹਨ ਤੇ ਸਰਕਾਰ ਦਾ ਕਰੋੜਾਂ ਰੁਪਏ ਦਾ ਨੁਕਸਾਨ ਹੋ ਜਾਂਦਾ ਹੈ । ਮੇਰੀ ਤਜਵੀਜ਼ ਹੈ ਕਿ ਕਿਸਾਨਾਂ ਨੂੰ ਸਸਤੇ ਭਾ ਤੇ ਬੀਜ ਦੇਣੇ ਚਾਹੀਦੇ ਹਨ । ਜਿਥੇ ਨਹਿਰਾਂ ਦੇ ਪਾਣੀ ਦਾ ਇੰਤਜ਼ਾਮ ਨਹੀਂ ਉਥੇ ਟਿਊਬਵੈਲ ਦਾ ਪਾਣੀ ਸਸਤੇ ਰੇਟ ਤੇ ਸਪਲਾਈ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬਾ, ਜਿਸ ਤਰ੍ਹਾਂ ਹੁਣੇ ਹੀ ਹਾਊਸ ਵਿਚ ਦਸਿਆ ਗਿਆ ਮੈਂ ਇਕ ਹੋਰ ਗੱਲ ਵਲ ਆਪ ਦੀ ਤਵੱਜੋਹ ਦਿਲਾਉਣੀ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬਾ, ਬਾਹਰ ਦੇ ਮੁਲਕਾਂ ਵਿਚ ਖਾਦ ਬੜੀ ਸਸਤੀ ਦਿਤੀ ਜਾਂਦੀ ਹੈ । ਅਮਰੀਕਾ ਵਿਚ 7 ਯਾ 8 ਰੁਪਏ ਨੂੰ ਖਾਦ ਦੀ ਬੋਰੀ ਮਿਲ ਜਾਂਦੀ ਹੈ । ਇਥੇ ਉਸ ਦੀ ਕੀਮਤ 35 ਜਾਂ 36 ਰੁਪਏ ਬੋਰੀ ਹੈ । ਜਿਸ ਗਰੀਬ ਕਿਸਾਨ ਨੂੰ ਇਸ ਖਾਦ ਦੀ ਲੋੜ ਹੋਵੇ ਉਹ ਕਿਸਾਨ ਇਸ ਦਾ ਫਾਇਦਾ ਨਹੀਂ ਉਠਾ ਸਕਦਾ । ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਸੈਂਟਰ ਦੀ ਸਰਕਾਰ ਪਾਸ ਸਿਫਾਰਿਸ਼ ਕਰਕੇ ਖਾਦ ਦੀਆਂ ਕੀਮਤਾਂ ਨੂੰ ਘਟਾਵੇ । (ਘੰਟੀ) ਡਿਪਟੀ ਸਪੀਕਰ ਸਾਹਿਬਾ, ਇਕ ਮਿੰਟ ਹੋਰ ਦਿਓ । ਇਨ੍ਹਾਂ ਬੈਂਚਾਂ ਵਲੋਂ hybrid maize ਦੇ ਮੁਤੱਲਿਕ ਕੁਝ ਚਰਚਾ ਹੋਈ ਹੈ, ਜਿਸ ਤਰ੍ਹਾਂ ਆਪ ਨੂੰ ਪਤਾ ਹੈ ਕਿ ਗੌਰਮੈਂਟ 40 ਰੁਪਏ ਮਣ ਦੇ ਭਾ hybrid maize ਖਰੀਦਦੀ ਹੈ ਤੇ ਬਾਜ਼ਾਰ ਵਿਚ ਫਰੋਖਤ ਕਰਨ ਦਾ ਯਤਨ ਕਰਦੀ ਹੈ । ਇਸ ਦੀ ਕੀਮਤ ਬਹੁਤ ਜ਼ਿਆਦਾ ਹੈ । ਸਰਦਾਰ ਮਖਣ ਸਿੰਘ ਨੇ ਦਸਿਆ ਹੈ ਕਿ ਸਰਕਾਰ ਇਸ ਦੀ ਕੀਮਤ ਹੋਰ ਦੇਣ ਦਾ ਐਲਾਨ ਕਰਦੀ ਹੈ । ਜਦ ਤਕ ਕਿ ਇਹ ਚੀਜ਼ ਪਰਚਲਤ ਨਾ ਜਾਵੇ, ਲੋਕਾਂ ਵਿਚ ਇਸ ਦਾ ਰਿਵਾਜ ਨਾ ਹੋ ਜਾਵੇ ਇਸ ਦੀ ਕੀਮਤ ਘਟਾਉਣੀ ਚਾਹੀਦੀ ਹੈ । ਇਸ ਕੀਮਤ ਨੂੰ ਵਧਾਉਣਾ ਨਹੀਂ ਚਾਹੀਦਾ । ਜ਼ਰਾਇਤ ਮੰਤ੍ਰੀ ਸਾਹਿਬ ਇਸ ਚੀਜ਼ ਵਲ ਖਾਸ ਧਿਆਨ ਦੇਣ । ਇਸ ਦੀ ਕੀਮਤ 20 ਜਾਂ 25 ਰੁਪਏ ਤੋਂ ਜ਼ਿਆਦਾ ਨਹੀਂ ਹੋਣੀ ਚਾਹੀਦੀ । ਅਜ ਏਥੇ ਗੰਨੇ ਦੀਆਂ ਫੈਕਟਰੀਆਂ ਚਲ ਰਹੀਆਂ ਹਨ । ਬਹੁਤ ਸਾਰਾ ਰਕਬਾ ਗੰਨੇ ਥੱਲੇ ਆ ਜਾਣਾ ਹੈ । Hybrid maize ਤਾਂ ਘਟ ਬੀਜੀ ਜਾਣੀ ਹੈ । ਇਸ ਦੀ ਕੀਮਤ ਵਧਾਉਣ ਦਾ ਯਤਨ ਨਾ ਕਰਨ । ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਦੋ ਚਾਰ ਲਫਜ਼ ਕਹਿਣ ਦਾ ਮੌਕਾ ਦਿਤਾ ਹੈ ।

**श्री बनवारी लाल (कनीना)**: डिप्टी स्पीकर महोदया, आज हाऊस में जिस चीज़ पर बहस हो रही है वह हमारे पंजाब के लिये काफी महत्वपूर्ण है । Agriculture

[ श्री बनवारी लाल ]

के सम्बन्ध में हो रही कुछ बातें अपने जिले महेन्द्रगढ़ के बारे में कहना चाहता हूँ। मैं तो हर एक item पर बोलना चाहता था लेकिन टाइम allot न होने की वजह से नहीं बोल सका। मैंने स्पीकर साहिब से अर्ज की थी कि हम नये आदमियों को बोलने के लिये टाइम दिया जाए। मैं अर्ज करना चाहता हूँ कि पैप्सू में महेन्द्रगढ़ backward area करार दिया गया था। सरदार ज्ञानसिंह राड़ेवाला ने अपनी स्पीच में इस बात का जिक्र किया था। मैं आपकी विसातत से यह कहना चाहता हूँ कि महेन्द्रगढ़ में सब प्रकार के टैक्स लगाये जाते हैं लेकिन उन लोगों को किसी प्रकार की सहायता देने के लिये गवर्नमैंट तैयार नहीं होती। वह जिला हर बात में पीछे है। वहां पर agriculture को बढ़ाने के लिये पानी की जरूरत है। यह बात ठीक है कि ज़मीन में टीले होने की वजह से वहां पर नहरें नहीं जा सकतीं लेकिन tube-wells के लिये बिजली दी जा सकती है। जब बिजली उस इलाके में जा चुकी है तो क्यों नहीं सरकार tube wells लगाने के लिये देती ? मैं गवर्नमैंट से appeal करता हूँ कि जल्दी से जल्दी देहात में बिजली सप्लाई करे ताकि खेती बढ़ सके।

दूसरी अर्ज मैं यह करना चाहता हूँ कि उस इलाके में खाद की बड़ी कमी है। वक्त पर लोगों को seeds भी supply नहीं होते। उनको खाद और seeds की supply वक्त पर होनी चाहिए ताकि वे खेतीबाड़ी का काम अच्छी तरह से कर सकें। मैं चाहूँगा कि सरकार इन बातों की तरफ विशेष ध्यान दे। उस जिले की सात हजार की आबादी है, बैकवर्ड इलाका होने के बावजूद भी लोगों पर तरह तरह के टैक्स लगाये जाते हैं जो गरीब हरिजन भाई दो रुपए रोज कमाता है उस पर भी Professional Tax लगाया जाता है। तो क्या वजह है कि उनके लिये सरकार पीने के पानी का भी प्रबन्ध नहीं करती ? जो हरिजन जमींदारों के साथ काम करते, रहे हैं जिनको खेती में interset है उन लोगों को ज़मीन दी जानी चाहिए। वहां पर पांच सौ बीघे ज़मीन वाला जमींदार देखें वह भी जो ज़मीन बंजर है उसे भी तोड़ कर आपस में बांट रहे हैं परन्तु अब उन गरीब हरिजनों को नहीं दी जा रही ताकि वह अपना गुजारा कर सकें और ग्रामों में इज्जत के साथ रह सकें। सो सरकार इस तरफ ध्यान दे। उसको भी एक एक बीघा करके आपस में बांट लिया जिससे हरिजन वंचित रह गये। गवर्नमैंट को इस तरफ ध्यान देना चाहिए और वह ज़मीन हरिजनों में तकसीम होनी चाहिए। इससे Socialistic Pattern कायम होने में मदद मिलेगी।

हमारे जिले में बहुत से मुसलमान भी रहते थे। पाकिस्तान बनने पर उनको अपनी ज़मीनें छोड़कर जाना पड़ा। बहुत से refugee भाई भी वहां आकर आबाद हो गए। मुसलमानों की बहुत सी ज़मीन तो refugees को allot हो गई लेकिन जो बाकी बची उसको हर साल ठेके पर दिया जाता है। मैं चाहता हूँ कि हरिजन भाइयों को वह ज़मीन distribute हो जानी चाहिए। यह गरीब लोग हैं यह खेतीबाड़ी का काम कर

रहे हैं तो सरकार यह ज़मीन इनको क्यों नहीं दे देती। इस तरह देश में अन्न अधिक उत्पन्न होगा, बेकारी दूर होगी और सरकार को लगान समय पर मिल सकेगा। मैं गवर्नमैंट से appeal करूँगा कि वह इस तरफ भी ध्यान दे। अगर वह भारतवर्ष में Socialistic Pattern of Society कायम करना चाहती है तो उसको हरिजनों को ऊपर उठाना चाहिए। इन शब्दों के साथ मैं अपना भाषण समाप्त करता हूँ। शुक्रिया।

**श्री अमर सिंह** (नारनौंद S. C.) : डिप्टी स्पीकर साहिबा, आज हाऊस के अन्दर Agriculture के मसले पर बहस हो रही है और मैं अपने आपको बड़ा खुश किस्मत समझता हूँ कि आपने मुझे बोलने का समय दिया। ज़रायत एक ऐसा साधन है जिस पर हिन्दुस्तान की दो-तिहाई आबादी का इनहिसार है। किसी भी देश की तरक्की के लिये सिर्फ दो ही पहलू होते हैं---एक ज़रायत और दूसरा industries। लेकिन, डिप्टी स्पीकर साहिबा, जिस रफ्तार से हिन्दुस्तान की आबादी बढ़ रही है, देखने में आया है कि उस रफ्तार से उपजाऊ स्कीमें अमल में नहीं लाई जा रहीं। सरकारी कर्मचारियों द्वारा साल के बाद जो रिपोर्ट पेश की जाती है उसके अनुसार आबादी के लिहाज़ से ज़रई पैदावार नहीं बढ़ रही। देहात के अन्दर रहने वाले 35 फीसदी मज़दूर जो कि अपने खून पसीने से अनाज पैदा करते हैं उनकी तरफ सरकार ने अभी तक कोई ध्यान नहीं दिया। डिप्टी स्पीकर साहिबा, जो आदमी सुबह से लेकर शाम तक लगातार काम करता है उसको दो रुपए तक मज़दूरी मिलती है। मैं नहीं समझता कि वह इससे अपना और अपने पांच छः बच्चों का कैसे गुज़ारा कर सकता है। पहली पांच-वर्षीय योजना और दूसरी पांच-वर्षीय योजना इसी दलासे से गुजर चुकी हैं कि इस 35 फीसदी देहाती आबादी के लिये सरकार कोई ठोस कदम उठाएगी लेकिन मुझे बड़े अफसोस के साथ कहना पड़ता है कि उस आबादी का standard of living ऊपर उठाने के लिए, उसे भी दूसरों के बराबर लाने के लिये सरकार ने कोई ठोस कदम नहीं उठाए हैं। अगर उनकी असल में मदद नहीं करनी तो मैं यह कहूँगा कि elections के दौरान बड़े बड़े वायदे करके यह हकूमत हरिजनों के votes हासिल करने के लिए एक जाल ही बिछाती है। उस वक्त तो कहा जाता है कि हकूमत उनको बहुत ऊंचा उठाना चाहती है लेकिन असल में यह सिर्फ कागज़ी कार्रवाई ही होती है। उनकी uplift के लिये कोई ध्यान नहीं दिया जाता बल्कि जिस तरह मदारी डुगडुगी बजाकर मजमा इकट्ठा कर लिया करता है इसी तरह हमारी सरकार ने हरिजनों की बाबत ऐसा रवैया अख्तियार किया हुआ है जो बातों में तो कुछ है मगर तामीरी तौर पर constructive तौर पर कुछ और ही नज़र आता है।

इसके अलावा reclamation और utilization of waste land वगैरा के कानून पास करके हरिजनों को इस बात का हौसला दिया गया कि ज़मींदारों से ज़मीनें छीन कर तुम को दी जायेंगी लेकिन नतीजा क्या हुआ ? जो हरिजन पहले ज़मींदारों से बटाई पर ज़मीन लेकर बोते थे वह भी छीन ली गईं। उनकी बेरोज़गारी का मसला हल करते करते और भी ज्यादा बेरोज़गार बना दिया। दूसरी तरफ यह शोर

[ श्री अमर सिंह ]

मचाया जाता है कि हरिजनों के लिये यह किया जा रहा वह किया जा रहा है। अभी पिछले दिनों 15 अप्रैल को हमारे राज्य मन्त्री श्री चान्दराम गुड़गांव ज़िला में गए। वहां पर हरिजनों की कान्फ्रेंस में उन्होंने एलान किया कि सरकार 4 लाख एकड़ ज़मीन हरिजनों को दे रही है और इससे पहले भी दो पंच-वर्षीय योजनाओं में बहुत सी ज़मीन सरकार ने हरिजनों को दी। मैं नहीं समझ पाया कि वह कौन सी ज़मीन है जो सरकार ने अब तक हरिजनों को दी है। यह बात ज़रूर है कि Reclamation Act के तहत जिस बंजर ज़मीन को सरसब्ज़ बनाया जाता है या जहां से जंगलात काटने होते हैं वहां हरिजनों को मज़दूरों के तौर पर नौकर रखा जाता है लेकिन जब वह ज़मीनें नौतोड़ के बाद काबले काश्त हो जाती हैं तो अमृतसर से लोगों को लाकर वहां पर बसाया जाता है। हिसार में या जहां कहीं भी जंगलात को काटा गया, मैं दावे से कह सकता हूँ कि काटने वालों में 99 प्रतिशत हरिजन लगाये गए थे मगर जिन लोगों को वहां पर आबाद किया गया उनमें 99 प्रतिशत लोग ज़िला अमृतसर के हैं। तो यह नारा गलत है कि हरिजनों को ज़मीनें दी जा रही हैं। यह सिर्फ कागज़ी कार्यवाही है, constructive तौर पर हरिजनों के लिये कुछ नहीं किया जा रहा। ठीक है कि Ministers के लिहाज़ से मंत्रिमंडल में हरिजनों का कोटा पूरा है क्योंकि 31 Ministers में से पांच मिनिस्टर हरिजन हैं लेकिन चार पांच आदमियों को मिनिस्टर बनाकर ही हरिजनों का standard of living ऊंचा नहीं हो सकता। हरिजनों की तरक्की तो उसी शकल में हो सकती है जब उन्हें agricultural land दी जाए और side by side उनको small-scale industries पर लगाया जाए जिनसे उनकी रोज़ी का ज़रिया बन सके। पिछले दिनों हमारे चीफ़ मिनिस्टर साहिब ने एक सवाल का जवाब देते हुए बताया था कि हम हरेक हरिजन को दस्तकारी लगाने के लिये साढ़े तीन सौ रुपये देंगे ताकि वह अपना काम शुरू कर सकें। मैं नहीं समझ सकता कि वह कौनसी छोटी से छोटी industry है जो 350 रुपये से शुरू की जा सकती है। मैं समझता हूँ कि divide and rule की policy को लागू करके यह सरकार हरिजनों और जमींदारों को आपस में लड़ा कर अपना उल्लू सीधा करना चाहती है। (घण्टी) एक मिनट और लेना चाहता हूँ। डिप्टी स्पीकर साहिबा, क्या यह बेहतर नहीं होगा कि जिन जंगलात को सरकार हरिजनों से कटवाती है वह दूसरे लोगों को allot करने की बजाये इन्हीं को allot किये जाएं ताकि वह खेतीबाड़ी करके अपने और अपने बालबच्चों के लिये रोज़ी कमा सकें। लेकिन डिप्टी स्पीकर साहिबा, इसमें भी political pressure का इस्तेमाल किया जाता है। मैं मानता हूँ कि सरकार हरिजनों की मदद कर रही है लेकिन उन्हीं लोगों की मदद की जाती है जो हरिजन मिनिस्टरों के अपने नज़दीकी रिश्तेदार हों, उनकी अपनी community के लोग हों। आपकी विसातत से मैं House को बताना चाहता हूँ कि हरेक गांव में हरिजनों की तीन चार communities पाई जाती हैं यानी सांसी, बाल्मीकि, धानक, चमार। आज चमार community को ही हरेक facility provide की जाती है क्योंकि political field उनके हाथ में है। वही community हर तरफ आगे बढ़ी हुई है। मैं निवेदन करूँगा कि सरकार अपने इस रवैये को बदले और उन लोगों की भी मदद करे जिनकी

हालत आज भी उसी तरह से है जैसी कि आज से 14 साल पहले थी । सिर्फ एक community को आगे ले जाने से ही तमाम हरिजनों की तरक्की नहीं हो सकती । यह तो वही बात हुई कि जिस आदमी के पास पहले ही रहने के लिये मकान है, खाने के लिये रोटी है, पहनने के लिये कपड़ा है अगर उसी को और facilities provide की जाएं तो बाकी समाज और हरिजनों का भला कैसे हो सकता है ? इसलिये मैं आपकी मार्फत सरकार का ध्यान इस बात की तरफ दिलाना चाहता हूँ कि हरिजनों की समस्याओं पर पूरी तरह से गौर करने के लिये एक High Power Commission मुकर्रर किया जाए जोकि सारी हालत का survey करके अपनी report पेश करे जो इस House के अन्दर discuss हो और पता लगे कि services में और दूसरे अदारों में हरिजनों में भी किनको ज्यादा हिस्सा मिला हुआ है, किन को कम और general तौर पर हरिजनों को जो share मिलना चाहिए वह उन्हें मिला हुआ है या नहीं और अगर नहीं मिला हुआ तो उसे पूरा करने के उपाय सोचे जाएं । (घण्टी)

डिप्टी स्पीकर साहिबा, एक दो मिनटों में मैं अपने इलाके हांसी की बाबत कुछ अर्ज़ करके बैठ जाऊंगा । हांसी तहसील के अन्दर जो ज़मीन है वह production के लिहाज़ से सारे हरियाणे में नम्बर एक पर है । उसे सेम खा रही है । एक-तिहाई हिस्सा सेम के नीचे है एक-तिहाई पैदावार के लिहाज़ से अच्छा है मगर पानी मुहैया नहीं किया जा रहा । इसलिये मैं सरकार से निवेदन करूँगा कि हांसी की उस ज़मीन को सेम से बचाया जाए और जिस इलाके में पानी नहीं लगता उसे पानी दिया जाए । इसके अलावा हांसी तहसील में बहुत से गांव ऐसे हैं जिनके आसपास अनाज के लिये कोई मंडी नहीं है ताकि वह अपना अनाज वहां लेजाकर अच्छे भाव पर बेच सकें । इसलिये मैं समझता हूँ कि सरकार को इस तरफ ध्यान देना चाहिए । और हांसी में अलग अनाज मंडी ज़रूर कायम की जानी चाहिए । आजकल तो एक बाज़ार में सैंकड़ों गाड़ियां इकट्ठी हो जाती हैं, भीड़ हो जाती है और इस कारण मासूम बच्चे हादसों में मारे जाते हैं । मैं चाहता हूँ कि सरकार इस तरफ जल्दी से जल्दी ध्यान दें ।

अब मैं कुछ consolidation के बारे में अर्ज़ करना चाहता हूँ । (घंटी) एक मिनट और दें । consolidation भी ठीक ढंग से नहीं हुआ —जैसा कि होना चाहिए था ।

**उपाध्यक्षा** : पहले आप इधर उधर की बातें करते रहे हैं अब जब कि आपका वक्त हो गया है तो आपको हांसी की याद आई है । अब आप बैठिए ।— (The hon. Member has so far been beating about the bush and now when his time is almost over he has started talking about Hansi. He may please resume his seat now.)

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਨਾਗੋਕੇ S. C.) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬਾ, ਮੈਂ ਆਪਦਾ ਅਤੀ ਧੰਨਵਾਦੀ ਹਾਂ ਜੋ ਆਪ ਨੇ ਮੈਨੂੰ ਬੋਲਣ ਦਾ ਮੌਕਾ ਦਿੱਤਾ

[ ਸਰਦਾਰ ਤਾਰਾ ਸਿੰਘ ਲਾਇਲਪੁਰੀ ]

ਹੈ । ਇਸ ਵੇਲੇ Agriculture ਦੀ demand ਤੇ ਬਹਿਸ ਹੋ ਰਹੀ ਹੈ । Ruling Party ਵਲੋਂ ਅਤੇ Opposition ਵਲੋਂ, ਦੋਹਾਂ ਪਾਸਿਆਂ ਤੋਂ ਤਕਰੀਰਾਂ ਹੋਈਆਂ ਹਨ । ਇਸ ਗੱਲ ਦੀ ਤਾਰੀਖ ਗਵਾਹ ਹੈ ਕਿ ਹਿੰਦੁਸਤਾਨ ਕੋਈ ਸਨਅਤੀ ਦੇਸ਼ ਨਹੀਂ ਬਲਕਿ ਇਹ ਇਕ ਜ਼ਰਾਇਤੀ ਦੇਸ਼ ਹੈ । Aryans ਇਸ ਮੁਲਕ ਵਿਚ ਇਸ ਲਈ ਨਹੀਂ ਆਏ ਸਨ ਕਿਉਂਕਿ ਇਹ ਇਕ ਸਨਅਤੀ ਦੇਸ਼ ਹੈ ਬਲਕਿ ਉਹ ਇਸ ਲਈ ਆਏ ਸਨ ਕਿਉਂਕਿ ਇਹ ਇਕ ਜ਼ਰਾਇਤੀ ਮੁਲਕ ਹੈ ਉਹ ਵੀ ਆਪਣਾ ਗੁਜ਼ਾਰਾ ਏਥੋਂ ਦੇ ਖੇਤਾਂ ਵਿਚ ਭੇਡਾਂ ਬਕਰੀਆਂ ਚਰਾ ਕੇ ਕਰਿਆ ਕਰਨਗੇ । ਅੱਜ ਹਿੰਦੁਸਤਾਨ ਨੂੰ ਆਜ਼ਾਦ ਹੋਇਆਂ ਇਤਨਾ ਅਰਸਾ ਹੋ ਗਿਆ ਹੈ । ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਥੋੜੀ ਬਹੁਤ Agriculture ਦੇ ਵਿਚ ਤਰੱਕੀ ਵੀ ਹੋਈ ਹੈ । ਪਰ ਦੂਸਰੀਆਂ ਮਦਾਂ ਦੇ ਮੁਕਾਬਲੇ ਤੇ ਜਿਤਨਾ ਰੁਪਿਆ ਸਰਕਾਰ ਨੇ Agriculture ਦੀ ਮਦ ਤੇ ਖਰਚ ਕੀਤਾ ਹੈ ਇਸ ਨੂੰ ਮੈਂ ਕਾਫੀ ਨਹੀਂ ਸਮਝਦਾ । ਕਾਂਗਰਸ ਪਾਰਟੀ ਨੇ ਇਕ fraud ਰਚਿਆ ਹੋਇਆ ਹੈ ਜਿਸ ਦੇ ਰਾਹੀਂ ਇਨ੍ਹਾਂ ਦਾ ਖਿਆਲ ਹੈ ਕਿ ਇਹ Agriculture ਨੂੰ ਉਚਾ ਚੁਕ ਰਹੇ ਹਨ । ਮੈਂ ਸਰਕਾਰ ਨੂੰ ਇਹ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਜਿਸਤਰ੍ਹਾਂ ਤੁਸੀਂ Agriculture ਦਾ ਮਸਲਾ ਹਲ ਕਰਨਾ ਚਾਹੁੰਦੇ ਹੋ ਇਸ ਨਾਲ ਮੁਲਕ ਦੀ ਤਰੱਕੀ ਨਹੀਂ ਹੋਣੀ ਕਿਉਂਕਿ ਇਸ ਮੁਲਕ ਦੀ ਤਰੱਕੀ ਦਾ ਦਾਰੋਮਦਾਰ ਹੀ Agriculture ਦੀ ਤਰੱਕੀ ਦੇ ਨਾਲ ਹੈ । ਪਰ ਅਸਲੀ ਢੰਗ ਨਾਲ ਇਸ ਮੁਲਕ ਨੂੰ Agriculture ਵਿਚ ਤਰੱਕੀ ਦੇਣ ਦੀ ਬਜਾਏ ਇਨ੍ਹਾਂ ਨੇ ਇਕ fraud ਰਚਿਆ ਹੋਇਆ ਹੈ ਜੋ ਮੁਲਕ ਨੂੰ ਅਗੇ ਵਧਣ ਨਹੀਂ ਦਿੰਦਾ । ਜਦੋਂ ਸਾਡਾ ਦੇਸ਼ ਆਜ਼ਾਦ ਹੋਇਆ ਹੈ ਤਕਰੀਬਨ ਇਸ ਦੇ ਨਾਲ ਹੀ ਚੀਨ ਦਾ ਮੁਲਕ ਵੀ ਆਜ਼ਾਦ ਹੋਇਆ ਸੀ ਪਰ ਚੀਨ ਨੇ ਜੋ ਤਰੱਕੀ ਕੀਤੀ ਉਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਪੂਰੇ ਦੋ ਸਾਲ ਦੇ ਬਾਅਦ ਉਸ ਨੇ ਇਹ ਐਲਾਨ ਕੀਤਾ ਸੀ ਕਿ ਮੈਂ ਆਪਣੀ ਲੋੜ ਪੂਰੀ ਕਰਨ ਤੋਂ ਬਾਅਦ ਵੀ ਇਤਨਾ ਚਾਵਲ ਪੈਦਾ ਕੀਤਾ ਹੈ ਕਿ ਮੈਂ ਹਿੰਦੁਸਤਾਨ ਨੂੰ ਵੀ ਦੇਣ ਲਈ ਤਿਆਰ ਹਾਂ । ਪਰ ਸਾਡੇ ਮੁਲਕ ਦੀ ਇਹ ਹਾਲਤ ਹੋਈ ਹੈ ਕਿ ਇਹ ਬਾਹਰਲੇ ਮੁਲਕਾਂ ਤੋਂ ਕਣਕ ਮੰਗ ਕੇ ਆਪਣਾ ਗੁਜ਼ਾਰਾ ਕਰਦਾ ਹੈ । ਇਸ ਦਾ ਮਤਲਬ ਇਹ ਵੀ ਨਹੀਂ ਕਿ ਸਾਡੇ ਕੋਲ ਜ਼ਰੀਏ ਨਹੀਂ; ਜ਼ਰੀਏ ਤਾਂ ਹਨ ਪਰ ਅਸੀਂ ਉਨ੍ਹਾਂ ਦੀ ਯੋਗ ਵਰਤੋਂ ਨਹੀਂ ਕਰਦੇ । ਪਰਚਾਰ ਇਸ ਢੰਗ ਨਾਲ ਕਰਦੇ ਹਾਂ ਕਿ ਜੋ ਕੁਝ ਵੀ ਕੀਤਾ ਜਾਂਦਾ ਹੈ ਉਹ Agriculture ਦੇ ਨੁਕਤਾ ਨਿਗਾਹ ਨਾਲ ਹੀ ਕੀਤਾ ਜਾਂਦਾ ਹੈ । ਇਸ ਕਿਸਮ ਦੀਆਂ Schemes Government ਨੇ ਬਣਾਈਆਂ ਹਨ ਕਿ ਉਨ੍ਹਾਂ ਦਾ ਮਤਲਬ ਉਨ੍ਹਾਂ ਤੋਂ ਮਹਿਜ਼ political ਨਜ਼ਰੀਏ ਨਾਲ ਕੰਮ ਲੈਣ ਦਾ ਹੈ । Tube-wells ਲਗਾਏ ਜਾਂਦੇ ਹਨ ਜਾਂ Tractors ਚਲਾਏ ਜਾਂਦੇ ਹਨ ਉਹ political ਨੁਕਤਾ ਨਜ਼ਰ ਨਾਲ ਹੀ ਦਿੱਤੇ ਜਾਂਦੇ ਹਨ, ਮੁਲਕ ਦੇ ਭਲੇ ਦਾ ਕੋਈ ਸਵਾਲ ਨਹੀਂ । ਮੈਂ ਇਹ ਗੱਲ ਕੋਈ ਲਾ ਕੇ ਨਹੀਂ ਕਹਿ ਰਿਹਾ, ਬਲਕਿ ਇਕ ਬਿਲਕੁਲ ਹੀ ਸੱਚੀ ਗੱਲ ਕਹਿ ਰਿਹਾ ਹਾਂ ਕਿ Tube-wells ਜਿਥੇ ਵੀ ਕਿਤੇ ਦਿਤੇ ਗਏ ਹਨ, ਇਹ ਕਾਂਗਰਸ ਪਾਰਟੀ ਨੇ ਮਹਿਜ਼ ਆਪਣੇ ਲੋਕਾਂ ਨੂੰ ਦਿਤੇ ਹਨ, ਉਨ੍ਹਾਂ ਨੂੰ ਦਿਤੇ ਹਨ ਜੋ Congress party ਨਾਲ ਤਆਲੁਕ ਰਖਦੇ ਹਨ ਦੂਸਰੀ party ਦੇ ਲੋਕਾਂ ਨੂੰ ਕੋਈ ਰਿਆਇਤ ਨਹੀਂ ਮਿਲਦੀ । ਜੇਕਰ ਕੋਈ ਫੈਸਲਾ ਸਰਕਾਰ Agriculture ਦੇ ਪਖ ਨਾਲ ਕਰਨਾ ਚਾਹੁੰਦੀ ਹੈ ਤਾਂ ਇਸ ਨੂੰ ਮੁਲਕ ਦੇ ਸਾਂਝੇ ਵਕਾਰ ਨੂੰ ਸਾਹਮਣੇ ਰੱਖ ਕੇ ਆਪਣੀ ਇਕ-ਪੱਖੀ policy ਤੋਂ ਉਚਾ

ਉਠ ਕੇ ਕਰਨਾ ਚਾਹੀਦਾ ਹੈ, 14 ਸਾਲ ਹੋ ਗਏ ਹਨ ਇਸ ਮੁਲਕ ਨੂੰ ਆਜ਼ਾਦ ਹੋਇਆਂ ਪਰ ਅਜੇ ਵੀ ਸਾਡੀ ਇਕ ਭਿਖਾਰੀ ਦੀ ਹਾਲਤ ਹੈ ਕਿ ਹਰ ਸਾਲ ਆਪਣੇ ਮੁਲਕ ਲਈ ਬਾਹਰ ਤੋਂ ਕਣਕ ਮੰਗਣ ਲਈ ਜਾਂਦੇ ਹਾਂ ਜਦੋਂ ਕਿ ਚੀਨ ਨੇ ਇਹ ਮਸਲਾ ਮਹਿਜ਼ ਦੋ ਸਾਲ ਵਿਚ ਹੱਲ ਕਰਕੇ ਦੂਜੇ ਦੇਸ਼ਾਂ ਨੂੰ ਚਾਉਲ ਦੇਣ ਦਾ ਐਲਾਨ ਵੀ ਕਰ ਦਿੱਤਾ ਸੀ।

ਫੇਰ ਕਾਂਗਰਸ ਪਾਰਟੀ ਕਹਿੰਦੀ ਹੈ ਕਿ ਅਸੀਂ ਹਰੀਜਨਾਂ ਨੂੰ ਜ਼ਮੀਨ ਦਿਆਂਗੇ, ਇਸ ਤਰ੍ਹਾਂ ਨਾਲ ਹਰੀਜਨਾਂ ਨੂੰ ਖੁਸ਼ਹਾਲ ਕਰਨ ਬਾਰੇ ਵੀ ਉਨ੍ਹਾਂ ਨੇ ਮੈਂ ਸਮਝਦਾ ਹਾਂ ਕਿ ਬੜਾ ਵੱਡਾ fraud ਰਚਿਆ ਹੈ। ਇਹ ਇਕ ਢੰਗ ਬਣਾਇਆ ਹੋਇਆ ਹੈ ਜਿਸ ਦੇ ਨਾਲ ਹਰੀਜਨਾਂ ਨੂੰ exploit ਕੀਤਾ ਜਾਂਦਾ ਹੈ ਅਤੇ ਉਨ੍ਹਾਂ ਲੋਕਾਂ ਨੂੰ ਇਸ ਢੰਗ ਨਾਲ ਇਕ ਦੂਜੇ ਦੇ ਖਿਲਾਫ਼ ਭੜਕਾਇਆ ਜਾਂਦਾ ਹੈ । Agriculturists ਇਹ ਸਮਝਦੇ ਹਨ ਕਿ ਉਨ੍ਹਾਂ ਦਾ Agriculture ਦਾ ਮਸਲਾ ਹਰੀਜਨ ਨਹੀਂ ਹੱਲ ਹੋਣ ਦਿੰਦੇ ਅਤੇ ਹਰੀਜਨਾਂ ਦਾ ਖਿਆਲ ਹੈ ਕਿ ਜ਼ਮੀਂਦਾਰ ਆਪਣੀਆਂ ਜ਼ਮੀਨਾਂ ਨਹੀਂ ਦਿੰਦੇ ਹਰ ਇਕ ਨੂੰ ਇਕ ਦੂਸਰੇ ਦੇ ਖਿਲਾਫ exploit ਕੀਤਾ ਜਾਂਦਾ ਹੈ। ਇਹ ਦਾ ਨਤੀਜਾ ਇਹ ਵੀ ਹੋਇਆ ਹੈ ਕਿ ਸਰਕਾਰ ਦੀ ਇਸ ਪਾਲੀਸੀ ਦੀ ਵਜ੍ਹਾ ਨਾਲ 90 per cent ਲੋਕਾਂ ਨੇ ਇਨ੍ਹਾਂ ਦੇ ਖਿਲਾਫ ਵੋਟਾਂ ਪਾਈਆਂ ਹਨ । ਇਨ੍ਹਾਂ ਦੀ ਪਾਲੀਸੀ ਇਹ ਹੈ ਕਿ ਅਮੀਰ ਹੋਰ ਅਮੀਰ ਹੁੰਦਾ ਜਾਵੇ ਅਤੇ ਗਰੀਬ ਹੋਰ ਗਰੀਬ ਹੁੰਦਾ ਜਾਵੇ । ਇਨ੍ਹਾਂ ਗ਼ਰੀਬ ਲੋਕਾਂ ਨੂੰ ਇਨ੍ਹਾਂ ਦੇ political ਨੁਕਤਾ ਨਿਗਾਹ ਦੀ ਸਮਝ ਨਹੀਂ ਆਉਂਦੀ । ਪਰ ਜੇ Government ਨੇ ਆਪਣੀ ਏਸੇ ਤਰ੍ਹਾਂ ਦੀ policy adopt ਕੀਤੀ ਜਿਸ ਤਰ੍ਹਾਂ ਕਿ ਹੁਣ ਹੈ ਤਾਂ ਮੈਂ Government ਨੂੰ challenge ਕਰਦਾ ਹਾਂ ਕਿ ਅਗਰ ਉਹ ਹਰੀਜਨਾਂ ਦੇ ਮਸਲੇ ਹੱਲ ਨਾਂ ਕਰ ਸਕੀ ਤਾਂ ਇਨ੍ਹਾਂ ਲਈ ਹੀ ਬੜੀ ਮੁਸ਼ਕਿਲ ਹੋ ਜਾਵੇਗੀ। ਇਹ ਇਕ ਐਸਾ ਸਵਾਲ ਹੈ ਜਿਸ ਨੂੰ ਲੋਕਾਂ ਸਾਹਮਣੇ ਰੱਖ ਕੇ exploit ਕੀਤਾ ਜਾ ਰਿਹਾ ਹੈ।

ਜਿਥੋਂ ਤਕ ਜ਼ਮੀਨਾਂ ਦੀ allotment ਦਾ ਸਵਾਲ ਹੈ, ਅੱਜ 8-10 ਸਾਲ ਹੋ ਗਏ ਹਨ ਇਨ੍ਹਾਂ ਨੂੰ ਜ਼ਮੀਨ allot ਕਰਦਿਆਂ ਪਰ ਅਜੇ ਤਕ ਇਨ੍ਹਾਂ ਵਲੋਂ ਪੱਕੀ allotment ਵੀ ਨਹੀਂ ਹੋਈ। Consolidation ਦੇ ਮਸਲੇ ਵਿਚ ਸਰਕਾਰ ਬੁਰੀ ਤਰਾਂ ਫੇਲ੍ਹ ਹੋਈ ਹੈ, ਜੇ ਕਿਸੇ ਨੂੰ ਪਤਾ ਹੋਵੇ ਕਿ ਇਹ ਜ਼ਮੀਨ ਉਸ ਨੂੰ ਪੱਕੀ ਤਰ੍ਹਾਂ ਮਿਲ ਗਈ ਹੈ ਤਾਂ ਉਹ ਜ਼ਿਮੀਂਦਾਰ ਰੂੜੀ ਪਾ ਕੇ, ਜ਼ਮੀਨ ਬਣਾ ਕੇ ਕਾਸ਼ਤ ਕਰੇ ਪਰ 10-12 ਸਾਲ ਤੋਂ ਜਿਹੜੇ ਲੋਕੀਂ ਖੇਤੀ ਕਰਦੇ ਚਲੇ ਆ ਰਹੇ ਹਨ, ਉਨ੍ਹਾਂ ਨੂੰ ਇਹ ਤਸੱਲੀ ਵੀ ਨਹੀਂ ਦਿਤੀ ਗਈ ਕਿ ਅਗਲੇ ਸਾਲ ਤੁਸੀਂ ਇਸ ਜ਼ਮੀਨ ਤੇ ਕਾਬਜ਼ ਹੋਵੋਂਗੇ ਜਾਂ ਨਹੀਂ। ਉਹ ਲੋਕ ਜਿਸ ਤਰ੍ਹਾਂ ਦੀ ਜ਼ਮੀਨ ਹੁੰਦੀ ਹੈ ਦਾਣੇ ਸੁਟ ਦਿੰਦੇ ਹਨ ਰੂੜੀ ਵਗੈਰਾ ਤਾਂ ਕੀ ਪਾਉਣੀ ਹੈ। ਇਸ ਤਰ੍ਹਾਂ ਮੁਲਕ ਦੀ ਪੈਦਾਵਾਰ ਘਟਦੀ ਜਾਂਦੀ ਹੈ ਜ਼ਮੀਨਾਂ ਦੀ ਹਾਲਤ ਦਿਨ ਬਦਿਨ ਖਰਾਬ ਹੋ ਰਹੀ ਹੈ। ਗੱਲ ਸਿਰਫ਼ ਇਤਨੀ ਹੈ ਕਿ ਇਹ consolidation ਦੇ ਮਹਿਕਮੇ ਨੂੰ ਕਾਇਮ ਰਖਣਾ ਚਾਹੁੰਦੇ ਹਨ, ਉਨ੍ਹਾਂ ਬੰਦਿਆਂ ਨੂੰ ਜਿਹੜੇ consolidation ਦੇ ਮਹਿਕਮੇ ਵਿਚ 10-12 ਸਾਲਾਂ ਤੋਂ ਲੱਗੇ ਹੋਏ ਹਨ ਇਹ ਹੋਰ ਸਮੇਂ ਲਈ ਉਨ੍ਹਾਂ ਨੂੰ ਨੌਕਰੀਆਂ ਤੇ ਕਾਇਮ ਰਖਣਾ ਚਾਹੁੰਦੇ ਹਨ । ਮੁਲਕ ਵਿਚ ਅਨਾਜ ਦੀ ਕਿੱਲਤ ਵਧਦੀ ਜਾ ਰਹੀ ਹੈ ਅਤੇ ਇਹ ਮਹਿਜ਼ ਇਨ੍ਹਾਂ ਮੁਲਾਜ਼ਮਾਂ ਨੂੰ ਰਖਣ ਵਾਸਤੇ ਜਿਹੜੇ ਕਿ ਇਨ੍ਹਾਂ ਨੇ ਆਪਣੇ ਖਾਸ ਖਾਸ ਲਾਏ ਹੋਏ ਹਨ ਇਹ ਲੋਕਾਂ ਨੂੰ ਪੱਕੀਆਂ ਜ਼ਮੀਨਾਂ ਵੀ allot ਨਹੀਂ ਕਰ ਰਹੇ । ਇਨ੍ਹਾਂ ਨੇ ਹਰੀਜਨਾਂ ਨੂੰ ਇਮਦਾਦ ਦੇਣ

[ ਸਰਦਾਰ ਤਾਰਾ ਸਿੰਘ ਲਾਇਲਪੁਰੀ ]

ਵਾਸਤੇ ਮੁਜ਼ਾਰਾ Act ਬਣਾਇਆ ਹੈ ਪਰ ਜ਼ਮੀਨਾਂ ਤੇ ਅਜ ਕਲ੍ਹ ਸਾਰੇ ਹੀ ਪੜ੍ਹੇ ਲਿਖੇ ਲੋਕ ਕਾਬਜ਼ ਹਨ ਉਨ੍ਹਾਂ ਨੂੰ ਮੌਕੇ ਦਰ ਮੌਕੇ ਸਾਰੀਆਂ ਗੱਲਾਂ ਦਾ ਪਤਾ ਲਗਦਾ ਰਹਿੰਦਾ ਹੈ ਕੁਝ ਉਨ੍ਹਾਂ ਦੇ ਆਦਮੀ ਨੌਕਰੀਆਂ ਵਿਚ ਹਨ, ਉਹ ਮੁਜ਼ਾਰਾ Act ਦੀ ਕੋਈ ਪਰਵਾਹ ਨਹੀਂ ਕਰਦੇ ਅਤੇ ਆਪਣੀਆਂ ਚਾਲਾਕੀਆਂ ਨਾਲ ਹਰੀਜਨਾਂ ਨੂੰ ਜ਼ਮੀਨ ਤੇ ਕਾਬਜ਼ ਨਹੀਂ ਹੋਣ ਦਿੰਦੇ, ਇਹੀ ਵਜ੍ਹਾ ਹੈ ਕਿ ਹਰੀਜਨਾਂ ਨੂੰ ਅਜੇ ਤਕ ਜ਼ਮੀਨ ਨਹੀਂ ਮਿਲ ਰਹੀ ਅਤੇ ਇਕ ਬੜਾ ਭਾਰੀ problem ਪੈਦਾ ਹੋ ਗਿਆ ਹੈ ਅਤੇ ਦੇਸ਼ ਦੇ ਅੰਦਰ ਅੱਜ ਅਨਾਜ ਦੀ ਕਿੱਲਤ ਨੂੰ ਤਾਂ ਮਹਿਸੂਸ ਹੀ ਨਹੀਂ ਕੀਤਾ ਜਾਂਦਾ । Officers ਇਨ੍ਹਾਂ ਦੇ ਆਪਣੇ ਹਨ ਤਹਿਸੀਲਦਾਰ ਤੋਂ ਲੈ ਕੇ ਪਟਵਾਰੀ ਤਕ ਇਨ੍ਹਾਂ ਦੇ ਆਦਮੀ ਕੰਮ ਕਰ ਰਹੇ ਹਨ ਹਰੀਜਨਾਂ ਨੂੰ ਇਹ ਕਿਵੇਂ ਜ਼ਮੀਨ ਦਿਲਾ ਸਕਦੇ ਹਨ । ਇਹ ਮੁਲਕ ਵਿਚ ਬੜਾ ਭਾਰੀ problem ਪੈਦਾ ਹੋ ਗਿਆ ਹੈ ਇਸ ਲਈ ਮੈਂ ਤਾਂ ਇਨ੍ਹਾਂ ਨੂੰ ਇਹੋ ਕਹਾਂਗਾਂ ਕਿ ਉਹ ਜਿਸ ਨੁਕਤਾ ਨਿਗਾਹ ਤੋਂ ਅੱਜ ਕੰਮ ਲੈ ਰਹੇ ਹਨ, ਸਿਆਸੀ ਕੰਮਾਂ ਨੂੰ ਸਾਹਮਣੇ ਰਖ ਕੇ ਆਪਣਾ ਕੰਮ ਕੱਢਣਾ ਚਾਹੁੰਦੇ ਹਨ, ਜੇਕਰ ਸਰਕਾਰ ਨੇ ਆਪਣੀ ਇਹੋ policy ਇਖਤਿਆਰ ਕੀਤੀ ਤਾ ਸਾਨੂੰ ਵੀ ਪਤਾ ਲਗ ਰਿਹਾ ਹੈ ਕਿ ਹੁਣ ruling party ਦੀ ਕੀ ਹਾਲਤ ਹੋ ਰਹੀ ਹੈ ਅਤੇ ਕਿਵੇਂ ਉਨ੍ਹਾਂ ਦੇ ਅੰਦਰ ਇਹ ਫੁਟ ਵਧਦੀ ਜਾ ਰਹੀ ਹੈ । ਅਸੀਂ ਸਮਝਦੇ ਹਾਂ ਕਿ ਇਹ ਫੁਟ ਹੀ ਉਨ੍ਹਾਂ ਦੀ ਇਸ ਪਾਲੀਸੀ ਦਾ ਨਤੀਜਾ ਹੈ ਕਿਉਂਕਿ ਉਹੀ ਵਜ਼ੀਰ ਜਿਹੜੇ ਲਾਲਚੀ ਹਨ ਪੰਜਾਬ ਵਿਚ ਤਬਾਹੀ ਲਿਆਉਣ ਦਾ ਕਾਰਨ ਬਨਣਗੇ ਕਿਉਂਕਿ :—

ਜਬ ਤੂਫਾਂ ਮੇਂ ਕਿਸ਼ਤੀ ਹੋ ਤੋ ਕਾਮ ਆਤੀ ਹੈਂ ਤਦਬੀਰੇਂ ।
ਜਬ ਕਿਸ਼ਤੀ ਮੇਂ ਹੀ ਤੂਫਾਂ ਹੋ ਤੋ ਮਿਟ ਜਾਤੀ ਹੈਂ ਤਕਦੀਰੇਂ ।

ਮੈਂ ਅਰਜ਼ ਕਰਾਂ ਹੁਣ ਵੀ ਵਕਤ ਹੈ ਸੰਭਾਲੋ ਆਪਣੇ ਆਪ ਨੂੰ । ਇਸ ਵਿਚ ਸ਼ੱਕ ਨਹੀਂ ਕਿ ਅਪੋਜ਼ੀਸ਼ਨ ਵਾਲੇ ਤੁਹਾਡੇ ਬਗੈਰ ਫੀਸ ਤੋਂ ਵਕੀਲ ਹਨ ਤੁਸੀਂ ਇਨ੍ਹਾਂ ਦੀ ਗੱਲ ਸੁਣੋ । ਮੈਂ ਇਕ ਗੱਲ ਇਮਾਂਨਦਾਰੀ ਨਾਲ ਕਹਿੰਦਾ ਹਾਂ ਕਿ ਭਾਵੇਂ ਤੁਹਾਡੀ ਵਜ਼ਾਰਤ 15 ਸਾਲ ਕਾਇਮ ਰਹੇ ਤੁਸੀਂ ਇਸ ਸੂਬੇ ਦੇ ਮਸਲੇ ਹਲ ਨਹੀਂ ਕਰ ਸਕਦੇ । ਸਾਨੂੰ ਇਹ ਵੀ ਪਤਾ ਹੈ ਕਿ ਚੀਫ ਮਨਿਸਟਰ ਸਾਹਿਬ ਜਿਹੜੇ ਕਿ ਵਜ਼ਾਰਤ ਦੀ ਕੁਰਸੀ ਦੇ ਆਸ਼ਕ ਹਨ ਆਪਣੇ ਮਾਸ਼ੂਕ ਮਨਿਸਟਰਾਂ ਦੀਆਂ ਦਿਲੀ ਹਸਰਤਾਂ ਨਾਲ ਖੇਲਦੇ ਹਨ ਪਰ ਸਾਡੀ ਇਹ ਰਾਏ ਹੈ ਕਿ ਇਸ ਵਿਚ ਵੀ ਉਨ੍ਹਾਂ ਨੂੰ ਕੋਈ ਬਹੁਤੀ ਦੇਰ ਕਾਮਿਆਬੀ ਨਹੀਂ ਹੋਣੀ ਅਤੇ ਇਹੋ ਹੋਣਾ ਹੈ ਕਿ :—

ਯੇਹ ਆਸ਼ਕ ਕਾ ਜਨਾਜ਼ਾ ਹੈ ਜ਼ਰਾ ਧੂਮ ਸੇ ਨਿਕਲੇ ।
ਮਾਸ਼ੂਕ ਕੀ ਗਲੀਉਂ ਸੇ ਜ਼ਰਾ ਘੂਮ ਕੇ ਨਿਕਲੇ ।

ਇਹ ਗੱਲਾਂ ਸਾਨੂੰ ਇਸ ਲਈ ਕਹਿਣੀਆਂ ਪਈਆਂ ਹਨ ਕਿ ਅਸੀਂ ਹਾਲਾਤ ਤੋਂ ਜਾਣੂ ਹਾਂ ਅਤੇ ਤੁਹਾਨੂੰ ਮੌਕੇ ਸਿਰ inform ਕਰਦੇ ਹਾਂ । ਇਸ ਲਈ ਨਹੀਂ ਕਿ ਤੁਹਾਡੀ ਮਨਿਸਟਰੀ ਖੋਹੀ ਜਾ ਰਹੀ ਹੈ, ਇਸ ਵਜਾਹ ਕਰਕੇ ਨਹੀਂ ਕਿ ਤੁਸੀਂ ਆਪਣੇ ਆਪਣੇ ਲੋਕਾਂ ਨੂੰ ਫਾਇਦਾ ਪਹੁੰਚਾਣ ਵਾਸਤੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋ । ਜਦੋਂ ਵੀ ਕੋਈ ਛੋਟੇ ਤੋਂ ਛੋਟਾ ਮੁਲਾਜ਼ਮ ਲਾਉਣਾ ਹੋਵੇ ਤਾਂ ਤੁਹਾਡੇ ਬੰਦੇ ਲਗਣ, ਮਾਰਕਿਟ ਕਮੇਟੀਆਂ ਵਿਚ ਤੁਸੀਂ

ਆਪਣੇ ਬੰਦਿਆਂ ਨੂੰ ਲਾਉਣ ਦੇ ਅਲਾਵਾ ਹੋਰ ਕਿਸੇ ਨੂੰ ਨੇੜੇ ਨਹੀਂ ਲਗਣ ਦਿੰਦੇ। ਜਦੋਂ ਕੋਈ ਜ਼ਿਮੀਂਦਾਰੀ ਦਾ ਮਸਲਾ ਆਉਂਦਾ ਹੈ ਤਾਂ ਤੁਸੀਂ ਆਪਣੇ ਬੰਦੇ ਅੱਗੇ ਲੈ ਆਉਂਦੇ ਹੋ। ਜੇ tu bewell ਲਾਉਣਾ ਹੋਵੇ ਤਾਂ ਤੁਸੀਂ ਆਪਣੀ ਪਾਰਟੀ ਦੇ ਆਦਮੀਆਂ ਦੇ ਲਾਉਣ ਦੀ ਮੰਨਜ਼ੂਰੀ ਦਿੰਦੇ ਹੋ। Agriculture ਦਾ ਮਸਲਾ ਇਕ ਬੜਾ ਭਾਰੀ ਮਸਲਾ ਹੈ ਪਰ ਜਿਸ ਢੰਗ ਨਾਲ ਤੁਸੀਂ ਹਲ ਕਰ ਰਹੇ ਹੋ ਇਹ ਉਸ ਢੰਗ ਨਾਲ ਹਲ ਨਹੀਂ ਹੋਣਾ।

**उपाध्यक्ष महोदया:** देखिए, यह बड़ा अहम मसला है। आप इधर उधर की बातें कर रहे हैं। मैंने कई बार घंटी बजाई है लेकिन आप असली subject पर नहीं आते और न ही wind up करते हैं। आप जल्दी ही अपनी स्पीच wind up करिये। (The Hon. Member may please listen. This is a very important Demand but he is not speaking relevant to the motion. I have sounded the bell several times but the hon. Member neither speaks on the subject under discussion nor winds up his speech. He may please wind up his speech soon.)

**ਸਰਦਾਰ ਤਾਰਾ ਸਿੰਘ ਲਾਇਲਪੁਰੀ :** ਬਹੁਤ ਅਛਾ ਜੀ, ਮੈਂ ਹੁਣ wind up ਕਰਦਾ ਹਾਂ। ਫੇਰ ਤੁਸੀਂ ਇਹ ਕਿਹਾ ਕਿ ਅਸੀਂ co-operative basis ਤੇ ਵਾਹੀ ਕਰਾਉਣੀ ਚਾਹੁੰਦੇ ਹਾਂ ਪਰ ਇਸ ਦਾ ਵੀ ਆਖਿਰ ਵਿਚ ਫਾਇਦਾ ਅਮੀਰਾਂ ਨੂੰ ਹੋਣਾ ਹੈ। ਇਹ ਹੋ ਸਕਦਾ ਹੈ ਕਿ ਅਨਾਜ ਦੀ ਪੈਦਾਵਾਰ ਬੜ੍ਹ ਜਾਵੇ ਪਰ ਇਹ ਪੈਦਾਵਾਰ ਵੀ ਅਮੀਰਾਂ ਦੇ ਘਰ ਵਿਚ ਜਾਵੇਗੀ ਅਤੇ ਇਸ ਤਰ੍ਹਾਂ ਜੋ ਗਰੀਬ ਹਨ ਉਹ ਭੁੱਖੇ ਮਰਨਗੇ। ਅਗਰ ਤੁਸੀਂ ਫ਼ਾਰਮ ਬਣਾ ਦਿਤੇ ਤਾਂ ਉਨ੍ਹਾਂ ਦੇ ਵਿਚ ਇਕ ਆਦਮੀ ਟਰੈਕਟਰ ਚਲਾ ਕੇ ਕੰਮ ਕਰ ਲਏਗਾ ਅਤੇ ਟਿਊਬਵੈਲ ਦੇ ਨਾਲ ਪਾਣੀ ਦੇ ਲਏਗਾ। ਇਸ ਦਾ ਅਸਰ ਉਨ੍ਹਾਂ ਗਰੀਬ ਲੋਕਾਂ ਤੇ ਪਏਗਾ ਜਿਹੜੇ ਅਜ ਖੇਤਾਂ ਦੇ ਵਿਚ ਮਜ਼ਦੂਰੀ ਕਰਕੇ ਆਪਣੀ ਰੋਟੀ ਕਮਾਉਂਦੇ ਹਨ। ਉਨ੍ਹਾਂ ਦਾ ਰੋਜ਼ਗਾਰ ਦਾ ਜ਼ਰੀਆ ਖਤਮ ਹੋ ਜਾਵੇਗਾ। ਹਿੰਦੁਸਤਾਨ ਦੇ ਵਿਚ ਐਗਰੀਕਲਚਰ ਹੀ ਇਕ ਬੇਸਿਕ ਚੀਜ਼ ਹੈ। ਜੇ ਤੁਸੀਂ ਇਸ ਨੂੰ ਸੰਭਾਲ ਕੇ ਨਹੀਂ ਚਲੋਗੇ ਤਾਂ ਇਸ ਦਾ ਨਤੀਜਾ ਤੁਹਾਨੂੰ ਲੋਕ ਅਗਲੀਆਂ ਚੋਣਾਂ ਦੇ ਵਿਚ ਦਸਣਗੇ। ਇਸ ਦਫਾ ਵੀ ਤੁਹਾਨੂੰ ਲੋਕਾਂ ਨੇ ਦਸ ਦਿਤਾ ਹੈ ਕਿ ਤੁਸੀਂ ਕਿਥੇ ਕੁ ਖੜ੍ਹੇ ਹੋ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਤੁਸੀਂ ਜ਼ਰਾ ਸੋਚ ਸਮਝ ਕੇ ਕੰਮ ਕਰਿਆ ਕਰੋ। ਬਸ ਮੈਂ ਇਤਨਾ ਕਹਿ ਕੇ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**सरदार गुरदियाल सिंह ढिलों :** आज हरिजन जमींदारों के हक में बड़े ज़ोर से बोले लेकिन ज़रूरत से ज्यादा बोल रहे हैं। मुझे 10 साल के तजुरबे के बाद आज देखने में आया है कि हरिजन जमींदारों के हक में बोले हैं और इस ऐग्रीकल्चर की डिमांड पर इतना बोले कि सभी जगह घूम आए और आपने भी खुली छुट्टी दे दी।

**उपाध्यक्ष महोदया :** अब मैंने बन्द कर दिया है। कोई इधर-उधर जाकर नहीं बोल सकता। अब आप बोलिये, कैप्टन रत्तसिंह! (Now I will not allow irrelevant discussion. No hon. Member will be allowed to speak irrelevant things. Now I call upon Captain Rattan Singh to speak.)

**Deputy Minister for Agriculture** (Captain Rattan Singh): Madam, Deputy Speaker, we have won freedom from the foreign rule and this has given us an opportunity to develop our country. We have to free ourselves from hunger and this will provide us the means to develop. This, in nut-shell, is the object of the Agriculture Department.

**Deputy Speaker** : I am sorry to interrupt the hon. Deputy Minister.

उपाध्यक्षा : आप ऐसी ज़बान में बोलें जो ऐग्रीकल्चर वाले भी समझ सकें ।

(The Hon. Deputy Minister may speak in a language which may be understood by an agriculturist even.)

कैप्टेन रत्न सिंह : बहुत अच्छा जी ।

**Deputy Minister for Agriculture**: Madam, the Leader of the Akali Group took the initiative of speaking in English.

**Sardar Garnam Singh**: We dont object to the hon. Deputy MInister speaking in English.

**Deputy Minister for Agriculture**: But it is your ruling that I should speak in Hindi or Punjabi, I will definitely obey it.

**Deputy Speaker**: It is not a question of my ruling. I have made asuggestion to the hon. Deputy Minister that it would be better if he speaks in either Hindi or Punjabi as there may be many hon. Members connected with agriculture who may not be able to understand his speach in English.

**ਖੇਤੀ ਬਾੜੀ ਉਪ ਮੰਤਰੀ** (ਕੈਪਟਨ ਰਤਨ ਸਿੰਘ): ਬਹੁਤ ਅਛਾ, ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡੇ ਹੁਕਮ ਦੇ ਮੁਤਾਬਿਕ ਪੰਜਾਬੀ ਵਿਚ ਬੋਲਣਾ ਸ਼ੁਰੂ ਕਰ ਦਿੰਦਾ ਹਾਂ । ਅਜ ਹਾਊਸ ਦੇ ਵਿਚ ਖੇਤੀ ਬਾੜੀ ਦੇ ਮਸਲੇ ਤੇ ਜਿਹੜੀਆਂ ਤਕਰੀਰਾਂ ਹੋਈਆਂ ਹਨ ਉਨ੍ਹਾਂ ਨੂੰ ਮੈਂ ਚੰਗੀ ਤਰ੍ਹਾਂ ਨਾਲ ਸੁਣਿਆ ਹੈ । ਆਪੋਜ਼ੀਸ਼ਨ ਵਾਲੇ ਮੈਂਬਰ ਸਾਹਿਬਾਨ ਦੇ ਵਿਚੋਂ ਸਿਰਫ ਦੋ ਆਨਰੇਬਲ ਮੈਂਬਰਾਂ ਨੇ constructive criticism ਕੀਤਾ ਹੈ । ਬਾਕੀ ਸਾਰਿਆਂ ਨੇ irrelevant ਗੱਲਾਂ ਕੀਤੀਆਂ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਾਕਿਸਤਾਨ ਬਣ ਜਾਣ ਤੋਂ ਬਾਅਦ ਸਾਡੀ ਸੂਬੇ ਦੇ ਵਿਚ ਜੋ ਹਾਲਤ ਸੀ ਉਹ ਕਿਸੇ ਤੋਂ ਭੁਲੀ ਹੋਈ ਨਹੀਂ । ਪਾਕਿਸਤਾਨ ਤੋਂ ਬਾਅਦ ਸਾਡੇ ਸੂਬੇ ਦੇ ਵਿਚ ਨਾ ਕੋਈ ਐਗਰੀਕਲਚਰਲ ਕਾਲਜ ਸੀ, ਨਾ ਸਾਡੇ ਕੋਲ ਨਹਿਰਾਂ ਦਾ ਪਾਣੀ ਰਿਹਾ ਸੀ । ਬਾਕੀ ਸਾਡਾ ਪੰਜਾਬ ਇਕ ਬਹੁਤ ਹੀ ਘਾਟੇ ਵਾਲਾ ਸੂਬਾ ਸੀ । ਮੈਂ ਤੁਹਾਡੇ ਅਗੇ 1950 ਦੇ ਆਂਕੜੇ ਪੇਸ਼ ਕਰਦਾ ਹਾਂ । ਉਨ੍ਹਾਂ ਨੂੰ ਅਗਰ 1960-61 ਦੇ ਆਂਕੜਿਆਂ ਨਾਲ ਮੁਕਾਬਲਾ ਕਰਕੇ ਦੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਅਸੀਂ ਕਿਤਨੀ ਕੁ ਤਰੱਕੀ ਕੀਤੀ ਹੈ । ਸਨ 1949-50 ਦੇ ਵਿਚ ਅਨਾਜ ਦੀ ਪੈਦਾਵਾਰ 32.47 ਲਖ ਟਨ ਸੀ, ਗੁੜ 4.49 ਲਖ ਟਨ, ਕਪਾਸ 1.39 ਲਖ bales ਤੇਲ ਨਿਕਲਣ ਵਾਲੇ ਬੀਜ 0.90 ਲਖ ਟਨ ਸੀ । ਇਸ ਦੇ ਮੁਕਾਬਲੇ ਵਿਚ 1960-61 ਵਿਚ ਅਨਾਜ ਦੀ

ਪੈਦਾਵਾਰ 61.65 ਲਖ ਟਨ ਸੀ, ਕਪਾਸ 7.88 ਲਖ ਬੇਲ ਸੀ, oil seeds 2.05 ਲਖ ਟਨ ਸੀ । ਬਾਕੀ ਤੀਸਰੇ ਪੰਜ ਸਾਲਾ ਪਲਾਨ ਦੇ ਵਿਚ ਨਰਮੇ ਦੀ ਪੈਦਾਵਾਰ ਅਸੀਂ 12 ਲਖ ਬੇਲ ਤਕ ਲੈ ਜਾਣੀ ਹੈ ।

**ਸਰਦਾਰ ਲਛਮਣ ਸਿੰਘ ਗਿੱਲ:** ਤੁਸੀਂ ਹੁਣ ਦੀ ਗੱਲ ਕਰੋ । ਜਦੋਂ ਤੀਸਰੇ ਪੰਜ ਸਾਲਾ ਪਲਾਨ ਦਾ ਅਖੀਰ ਆਵੇਗਾ ਉਦੋਂ ਫੇਰ ਦੇਖਿਆ ਜਾਵੇਗਾ ।

**ਖੇਤੀ ਬਾੜੀ ਉਪ ਮੰਤ੍ਰੀ:** ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡਾ ਹੁਕਮ ਮੰਨਦਾ ਹਾਂ ਲੇਕਿਨ ਮੇਰੇ ਨਾਲ ਜ਼ਿਆਦਤੀ ਹੋ ਰਹੀ ਹੈ । ਮੈਨੂੰ ਤੁਸੀਂ ਅਗਰੇਜ਼ੀ ਦੇ ਵਿਚ ਵੀ ਨਹੀਂ ਬੋਲਣ ਦਿਤਾ । ਮੈਂ ਸਾਰੇ points ਦਾ ਜ਼ਿਕਰ ਨਹੀਂ ਕਰਾਂਗਾ ਕਿਉਂਕਿ ਉਨ੍ਹਾਂ ਦਾ ਜੁਆਬ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਦੇਣਾ ਹੈ । ਏਥੇ ਢਿੱਲੋਂ ਸਾਹਿਬ ਨੇ ਕਿਹਾ ਸੀ ਕਿ ਅਸੀਂ research ਵਲ ਤਵੱਜੋ ਨਹੀਂ ਦਿਤੀ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਐਗਰੀਕਲਚਰ ਯੂਨੀਵਰਸਿਟੀ ਬਣਾ ਕੇ ਜੋ ਕੁਝ ਤੁਸੀਂ ਅਮਰੀਕਾ ਦੇ ਵਿਚ ਵੇਖ ਕੇ ਆਏ ਹੋ ਉਹ ਏਥੇ ਕਰਨਾ ਚਾਹੁੰਦੇ ਹਾਂ । ਸਾਨੂੰ ਇਸ ਗੱਲ ਦਾ ਫ਼ਖ਼ਰ ਹੈ ਕਿ ਸਾਰੇ ਹਿੰਦੁਸਤਾਨ ਦੇ ਵਿਚ ਇਹ ਪਹਿਲੀ ਯੂਨੀਵਰਸਟੀ ਹੋਵੇਗੀ ਜਿਸ ਦੇ ਵਿਚ research ਅਤੇ extension, education ਸਾਰੇ ਸੂਬੇ ਲਈ ਹੋਵੇਗੀ । ਇਸ ਤੋਂ ਪਹਿਲੇ ਰੁਧਰਪੁਰ ਦੇ ਵਿਚ ਇਕ ਯੂਨੀਵਰਸਟੀ ਹੈ ਲੇਕਿਨ ਉਹ ਕੁਝ ਥੋੜੇ ਇਲਾਕੇ ਲਈ ਮਹਿਦੂਦ ਹੈ ਇਸ ਵਿਚ ਅਸੀਂ ਸ੍ਰੀ. ਪੀ. ਐਨ. ਥਾਪਰ, ਆਈ. ਸੀ. ਐਸ. ਨੂੰ ਵਾਈਸ ਚਾਂਸਲਰ ਬਣਾਇਆ ਹੈ । ਸਾਨੂੰ ਯਕੀਨ ਹੈ ਕਿ ਉਹ ਇਸ ਯੂਨੀਵਰਸਟੀ ਦੇ ਕੰਮ ਨੂੰ ਬਹੁਤ ਚੰਗੀ ਤਰ੍ਹਾਂ ਅਤੇ ਕਾਮਯਾਬੀ ਦੇ ਨਾਲ ਚਲਾਉਣਗੇ । ਮੇਰਾ ਖਿਆਲ ਹੈ ਕਿ ਆਪੋਜ਼ੀਸ਼ਨ ਵਾਲੇ ਮੈਂਬਰ research scholars ਨੂੰ ਸ਼ਾਬਾਸ਼ ਦੇਣਗੇ, ਜਿਨ੍ਹਾਂ ਨੇ ਕਣਕ ਦਾ ਵਧੀਆ ਬੀਜ 273 ਖੋਜ ਕਰਕੇ ਕਢਿਆ ਹੈ ਔਰ ਉਹ ਅਜ ਸਾਰੇ ਪੰਜਾਬ ਦੇ ਵਿਚ ਫੈਲ ਰਿਹਾ ਹੈ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਇਸ ਗਲ ਲਈ ਇਨਾਮ ਮਿਲਣਾ ਚਾਹੀਦਾ ਸੀ । ਅਸੀਂ ਉਸ ਤੋਂ ਵੀ ਚੰਗਾ ਬੀਜ ਪੈਦਾ ਕੀਤਾ ਹੈ ਅਤੇ ਉਸਦੀ ਮਿਸਾਲ ਹਿੰਦੁਸਤਾਨ ਵਿਚ ਹੀ ਕੀ ਸਾਰੀ ਦੁਨੀਆ ਵਿਚ ਨਹੀਂ ਹੋਵੇਗੀ । ਜੇਕਰ ਕੋਈ ਕਮੀ ਹੈ ਤਾਂ ਉਹ extension ਦੀ ਹੀ ਹੈ । ਇਸ extension ਦੀ ਜ਼ਿਮੇਂਵਾਰੀ ਜਿਤਨੀ ਸਾਡੀ ਹੈ ਉਤਨੀ ਹੀ ਇਨ੍ਹਾਂ ਸਾਰੇ ਦੋਸਤਾਂ ਦੀ ਹੈ ਜਿਹੜੇ ਨੁਕਤਾਚੀਨੀ ਕਰਦੇ ਹਨ । ਹੁਣ ਪੰਚਾਇਤੀ ਰਾਜ ਕਾਇਮ ਹੋ ਗਿਆ ਹੈ ਅਤੇ ਅਸੀਂ ਇਹ ਸਾਰੀਆਂ ਚੀਜ਼ਾਂ ਸੰਮਤੀਆਂ ਤੇ ਜ਼ਿਲਾ ਪ੍ਰੀਸ਼ਦਾਂ ਨੂੰ ਦੇ ਦਿਤੀਆਂ ਹਨ । ਇਹ ਹੁਣ ਸਾਰੇ ਦੋਸਤਾਂ ਨੂੰ ਚੈਲੰਜ ਹੈ ਕਿ ਉਹ ਹੁਣ ਕਿਸ ਤਰ੍ਹਾਂ ਇਨ੍ਹਾਂ ਸਾਰੀਆਂ ਕਮੀਆਂ ਨੂੰ ਪੂਰਾ ਕਰਦੇ ਹਨ । ਅਸੀਂ ਅਗਲੇ ਸਾਲ ਉਨ੍ਹਾਂ ਨੂੰ ਪੁਛਾਂਗੇ ਕਿ ਤੁਹਾਨੂੰ ਇਤਨੇ ਪੈਸੇ ਦਿਤੇ ਹਨ ਤੁਸੀਂ ਦਸੋ ਕਿਨ੍ਹਾਂ ਨੂੰ loan ਦਿਤੇ ਹਨ ਅਤੇ ਕਿਸ ਤਰ੍ਹਾਂ ਇਹ ਸਾਰੀ ਕਾਰਵਾਈ ਕੀਤੀ ਹੈ । ਹੁਣ ਸਾਡਾ ਕੰਮ ਤਾਂ advise ਕਰਨ ਦਾ ਹੀ ਹੈ ਅਤੇ ਬਾਕੀ ਸਾਰੀ ਕਾਰਵਾਈ ਲੋਕਲ ਬਾਡੀਜ਼ ਨੇ ਹੀ ਕਰਨੀ ਹੈ ਜਿਨ੍ਹਾਂ ਵਿਚ ਇਹ ਸਾਰੇ ਦੋਸਤ ਹੋਣੇ ਹਨ । ਜੇਕਰ ਮੇਰੇ ਦੋਸਤ ਚੰਗੇ students ਬਣਨਗੇ ਤਾਂ ਅਸੀਂ ਵੀ ਚੰਗੇ ਟੀਚਰ ਬਣਕੇ ਉਨ੍ਹਾਂ ਨੂੰ ਸਿਖਾਵਾਂਗੇ (Interruptions) ਜੋ ਗੱਲ ਤਰਸਿੱਕਾ ਸਾਹਿਬ ਨੇ hybrid maize ਬਾਰੇ ਕੀਤੀ ਹੈ ਉਸ ਬਾਰੇ ਮੈਂ ਉਨ੍ਹਾਂ ਨੂੰ ਕਹਿਣਾ ਤਾਂ ਹੋਰ ਕੁਝ ਚਾਹੁੰਦਾ ਸੀ ਪਰ ਨਹੀਂ ਕਹਿੰਦਾ ਹਾਂ ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਦੁਨੀਆਂ ਅਜ ਕਿਥੇ ਵਸਦੀ ਹੈ. (Interruptions)

**ਕਾਮਰੇਡ ਜੰਗੀਰ ਸਿੰਘ ਜੋਗਾ:** On a point of order, Sir. ਮੈਂ ਅਰਜ਼ ਕਰਦਾ ਹਾਂ, ਸਰਦਾਰ ਮਖਣ ਸਿੰਘ ਤਰਸਿੱਕਾ ਨੇ ਚੈਲੰਜ ਕੀਤਾ ਹੈ ਅਤੇ ਹੁਣ ਮੈਂ ਵੀ ਚੈਲੰਜ

[ ਕਾਮਰੇਡ ਜੰਗੀਰ ਸਿੰਘ ਜੋਗਾ ]

ਕਰਦਾ ਹਾਂ ਕਿ ਇਨ੍ਹਾਂ ਕਿਸਾਨ ਨੂੰ ਬੀਜ ਲਈ 40 ਰੁਪਏ ਮਣ ਮੱਕੀ ਵੇਚੀ ਹੈ । ਜੇਕਰ ਇਸ ਵਿਚ ਸ਼ਕ ਹੈ ਤਾਂ enquiry ਕਰਾਓ ਅਤੇ ਸਾਡੇ ਚੈਲੰਜ ਨੂੰ ਮੰਨੋ ।

**कृषि उपमंत्री :** यह point of order नहीं है ।

5 P. M.

**उपाध्यक्षा :** इस चीज़ का फैसला करना कि कोई point of order है या नहीं है यह आपका काम नहीं है। यह chair का काम है। (It is not the affair of the hon. Deputy Minister to decide whether a point of order is a point of order or not. It is for the Chair to decide it.) (Addressing Comrade Jangir Singh Joga) This is no point of order. Please resume your seat.

**ਖੇਤੀ ਬਾੜੀ ਉਪ ਮੰਤ੍ਰੀ:** ਮੱਕੀ ਦੇ ਮੁਤੱਲਕ ਮੈਂ ਦਸਣਾ ਚਾਹੁੰਦਾ ਹਾਂ ਕਿ Government of India ਨੇ ਇਹ ਬੀਜ ਬਾਹਰੋਂ ਮੰਗਵਾਇਆ ਸੀ । ਜਦੋਂ ਸਾਨੂੰ ਉਹ ਦਿਤਾ ਸੀ ਤਾਂ ਸਾਡੇ ਕੋਲੋਂ ਉਨ੍ਹਾਂ ਨੇ 320 ਰੁਪਏ ਮਣ ਦੇ ਹਿਸਾਬ ਨਾਲ ਚਾਰਜ ਕੀਤਾ ਸੀ । ਮੇਰੇ ਇਹ ਦੋਸਤ ਦਸਣ ਕਿ ਇਸ ਵਿਚ ਸਰਕਾਰ ਨੇ ਘਾਟਾ ਖਾਧਾ ਹੈ ਜਾਂ ਫ਼ਾਇਦਾ ਉਠਾ- ਇਆ ਹੈ ਕਿ 320 ਰੁਪਏ ਮਣ ਲੈਕੇ ਫੇਰ ਉਸ ਤੋਂ ਬੀਜ ਪੈਦਾ ਕਰਕੇ 40 ਰੁਪਏ ਮਣ ਦਿਤਾ ਹੈ । ਲੇਕਿਨ ਇਹ ਦੋਸਤ ਜ਼ਿਮੀਂਦਾਰਾਂ ਨੂੰ ਜੋ ਅਣਪੜ੍ਹ ਹਨ... ..........

**उपाध्यक्षा :** आप provoke न कीजिये । आप interruptions खुद invite करते हैं । (The hon. Deputy Minister should not try to provoke. By doing so he himself is inviting interruptions.)

**ਖੇਤੀ ਬਾੜੀ ਉਪ ਮੰਤ੍ਰੀ:** ਪੰਜਾਬ ਗੌਰਮਿੰਟ ਨੇ ਇਸ ਦਫਾ ਮਕੀ ਦਾ ਬੀਜ ਪੈਦਾ ਨਹੀਂ ਕੀਤਾ ਹੈ.................

**सरदार गुरदियाल सिंह ढिल्लों :** On a point of order, मेरा point of order यह है कि जो point यहां एक opposition के hon. Member ने उठाया था उसका ताल्लुक मिनिस्टर concerned से था। मैं यह पूछना चाहता हूँ कि आया उसका जवाब देने का मजाज़ डिप्टी मिनिस्टर है या नहीं ? यह चीज़ तो मिनिस्टर incharge से concern करती है ।

दूसरी बात मैं यह अर्ज़ करूँगा कि मैंने जो यह suggestion दिया था कि research work का काम University के scholars की मदद से किया जाये यह बात मैंने Budget को देख कर कही थी। मैं यह कहना चाहता था कि इस मामला में गवर्नमैंट की policy broad based होनी चाहिए । मैं सरदार गुरबंता सिंह से यह पूछना चाहता हूँ कि क्या इस बारे में उन्होंने कोई जांच कर ली है कि नहीं और कोई policy तै कर ली है कि नहीं की ।

**कृषि उपमन्त्री :** मुझे हुक्म मिला था मास्टर जी की तरफ से ......

**उपाध्यक्षा :** आप बैठिये, ; मुझे यह अफसोस से कहना पड़ता है कि क्योंकि आप पहली दफा इस हाउस के मैम्बर बने हैं आप इस चीज़ को follow नहीं कर सके। (The hon. Deputy Minister may resume his seat. I am sorry to point out that since he has been elected to this House for the first time he has not been able to follow this thing).

**कृषि उपमन्त्री :** मुझे University के मुताल्लिक पूछा गया है इसलिये मैं बताना चाहता हूँ कि University Act पास हो चुका है और उसके मुताबिक यह सब चीज़ें हैं।

**उपाध्यक्षा :** सरदार गुरदियाल सिंह ढिल्लों ने आपको बहुत अच्छी बात बताई है आप उसको follow करें। ( The hon. Deputy Minister should try to follow the very good advice tendered by Sardar Gurdial Singh Dhillon.)

**खतीबाड़ी उपमन्त्री :** इस बारे म मैं यह अर्ज़ कर रहा था कि अगर हमारे सूबा ने ज़रायत में तरक्की करनी है तो यह काम अकेली गवर्नमैंट नहीं कर सकती। इसकी सारी ज़िम्मेदारी हमारे ऊपर ही नहीं है। हमने तो पंचायती राज कायम कर दिया है जिसका मतलब है कि यह सारा काम अब पब्लिक ने करना है। यह तो people's rule है इसलिये इसकी सारी ज़िम्मेदारी लोगों पर आ जाती है। डिप्टी स्पीकर साहिबा, agriculture का एक बड़ा अहम महकमा है इसलिये इस की तरक्की के लिये हम सब को बड़ी संजीदगी के साथ गौर करना चाहिए ताकि हमारा पंजाब खुशहाल बन सके। हमें यह पक्का इरादा कर लेना चाहिए कि हमारा पंजाब जो पहले खुशहाल बन चुका है इसे हम सब मिलकर और ज्यादा खुशहाल बनायेंगे।

**चौधरी रिज़क राम (राये) :** डिप्टी स्पीकर साहिबा, आज यहां agriculture की मद पर बहस हो रही है। पहली पांच साला योजना जब देश के सामने आई तो उसमें सारा ज़ोर agriculture पर दिया गया और उस योजना में यह बात साफ तौर पर वाज़ेह की गई थी कि इन पांच सालों के अर्सा में खेतीबाड़ी की इतनी तरक्की की जायेगी कि देश की खुराक का जो मसला है वह हल हो जायेगा। उसका मकसद यह था कि देश में अनाज इतना पैदा हो कि बाहर से यह न मंगाना पड़े। इसके साथ ही साथ यह भी कहा गया था कि जिन industries पर ज़रायत की तरक्की वाबस्ता है उनको भी बढ़ावा दिया जाये। इस बात में कोई शक नहीं कि हमारे प्रदेश ने पहले पांच साला योजना और दूसरी पांच साला योजना के दौरान अनाज की पैदावार में बड़ी तरक्की की और अब हम तीसरी पांच साला योजना पर काम कर रहे हैं और जहां तक ज़रायत की तरक्की का सम्बन्ध है इस बात से कोई भी इनकार नहीं कर सकता कि इसमें हमारे प्रदेश ने बहुत तरक्की की है। आप पिछले 12 या 13 साल की अनाज की production की figures को देखें

[ चौधरी रिज़क राम ]

तो पता लगता है कि आज से 14 साल पहले हमारे प्रदेश को बाहर से अनाज मंगवा कर गुजारा करना पड़ता था। यहां पर अनाज का राशन था और foodgrains पर control लागू था और अनाज बाहर से मंगाना पड़ता था लेकिन इस अर्सा में minor irrigation की स्कीमों से, tube wells के लगाने से और बड़ी बड़ी नहरों के निकाले जाने से और दीगर किस्म की irrigation facilities के देने से और consolidation of holdings के किये जाने से यह नतीजा निकला है कि हमारा प्रदेश अनाज के मामला में न सिर्फ self-sufficient ही हुआ है बल्कि यहां से बाहर दूसरे सूबों को अनाज और दूसरी agricultural produce की चीज़ें भेजी जाने लगी हैं। इस चीज़ से कोई भी सियास्तदान इन्कार नहीं कर सकता बल्कि मैं समझता हूँ कि हाउस के हरेक मैम्बर को इस गवर्नमैंट को मुबारिकबाद देनी चाहिए। हां एक दो सुझाव हैं जो मैं इस बारे में गवर्नमैंट के सामने रखना चाहता हूँ और मैं समझता हूँ कि अगर गवर्नमैंट इन पर पूरे तौर पर ध्यान दे तो जो ज़रायत में तरक्की हुई है इस में नुमायां फर्क पड़ेगा और पैदावार और ज्यादा बढ़ेगी। यह बड़े दुख की बात है कि land reforms को करते करते आज बारह तेरह वर्ष हो गये हैं लेकिन अभी तक किसान को यह भी विश्वास नहीं है कि आया वह अपनी ज़मीन पर बैठा भी रहेगा या नहीं। इस अर्से में दस बारह बार कानून लागू किया गया और बदला गया, तरमीमें की गईं लेकिन होता क्या है। एक ही कानून के मानी Financial Commissioner साहिब तो कुछ और लगाते हैं लेकिन हाईकोर्ट उसके मानी कुछ और लगाती है। न तो ज़मींदारों को ही land reforms के सिलसिले में सही कानून का ज्ञान है और न ही तहसीलदारों को है। यहां तक कि गवर्नमैंट को भी मालूम नहीं है कि उसकी clear cut policy land reforms के सम्बन्ध में क्या है। शुरू शुरू में जब कानून बनाया गया तो Financial Commissioner की तरफ से गवर्नमैंट की पालिसी के अनुसार वाज़ेह हिदायत अफसरान को जारी की गई surplus areas के मुताल्लिक भी और मुजारान के मुताल्लिक भी मोटी मोटी बातें (clear) की गईं और सम्बन्धित आदमियों को इस बारे में हिदायत जारी की गई। लेकिन इसके बावजूद भी क्या वजह है कि न तो काश्तकार को यह पता है कि कल को उसकी ज़मीन कहां पर होगी, रहेगी भी या नहीं। ज़मींदारान को भी कुछ पता नहीं है कि उनकी पोज़ीशन क्या होगी और न ही मुज़ारान को पता है कि उनकी क्या पोजीशन है, उनको ज़मीन मिलेगी या नहीं मिलेगी। मैं कहना चाहता हूँ कि जब तक गवर्नमैंट की इस सम्बन्ध में कोई set पालिसी नहीं होगी उस वक्त तक देश की तरक्की नहीं हो सकती। इसके इलावा मैं अर्ज़ करना चाहता हूँ कि ज़मींदारों को अपनी जिस की पूरी कीमत नहीं मिलती। आप देखते हैं कि सब अशया के भाव बहुत बढ़े हुए हैं। जो चीज़ें ज़मींदारों को बाजार से लानी पड़ती हैं उनकी कीमतें उसको पहले से चार पांच गुना ज्यादा देनी पड़ती हैं। जब उसकी अपनी फसल तैयार होती है तो उसकी कीमत बहुत कम उसको मिलती है लेकिन कुछ महीने के बाद वही चीज़ उसको बीज डालने के लिये जब चाहिए तो उसकी कीमत उसको बहुत ज्यादा देनी पड़ती है। ज़रायत के implements हैं, खली है या बिनौले हैं, इन सबके भाव बहुत बढ़े हुए हैं। ज़मींदार को बहुत महंगी कीमत पर यह

चीजें लेनी पड़ती हैं लेकिन इसके उलट जो चीजें गांव से बाहर जाती हैं वह बहुत सस्ते भाव पर बिकती हैं। गवर्नमट को चाहिए कि जो चीजें ज़मींदार को खरीद कर लानी पड़ती हैं उनकी कीमत पर पाबंदी लगाए। साथ ही मैं यह अर्ज करना चाहता हूँ कि गवर्नमैंट ने वेयर हाउस स्कीम पास की थी लेकिन वह स्कीम कागज़ों पर ही रह गई। देहात में कहीं पर भी कोई वेयर हाउस तैयार नहीं किया गया। नतीजा यह होता है कि फसल पकते ही ज़मींदार उसको बेचने के लिये मजबूर हो जाता है और उस वक्त उसको फसल की कीमत बहुत कम मिलती है। चंद महीनों के बाद कीमत बहुत बढ़ जाती है इसलिये किसान अपनी फसल की पूरी कीमत लेने में कामयाब नहीं होता। फिर एक और बात है। जब जमींदारों को और किसानों को तहसीलदारों या S.D.O.s के सामने जाना पड़ता है तो उससे कौल लिये जाते हैं कि Small Savings Scheme के लिये contribute करना होगा। Loans के लिये तो उसे बड़ी बड़ी ज़मानतें देनी पड़ती हैं। सेंट्रल कोआप्रेटिव बैंक और दूसरे बैंक उनको Loans नहीं देते आखरी महीनों में उनको Small Savings Scheme में contribute करने के लिये कहा जाता है। उनको बहुत मुश्किल का सामना करना पड़ता है। इन कारणों से देश की प्रोडक्शन को बढ़ाने में बाधा पड़ती है। इसकी तरफ सरकार को खास ध्यान देना चाहिए और किसान की तकलीफों को दूर करना चाहिए। तभी देश तरक्की की राह पर गामज़न हो सकता है। इन अल्फाज़ के साथ में आपका शुक्रिया अदा करता हूँ।

**ਸਰਦਾਰ ਲਛਮਣ ਸਿੰਘ ਗਿੱਲ** (ਜਗਰਾਉਂ): ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬਾ, ਅੱਜ ਦਾ ਮਜ਼ਮੂਨ ਬੜਾ ਅਹਿਮ ਹੈ ਅਤੇ ਇਸ ਦਾ ਸਬੰਧ ਪਿੰਡਾਂ ਵਾਲਿਆਂ ਨਾਲ ਬੜਾ ਗਹਿਰਾ ਹੈ। ਸਾਡੇ ਦੇਸ਼ ਦੀ ਤਰਕੀ ਦੋ ਚੀਜ਼ਾਂ ਤੇ ਸੀ–ਜ਼ਰਾਇਤ ਤੇ ਜਾਂ ਹੁਣ ਸਮਝ ਲਉ ਇੰਡਸਟਰੀ ਤੇ। 100 ਵਿਚੋਂ 80 ਆਦਮੀ ਅਜਿਹੇ ਹਨ ਜਿਨ੍ਹਾਂ ਦਾ ਇਸ ਨਾਲ ਸਬੰਧ ਹੈ ਅਤੇ ਸਾਡਾ ਸਾਰਾ ਦੇਸ਼ ਅਤੇ ਉਸਦੀ ਤਰੱਕੀ ਦਾ ਇਸ ਤੇ ਨਿਰਭਰ ਹੈ ਲੇਕਿਨ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਇਸ ਬਜਟ ਵਿਚ ਸਿਰਫ ਦੋ ਜਾਂ ਸਵਾ ਦੋ ਫੀ ਸਦੀ ਜ਼ਰਾਇਤ ਤੇ ਖਰਚ ਕੀਤਾ ਜਾ ਰਿਹਾ ਹੈ। ਉਹ ਦੇਸ਼ ਜਿਸ ਦੇ ਵਿਚ ਦੁਧ ਦੀਆਂ ਨਹਿਰਾਂ ਚਲਦੀਆਂ ਸਨ ਜਿਸ ਦੇ ਵਿਚ ਲੋਕ ਬੜੇ ਖੁਸ਼ਹਾਲ ਸਨ ਹੁਣ ਵੀ ਅਜੇ ਪੁਰਾਣਾ ਅਸਰ ਪੰਜਾਬ ਵਿਚ ਹੈ ਅਤੇ ਲੋਕਾਂ ਪਾਸ ਅਨਾਜ ਹੈ ਅਤੇ ਘਿਉ ਖੁਲ੍ਹਾ ਹੋਣ ਕਾਰਨ ਲੋਕ ਬਾਕੀਆਂ ਨਾਲੋਂ ਸਿਹਤਮੰਦ ਜ਼ਿਆਦਾ ਸਨ ਪਰ ਅਜ ਸਰਕਾਰ ਦੀ ਗਲਤ ਨੀਤੀ ਦੇ ਕਾਰਨ ਉਹ ਦੇਸ਼ ਜਿਥੇ ਘਿਉ ਦੁਧ ਦੀਆਂ ਨਹਿਰਾਂ ਚਲਦੀਆਂ ਸਨ ਅਜ ਖੇਤੀ ਤੇ ਭਾਰ ਵਧ ਰਿਹਾ ਹੈ ਅਤੇ ਖੁਸ਼ਹਾਲੀ ਲੋਪ ਹੁੰਦੀ ਜਾ ਰਹੀ ਹੈ ਪੰਜਾਬ ਸਰਕਾਰ ਦੀ ਗਲਤ ਨੀਤੀ ਨਾਲ ਅਤੇ ਗਲਤ ਰਸਤਿਆਂ ਤੇ ਤੁਰਨ ਨਾਲ ਅਸੀਂ ਜ਼ਰਾਇਤ ਦੀ ਤਰੱਕੀ ਵਲ ਨਹੀਂ ਜਾ ਰਹੇ। ਮੇਰੀ ਰਾਏ ਵਿਚ ਐਗਰੀਕਲਚਰ ਦੀ ਡੀਮਾਂਡ ਜੋ ਹੈ ਇਸ ਲਈ 2 ਕਰੋੜ 12 ਲਖ ਰੁਪਿਆ ਮੰਗਿਆ ਗਿਆ ਹੈ ਪਰ ਜ਼ਰਾਇਤ ਦੇ ਮਹਿਕਮੇ ਨੂੰ ਸਹੀ ਹਥਾਂ ਵਿਚ ਨਾ ਦੇਕੇ ਇਸ ਮਹਿਕਮੇ ਵਲ ਤਵਜੋ ਨਹੀਂ ਦਿਤੀ ਗਈ ਜਿਤਨੀ ਤਵਜੋ ਕਿ ਇਸ ਮਹਿਕਮੇ ਲਈ ਚਾਹੀਦੀ ਸੀ। ਤੁਸੀਂ, ਡਿਪਟੀ ਸਪੀਕਰ ਸਾਹਿਬਾ, ਆਪ ਹੀ ਵੇਖ ਰਹੇ ਹੋ ਕਿ ਇਸ ਇਤਨੀ ਜ਼ਰੂਰੀ ਮੰਗ ਤੇ ਸਰਕਾਰੀ ਬੈਂਚਾਂ ਵਲੋਂ ਕਿੰਨੀ ਤਵਜੋ ਦਿਤੀ ਜਾ ਰਹੀ ਹੈ। ਜ਼ਿਮੇਵਾਰੀ ਸਾਡੇ ਚੀਫ ਮਨਿਸਟਰ ਤੇ ਹੈ ਜੋ ਬਾਹਰ ਜਾ ਕੇ ਇਹ ਕਹਿੰਦੇ ਫਿਰਦੇ ਹਨ ਕਿ ਪੰਜਾਬ ਵਿਚ ਮੇਰਾ ਰਾਜ ਕੁਝ ਚਿਰ ਹੋਰ ਰਹਿਣ ਦਿਉ, ਪੰਜਾਬ ਵਿਚ ਮੈਨੂੰ ਹੋਰ ਮੌਕਾ ਦਿਉ। ਪੰਜਾਬ ਇਕ Agricultural State

[ ਸ਼ਰਦਾਰ ਲਛਮਣ ਸਿੰਘ ਗਿੱਲ ]

ਹੈ ਅਤੇ ਮੇਰੇ ਹਥਾਂ ਵਿਚ ਕਿਸਾਨ ਦੇ ਅਤੇ ਖੇਤੀਹਰ ਦੇ ਹਕ ਮਹਿਫ਼ੂਜ਼ ਰਹਿਣਗੇ । ਮੈਂ, ਡਿਪਟੀ ਸਪੀਕਰ ਸਾਹਿਬਾ, ਚਾਹੁੰਦਾ ਹਾਂ ਕਿ ਤੁਹਾਡੀ ਮਾਰਫਤ ਇਸ ਗਲ ਤੇ ਵਿਚਾਰ ਕਰੀਏ ਕਿ ਉਹ ਗਲਾਂ ਜੋ ਉਹ ਕਹਿੰਦੇ ਹਨ ਬਾਹਰ ਲੋਕਾਂ ਨੂੰ ਜਾ ਕੇ ਕਹਿੰਦੇ ਹਨ । ਕੀ ਉਹ ਠੀਕ ਹਨ ? ਸਾਰਿਆਂ ਨਾਲੋਂ ਪਹਿਲਾ ਕਾਰਨ ਢੂੰਡਣ ਦੀ ਕੋਸ਼ਿਸ਼ ਕਰੀਏ । ਕੀ ਵਜਹਾ ਹੈ ਕਿ ਉਸ ਦੇਸ਼ ਅੰਦਰ ਜੋ ਅੰਨ ਦਾ ਘਰ ਹੁੰਦਾ ਸੀ ਜਿਸ ਵਿਚ ਦੁਧ ਦੀਆਂ ਨਹਿਰਾਂ ਚਲਦੀਆਂ ਸਨ ਅਜ ਬਾਵਜੂਦ ਇਸ ਗਲ ਦੇ ਕਿ ਸਾਇੰਸ ਦਾ ਜ਼ਮਾਨਾ ਹੈ ਇਸ ਵਿਚ ਕਮੀ ਦਾ ਕਾਰਨ ਨਹੀਂ ਹੋਣਾ ਚਾਹੀਦਾ ਸੀ ਪਰ ਕਮੀ ਸਾਰਿਆ ਦੇ ਸਾਹਮਣੇ ਹੈ । ਮੈਂ ਸਮਝਦਾ ਹਾਂ ਕਿ ਸਾਰਿਆਂ ਨਾਲੋਂ ਵਡਾ ਕਾਰਨ ceiling of land ਹੈ। ਮੇਰਾ ਭਾਵ ceiling of land ਤੋਂ ਇਹ ਨਹੀਂ ਕਿ ਕਿਸੇ ਆਦਮੀ ਪਾਸ ਸੈਂਕੜੇ ਜਾਂ ਹਜ਼ਾਰਾਂ ਏਕੜ ਜ਼ਮੀਨ ਹੋਵੇ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜੇਕਰ ਖੁਦ ਕਾਸ਼ਤ ਨਾ ਕਰਦਾ ਹੋਵੇ ਅਤੇ ਕਾਸ਼ਤ ਕਰਨ ਵਾਲੇ ਨੂੰ ਮੁਨਾਸਿਬ ਹਿਸਾ ਨਾ ਮਿਲੇ ਵੇਹਲੜ ਰਹੇ । ਜੇਕਰ ਐਸੀ ਤਾਕਤ ਜਾਂ ਜ਼ਮੀਨ ਉਸ ਪਾਸ ਹੋਵੇ ਤਾਂ ਉਸ ਨੂੰ ਖੋਹ ਲੈਣਾ ਚਾਹੀਦਾ ਹੈ। ਇਸ ਦਾ ਮਿਆਰ ਸਰਕਾਰ ਵਲੋਂ 30 ਏਕੜ ਕੀਤਾ ਗਿਆ ਹੈ ਪਰ ਇਹ 30 ਏਕੜ ਨਾਕਾਫੀ ਹੈ ਕਿਉਂਕਿ ਪਹਿਲਾ ਜਿਸ ਤਰਾਂ ਇਹ ਦਸਦੇ ਹਨ 30 ਏਕੜ ਜ਼ਮੀਨ ਵਿਚ ਜਿਸ ਦੇ ਘਰ ਵਿਚ ਕਮ ਅਜ਼ ਕਮ ਪੰਜ ਆਦਮੀ ਹਨ ਉਸ ਵਿਚ ਇਸ ਜ਼ਮੀਨ ਦੀ ਆਮਦਨ ਸਾਲਾਨਾ 2,400 ਰੁਪਿਆ ਹੈ ਫਿਰ ਇਸ 2,400 ਵਿਚੋਂ 300 ਰੁਪਏ ਨਹਿਰੀ ਮਾਮਲਾ ਅਤੇ ਮਾਲੀਆ ਦੇਣਾ ਪੈਂਦਾ ਹੈ। ਨਤੀਜੇ ਦੇ ਤੌਰ ਤੇ 2,100 ਰੁਪਿਆ ਉਸ ਜ਼ਮੀਨ ਲਈ ਆਉਂਦਾ ਹੈ ਜਿਸ ਵਿਚ ਘਟੋ ਘਟ 5 ਆਦਮੀ ਕੰਮ ਕਰਨ ਵਾਲੇ ਹਨ ਅਤੇ ਆਦਮੀ ਨੌਜਵਾਨ ਹਨ । ਹੁਣ ਤੁਸੀਂ ਆਪ ਅੰਦਾਜ਼ਾ ਲਗਾਓ ਕਿ ਕਿਸ ਤਰ੍ਹਾਂ 2100 ਰੁਪਏ ਸਾਲਾਨਾ ਨਾਲ ਅਜ ਦੇ ਜ਼ਮਾਨੇ ਨੂੰ ਸਾਹਮਣੇ ਰਖ ਕੇ ਜਦ ਕਿ ਸਾਰੀਆਂ ਚੀਜ਼ਾਂ ਬਹੁਤ ਮਹਿੰਗੀਆਂ ਹਨ ਗੁਜ਼ਾਰਾ ਕਰ ਸਕਦੇ ਹਨ । ਇਥੇ ਹੀ ਬਸ ਨਹੀਂ 30 ਏਕੜ ਦੀ ਹਦ ਕਿਸ ਤਰ੍ਹਾਂ ਮੁਕਰਰ ਕੀਤੀ ਜਾ ਰਹੀ ਹੈ । ਜੇਕਰ ਇਕ ਬਾਪ ਦੇ ਚਾਰ ਲੜਕੇ ਹਨ, ਚਾਰੇ ਹੀ ਨੌਜਵਾਨ ਹਨ ਅਤੇ ਉਨ੍ਹਾਂ ਕੋਲ ਅਲਹਿਦਾ ਹੋਣ ਤੋਂ ਪਹਿਲਾਂ ਜ਼ਮੀਨ ਹੈ ਫਿਰ ਹਰ ਲੜਕੇ ਦੀ fiamily ਹੈ ਅਗਰ ਇਸ ਸਾਰੀ 30 ਏਕੜ ਜ਼ਮੀਨ ਨੂੰ ਤਕਸੀਮ ਕਰ ਦਿਤਾ ਜਾਵੇ ਤ ਇਸ ਦਾ ਮਤਲਬ ਇਹ ਹੋਵੇਗਾ ਕਿ ਸਤ ਸਤ ਏਕੜ ਜ਼ਮੀਨ ਉਨ੍ਹਾਂ ਕੋਲ ਰਹੀ । ਇਸ ਦਾ ਭਾਵ ਇਹ ਹੋਵੇਗਾ ਕਿ ਪੰਜਾਂ ਜਾਂ ਦਸਾਂ ਸਾਲਾਂ ਵਿਚ ਇਸ ਤਰ੍ਹਾਂ ਤਕਸੀਮ ਹੋ ਜਾਵੇਗੀ ਕਿ ਉਸ ਨਾਲ ਕੁਝ ਵੀ ਨਹੀਂ ਰਹਿਣ ਲਗਾ । ਇਸ ਲਈ ਜੋ ਸਰਕਾਰ ਨੇ ਜ਼ਮੀਨ ਦੀ consolidation ਕੀਤੀ ਹੈ ਮੈਂ ਸਮਝਦਾ ਹਾਂ ਕਿ ਰੁਪਿਆ ਹੀ ਬਰਬਾਦ ਕੀਤਾ ਹੈ ਕਿਉਂ ਕਿ ਜੇਕਰ ਜ਼ਮੀਨ ਇਸ ਤਰ੍ਹਾਂ ਤਕਸੀਮ ਕਰ ਦਿਤੀ ਜਾਵੇ ਅਤੇ ਕਈ ਹਿਸਿਆਂ ਵਿਚ ਵੰਡੀ ਜਾਵੇ ਤਾਂ ਉਸ ਦਾ ਕੁਝ ਨਹੀਂ ਰਹਿੰਦਾ । ਮੇਰੇ ਸਤਿਕਾਰ ਯੋਗ ਮਿਤਰ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਨੇ ਇਸ ਪਾਸੇ ਸਰਕਾਰ ਦੀ ਤਵਜੋ ਦਿਵਾਈ ਹੈ ਪਰ ਉਨ੍ਹਾਂ ਤੇ discipline ਦਾ ਡੰਡਾ ਸੀ ਇਸ ਲਈ ਉਹ ਆਪਣੇ ਦਿਲ ਦੀ ਆਵਾਜ਼ ਇਸ ਹਾਊਸ ਵਿਚ ਨਹੀਂ ਦਸ ਸਕੇ । ਜ਼ਮੀਨ ਘਟ ਹੋ ਗਈ ਹੈ ਅਤੇ ਮਿਹਨਤ ਘਟ ਹੋ ਰਹੀ ਹੈ ਲੋਕਾਂ ਨੂੰ ਪਤਾ ਨਹੀਂ ਕਿ ਕਿਸ ਤਰ੍ਹਾਂ ਦੇ ਕਾਨੂੰਨ ਇਹ ਬਣਾ ਦੇਣਗੇ ਅਤੇ ਲੈਜਿਸਲੇਚਰ ਰਾਹੀਂ ਕਿਸ ਤਰ੍ਹਾਂ ਦੇ ਇਹ ਇਖਤਿਆਰ ਲੈ ਲੈਣਗੇ । ਉਹ ਮਿਹਨਤ ਨਹੀਂ ਕਰ ਸਕਦਾ ਅਤੇ ਜਿਸ ਤਰ੍ਹਾਂ ਦੀ ਪਾਲੀਸੀ ਸਰਕਾਰ ਅਪਣਾ ਰਹੀ ਹੈ ਇਸ ਨਾਲ ਕੋਈ ਤਰੱਕੀ ਨਹੀਂ ਹੋ ਸਕਦੀ। ਡਿਪਟੀ ਸਪੀਕਰ ਸਾਹਿਬਾ, ਵੈਸੇ ਤਾਂ ਜੇਕਰ ਇਹ ਵੇਖਿਆ ਜਾਵੇ ਪੰਜਾਬ ਵਿਚ ਬਹੁਤਾ ਹਿਸਾ ਉਨ੍ਹਾਂ ਜ਼ਿਮੀਂਦਾਰਾਂ ਦਾ ਹੈ ਜਿਹੜੇ ਕਿ ੧੦ ਤੋਂ ੧੫ ਏਕੜ ਤੱਕ ਦੀ ਜ਼ਮੀਨ ਕਾਸ਼ਤ ਕਰਦੇ ਹਨ । ਪੰਜਾਬ ਵਿਚ ਹਰ ਕਾਰੋਬਾਰੀ ਆਦਮੀ ਨੂੰ ਇਹ ਮੌਕਾ ਦਿਤਾ ਜਾਂਦਾ ਹੈ ਕਿ ਜਿਸ ਦੀ ਆਮਦਨ 3,600

ਤੋਂ ਵਧ ਦੀ ਬਣਦੀ ਹੈ ਉਸ ਤੋਂ ਬਾਦ ਦੀ ਤੇ ਟੈਕਸ ਲਾ ਦਿਤਾ ਜਾਵੇ । ਇਹ ਦੇਸ਼ ਜਿਸ ਨੂੰ ਕਿ ਜ਼ਿਮੀਂਦਾਰਾਂ ਦਾ ਦੇਸ਼ ਕਿਹਾ ਜਾਂਦਾ ਹੈ, ਜਿਹੜਾ ਕਿ ਇਕ agriculturist ਮੁਲਕ ਹੈ ਜਿਸ ਦੇ ਬਾਰੇ ਦੇਸ਼ ਪਿਤਾ ਮਹਾਤਮਾਂ ਗਾਂਧੀ ਨੇ ਇਹ ਗਰੰਟੀ ਦਵਾਈ ਸੀ ਕਿ 'ਆਜ਼ਾਦੀ ਤੋਂ ਬਾਦ ਅਸਲ ਫਲ ਉਨ ਆਦਮੀਓਂ ਕੋ ਮਿਲੇਗਾ ਜੋ ਗਾਉਂ ਮੇਂ ਰਹਿਤੇ ਹੈਂ' । ਅੱਜ ਵੇਖਣ ਵਾਲੀ ਗੱਲ ਇਹ ਹੈ ਕਿ ਕੀ ਉਨ੍ਹਾਂ ਨੂੰ ਉਨ੍ਹਾਂ ਦਾ ਹਕ ਵੀ ਦਿਤਾ ਗਿਆ ਹੈ ਜਾਂ ਨਹੀਂ । ਅਜ ਉਨ੍ਹਾਂ ਦੁਖੀਆਂ ਦੇ ਦੁਖੜੇ ਵੀ ਸੁਣੇ ਨਹੀਂ ਜਾ ਰਹੇ ਸਾਡੇ ਦੇਸ਼ ਦੀ ਇਹ ਹਾਲਤ ਹੈ ਸਾਡੇ ਜ਼ਿਮੀਂਦਾਰ ਦੀ ਇਹ ਹਾਲਤ ਹੈ ਕਿ ਉਹ ਰੱਜ ਕੇ ਰੋਟੀ ਨਹੀਂ ਖਾ ਸਕਦਾ । ਫੇਰ ਜਿਹੜਾ ਏਸ ਸੂਬੇ ਵਿਚ ਮੁਆਮਲਾ ਵਧਾਇਆ ਹੈ ਇਸ ਦੀ ਮਿਸਾਲ ਨਹੀਂ ਮਿਲਦੀ, ਇਸ ਤਰ੍ਹਾਂ ਦੇ ਵਾਧੇ ਨੇ ਤਾਂ ਉਨ੍ਹਾਂ ਦੀ ਜ਼ਿੰਦਗੀ ਨੂੰ ਬਿਲਕੁਲ ਹੀ ਖਤਮ ਕਰ ਦਿਤਾ ਹੈ । ਤੁਸੀਂ ਅੰਦਾਜ਼ਾ ਲਗਾਉ, ਡਿਪਟੀ ਸਪੀਕਰ ਸਾਹਿਬਾ, ਕਿ ਏਥੇ ਅੰਗਰੇਜ਼ ਨੇ 100 ਸਾਲ ਰਾਜ ਕੀਤਾ ਅਤੇ ਜਦੋਂ ਵੀ ਉਨ੍ਹਾਂ ਨੇ ਕਦੇ ਮੁਆਮਲਾ ਵਧਾਇਆ ਉਹ ਦੋ ਪੈਸਾ ਰੁਪਿਆ ਤੋਂ ਵਧ ਕਦੇ ਨਹੀਂ ਵਧਾਇਆ ਅਤੇ ਇਸ 100 ਸਾਲ ਦੀ ਹਕੂਮਤ ਵਿਚ ਇਸ ਨੇ ਦੋ ਆਨੇ ਤੋਂ ਵਧ ਮੁਆਮਲਾ ਕਰਨ ਦੀ ਦਲੇਰੀ ਨਾ ਕੀਤੀ । ਪਰ ਇਹ ਸਰਕਾਰ ਜਿਹੜੀ ਆਪਣੀ ਸਰਕਾਰ ਕਹਾਉਣ ਦਾ ਦਾਵਾ ਕਰਦੀ ਹੈ, ਬਗੈਰ ਜ਼ਿਮੀਂਦਾਰਾਂ ਦੇ ਨੁਮਾਇੰਦਿਆਂ ਤੋਂ ਪੁਛੇ, ਛੋਟੀਆਂ-ਛੋਟੀਆਂ ਸੋਸਾਈਟੀਆਂ ਤੋਂ ਪੁਛੇ ਬਗੈਰ ਹੀ ਇਕ ਦਮ 9 ਆਨੇ ਫੀ ਰੁਪਿਆ ਦਾ ਮੁਆਮਲਾ ਵਧਾ ਦਿਤਾ ਹੈ । ਇਹ ਇਕ ਜ਼ਬਰਦਸਤ ਧੱਕਾ ਹੈ ਉਨ੍ਹਾਂ ਲੋਕਾਂ ਨਾਲ ਜਿਹੜੇ ਕਿ ਵਾਹੀ ਕਰਦੇ ਹਨ, ਜਦੋਂ ਕਿ ਪਹਿਲਾਂ ਹੀ ਉਨ੍ਹਾਂ ਦੀਆਂ ਜ਼ਮੀਨਾਂ ਸੈਲਾਬ ਜ਼ਦਾ ਹਨ ਅਤੇ ਸੇਮ ਨੇ ਉਨ੍ਹਾਂ ਦੀਆਂ ਜ਼ਮੀਨਾਂ ਵਿਚ ਤਬਾਹੀ ਲਿਆ ਰੱਖੀ ਹੈ । ਚਾਹੀਦਾ ਤਾਂ ਇਹ ਸੀ ਕਿ ਉਨ੍ਹਾਂ ਨੂੰ ਕਿਸੇ ਤਰੀਕੇ ਨਾਲ relief ਦਿਤਾ ਜਾਂਦਾ ਪਰ ਇਨ੍ਹਾਂ ਨੇ ਮੁਆਮਲਾ fix ਕਰਨ ਦਾ ਕੋਈ ਖਿਆਲ ਨਹੀਂ ਰਖਿਆ । ਜਿਨ੍ਹਾਂ ਦੀ ਆਮਦਨੀ 3,600 ਤੋਂ ਘਟ ਹੈ ਮੈਂ ਸਮਝਦਾ ਹਾਂ ਕਿ ਇਹ ਮੁਆਮਲਾ ਉਨ੍ਹਾਂ ਤੇ ਨਹੀਂ ਲੱਗਣਾ ਚਾਹੀਦਾ । ਉਨ੍ਹਾਂ ਤੇ ਲੱਗਣਾ ਚਾਹੀਦਾ ਹੈ ਜਿਨ੍ਹਾਂ ਦੀ ਆਮਦਨ ਇਸ ਤੋਂ ਵਧ ਹੈ । ਵੇਖਣ ਵਾਲੀ ਗੱਲ ਹੁਣ ਇਹ ਹੈ ਕਿ ਆਇਆ ਉਨ੍ਹਾਂ ਦਾ ਮਿਆਰੇ ਜ਼ਿੰਦਗੀ ਅੱਗੇ ਨਾਲੋਂ ਵਧਿਆ ਵੀ ਹੈ ਜਾਂ ਨਹੀਂ । (Interruptions)

यह गारंटी की थी कि गांव में रहने वाले जितने भी आदमी हैं जो जमींदार हैं उनको देश की आज़ादी के बाद आज़ादी का असली फल मिलेगा ।

ਫੇਰ ਇਹ ਹੋਰ ਤਰ੍ਹਾਂ ਤਰ੍ਹਾਂ ਦੇ ਝਗੜੇ ਕਾਇਮ ਕਰਦੇ ਹਨ ਹਰੀਜਨਾਂ ਨੂੰ ਜ਼ਿਮੀਂਦਾਰਾਂ ਦੇ ਖਿਲਾਫ ਚੁਕਦੇ ਹਨ ਕਿ ਆਓ ਅਸੀਂ ਤੁਹਾਨੂੰ ਜ਼ਮੀਂਦਾਰਾਂ ਤੋਂ ਜ਼ਮੀਨ ਲੈ ਕੇ ਦਿੰਦੇ ਹਾਂ ਅਤੇ ਦੂਸਰੇ ਪਾਸੇ ਜ਼ਿਮੀਂਦਾਰਾਂ ਨੂੰ ਇਨ੍ਹਾਂ ਦੇ ਖਿਲਾਫ ਭੜਕਾਉਂਦੇ ਹਨ । ਪਰ ਮੈਂ ਏਥੇ ਇਹ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਜ਼ਿਮੀਂਦਾਰ ਹਰੀਜਨਾਂ ਤੋਂ ਬਗੈਰ ਨਹੀਂ ਬਚ ਸਕਦੇ ਅਤੇ ਹਰੀਜਨ ਜ਼ਮੀਂਦਾਰਾਂ ਤੋਂ ਬਗੈਰ ਨਹੀਂ ਸਾਰ ਸਕਦੇ । ਇਹ ਇਨ੍ਹਾਂ ਦੀ ਹਕੂਮਤ ਦੀ policy ਹੈ । ਮੈਂ ਕਹਿੰਦਾ ਹਾਂ ਕਿ ਜੇ 15 ਵਰ੍ਹਿਆਂ ਤੱਕ ਵੀ ਇਨ੍ਹਾਂ ਦੀ ਹਕੂਮਤ ਰਹੇ ਤਾਂ ਵੀ ਜਿਸ ਢੰਗ ਨਾਲ ਇਹ ਮਸਲਾ ਹਰੀਜਨਾਂ ਦਾ ਤੇ ਜ਼ਿਮੀਂਦਾਰਾਂ ਦਾ ਹਲ ਕਰਨਾ ਚਾਹੁੰਦੇ ਹਨ ਇਹ ਨਹੀਂ ਹੋ ਸਕਦਾ । ਜਿਸ ਢੰਗ ਦੀਆਂ ਇਹ ਗੱਲਾਂ ਕਰਦੇ ਹਨ ਤਾਂ ਇਸ ਦੇ ਨਾਲ ਮੁਲਕ ਦਾ ਕੁਝ ਨਹੀਂ ਹੋਣਾ ਹੈ, agriculture ਦੇ ਵਿਚ ਆਰਾਮ ਹੋਣ ਦੀ ਬਜਾਏ ਨੁਕਸ ਹੋ ਜਾਣਗੇ ਜਿਹੜੇ ਕਿ ਮੁਲਕ ਦੀ ਪੈਦਾਵਾਰ ਵਿਚ ਇਕ ਤਰ੍ਹਾਂ ਨਾਲ ਰੁਕਾਵਟ ਬਣਨਗੇ ।

ਇਕ ਗੱਲ ਹੋਰ ਬੜੀ ਹੀ ਅਜੀਬ ਮੈਂ ਇਥੇ ਅਰਜ਼ ਕਰਾਂ ਕਿ ਡੰਗਰਾਂ ਦੇ ਜਿਤਨੇ ਵੀ

[ ਸਰਦਾਰ ਲਛਮਣ ਸਿੰਘ ਗਿੱਲ ]

ਹਸਪਤਾਲ ਬਣਾਏ ਜਾ ਰਹੇ ਹਨ ਉਹ ਪਿੰਡਾਂ ਵਿਚ ਹੀ ਬਣਾਏ ਜਾ ਰਹੇ ਹਨ । ਮੇਰੀ constituency ਵਿਚ ਇਕ ਵੀ ਡੰਗਰਾਂ ਦਾ ਹਸਪਤਾਲ ਨਹੀਂ । ਉਨ੍ਹਾਂ ਨੂੰ ਆਪਣੇ ਮੁਵੇਸ਼ੀਆਂ ਦਾ ਇਲਾਜ ਵੀ ਜੇ ਕਰਾਉਣਾ ਪਵੇ ਤਾਂ ਲੋਕ ਸ਼ਹਿਰਾਂ ਨੂੰ ਦੌੜਦੇ ਹਨ । ਆਖਿਰ ਜਿਥੇ ਹਸਪਤਾਲ ਹੁੰਦਾ ਹੈ ਓਥੇ ਹੀ ਉਨ੍ਹਾਂ ਦੇ ਮਵੇਸ਼ੀ ਜਿਨ੍ਹਾਂ ਦਾ ਕਿ ਉਨ੍ਹਾਂ ਨੇ ਇਲਾਜ ਕਰਨਾ ਹੈ ਹੋਣੇ ਚਾਹੀਦੇ ਹਨ ਪਰ ਜਾਨਵਰ ਤਾਂ ਪਿੰਡਾਂ ਵਿਚ ਹਨ ਤੇ ਸ਼ਹਿਰਾਂ ਵਿਚ ਹਸਪਤਾਲ ਕਾਇਮ ਕੀਤੇ ਜਾ ਰਹੇ ਹਨ । ਮੈਂ ਇਸ ਬਾਰੇ ਸਬੰਧਤ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਇਹ ਹਸਪਤਾਲ ਪਿੰਡਾਂ ਵਿਚ ਖੋਲ੍ਹਣੇ ਚਾਹੀਦੇ ਹਨ । ਜਿਸ ਪਿੰਡ ਵਿਚ 5,000 ਦੀ ਆਬਾਦੀ ਤੋਂ ਜ਼ਿਆਦਾ ਹੈ ਓਥੇ ਜ਼ਰੂਰੀ ਹੈ ਕਿ ਕੋਈ ਨਾ ਕੋਈ ਹਸਪਤਾਲ ਡੰਗਰਾਂ ਦਾ provide ਕੀਤਾ ਜਾਵੇ । ਪਰ ਜੋ ਚੀਜ਼ ਵੀ ਹੁੰਦੀ ਹੈ ਉਹ ਸ਼ਹਿਰਾਂ ਵਿਚ ਹੀ ਹੁੰਦੀ ਹੈ ਕੀ cold storage ਅਤੇ ਕੀ Warehouse ਇਹ ਸਾਰੇ ਦੇ ਸਾਰੇ ਸ਼ਹਿਰਾਂ ਵਿਚ ਹੀ ਦਿਤੇ ਜਾਂਦੇ ਹਨ । ਮੈਂ ਕਹਾਂਗਾ ਜੇ Industry ਰਾਹੀਂ ਕਿਸੇ ਨੂੰ ਫਾਇਦਾ ਪਹੁੰਚਿਆ ਹੈ ਤਾਂ ਉਹ ਚੰਦ ਉਂਗਲੀਆਂ ਦੀ ਗਿਣਤੀ ਦੇ ਆਦਮੀ ਹਨ ਜਿਹੜੇ ਕਿ ਲੁਟ ਖਸੁਟ ਨਾਲ ਪੈਸਾ ਵਸੂਲ ਕਰਦੇ ਹਨ । ਉਨ੍ਹਾਂ ਨੇ ਮੁਲਕ ਦਾ ਕੁਝ ਨਹੀਂ ਸੰਵਾਰਨਾ । ਜ਼ਿਮੀਂਦਾਰ ਨੇ ਹੀ ਇਸ ਮੁਲਕ ਵਿਚ development ਕਰਨੀ ਹੈ । ਇਹ ਮੁਲਕ ਦੀ wealth ਹਨ ਤੁਹਾਡਾ ਫਰਜ਼ ਹੈ ਕਿ ਇਨ੍ਹਾਂ ਦੀ ਵਧ ਤੋਂ ਵਧ ਇਮਦਾਦ ਕਰੋ, ਜਿਹੜੇ ਪਿੰਡਾਂ ਵਿਚ ਵਸਦੇ ਹਨ । ਹਸਪਤਾਲ ਪਿੰਡਾਂ ਦੇ ਵਿਚ ਬਨਣੇ ਚਾਹੀਦੇ ਹਨ ਅਤੇ ਇਹ ਪਿੰਡਾਂ ਦੀਆਂ ਪੰਚਾਇਤਾਂ ਦੇ ਕਬਜ਼ੇ ਵਿਚ ਹੋਣੇ ਚਾਹੀਦੇ ਹਨ । (ਘੰਟੀ ਦੀ ਆਵਾਜ਼) ਮੈਂ ਜਨਾਬ, ਚੰਦ ਇਕ ਬਹੁਤ ਹੀ ਜ਼ਰੂਰੀ suggestions ਦੇਣੇ ਹਨ । (Interruption)

**Deputy Speaker**: Please wind up now.

**सरदार लछमन सिंह गिल**: जनाब, मैं क्या wind up करूँ । औरों को तो 50, 55 मिनट तक बोलने के लिये मिले हैं। यह मजमून मेरी hobby है और मैं इस मामले को हाउस के सामने पूरी तरह से रखना चाहता हूँ ।

इन्होंने जो जमीन लोगों से ली है उसका इन्होंने कोई फायदा नहीं उठाया ।

**उपाध्यक्ष महोदया**: आप मेरे साथ कोअपरेट (co-operate) करें। वज़ीर साहिब ने भी जवाब देना है उनके लिये वक्त बहुत कम रह जायगा। (The hon. Members should co-operate with me. The hon. Minister has also to give reply to the debate and if they do not do so then he will have been left with little time to speak).

**सरदार लछमन सिंह गिल**: मैं तो (co-operate) करता हूँ और आपका शुक्रिया अदा करता हूँ कि आपने मुझे याद तो किया।

ਇਹ ਚੀਜ਼ਾਂ ਜਿਨ੍ਹਾਂ ਦਾ ਸਬੰਧ ਪਿੰਡਾਂ ਨਾਲ ਹੈ ਪਿੰਡਾਂ ਵਿਚ ਹੀ ਹੋਣੀਆਂ ਚਾਹੀਦੀਆਂ ਹਨ । ਜਿਹੜੀ ਫਸਲ ਜ਼ਿਮੀਂਦਾਰ ਪੈਦਾ ਕਰਦੇ ਹਨ, ਉਨ੍ਹਾਂ ਦੀ ਪੈਦਾਵਾਰ ਤੋਂ ਸਾਰਾ ਮੁਲਕ ਫਾਇਦਾ ਉਠਾਉਂਦਾ ਹੈ । ਏਸੇ ਤਰ੍ਹਾਂ ਜੋ facilities ਸ਼ਹਿਰੀਆਂ ਨੂੰ ਦਿਤੀਆਂ ਜਾਂਦੀਆਂ ਹਨ, ਇਨ੍ਹਾਂ

[पंडित मोहन लाल दत्त]
ऊना का ब्लाक सर्वोदय कार्यकर्त्ताओं को दे दिया जाये। मगर जब Community Project की स्कीम आई तो साथ में पैसा आया। उस के लालच में इन्होंने मुझ से कहा कि पंडित जी आप इस बात को छोड़ो बाहर से पैसा आता है तो उस का लाभ उठाया जाये। इस तरह से वह योजना खत्म हो गई। मगर यह पैसे का सवाल नहीं है, Fetilizer और बीज का सवाल भी नहीं है, यह तो सवाल है इस चीज़ को सही angle से देखने का और यह देखने का कि लोग इस में कहां तक शामिल होते हैं और उन के मन में तरक्की करने की भावना कहां तक पैदा होती है। इस सम्बन्ध में मैं एक बात कहनी भूल गया कि यह काम है आदमी बनाने का, इंसान बनाने का, community के निर्माण का। इस सिलसिले में मैं पूज्य प्रधान मन्त्री जी के कुछ शब्द जो उन्होंने किसी भाषण में कहे, पढ़ कर सुनाना चाहता हूं। यहां पर यह होता है कि इन योजनाओं को बड़े बड़े आदमी बनाते हैं, सड़कें और स्कूल बनते हैं। ठीक है यह महत्व की बातें हैं मगर इस से भी ज्यादा महत्व की बात है समाज का निर्माण, समाज तो disintegrate हो रहा है। यह भाषण पंडित नेहरू ने कलकत्ता में जो मीटिंग A.I.C.C. की हुई, उस में दिया था। इस में उन्होंने कहा है.....

**श्री अध्यक्ष** : वक्त ज़यादा नहीं है। आप के पास पांच मिनट ही और है (There is not much time at our disposal. The hon. Member can speak for five minutes more.)

पंडित मोहनलाल दत्त :

"......All the big schemes that we have now, whether they are Iron and Steel Plants, River Valley Projects, or Agricultural Co-operatives, are good. We must pursue them. After all, our business is the business of building men and women in this country. It is men and women who do all these things, and it is men and women of character and integrity, it is men and women who have something of idealism in them, something in the widest sense,—shall I say, spirituality and character in them—that make a country great......".

जब तक अच्छे आदमी नहीं बनते तब तक यह काम भी आगे नहीं बढ़ सकता। अध्यक्ष महोदय, कोआप्रेटिव सोसाइटियां तो बहुत बनी हैं मगर दावे से कहता हूं कि चूंकि हम अच्छे इनसान नहीं बना सके वहां कोआप्रेटिव सोसाइटियों का ढांचा तो खड़ा है मगर सही मानों में कोआप्रेशन या सहयोग या आपस में मिल जुल कर काम करने की भावना वहां नाम मात्र में भी नहीं है। यही कारण है कि वह काम नहीं चलता। कितनी ही बड़ी बड़ी कोआप्रेटिव सोसाइटियां बनी हैं, शूगर फैक्टरियां भी लगी हैं मगर हम रोज़ ही यहां पर इस बात का चर्चा सुनते हैं कि उनमें बहुत भ्रष्टाचार चलता है। घाटा पड़ता है जब कि उसके मुकाबले में जो पूंजीपतियों की मिलें हैं वह नफा कमाती हैं। इस की वजह यह है कि हम वह बुनियादी चीज़ पैदा नहीं कर पाये।

इस के साथ साथ मैं यह भी कहूंगा कि अब भी village planning नहीं है। योजनायें दिल्ली या चंडीगढ़ से बन कर उन को चली जाती हैं कि यह यह खर्च करना है, फलां फलां काम करना है मगर गांव वालों की इस में कोई say नहीं होती, सारी चीज़ घड़ी घड़ाई उनके सामने चली जाती है। पंचायतों को कोई नहीं पूछता। यह village समितियां ही सब कुछ करेंगी। Village level पर जो स्कीम बनती है उसको कोई नहीं पूछेगा। अक्सर देखा यह जाता है कि किसी चीज़ के लिये स्कीम बन जाती है और रुपया provide

कर दिया जाता है लेकिन अफसर साल भर सोते रहते हैं । जब अखीर के दिन आते हैं तब देखते हैं कि implementation हुई है या कि नहीं । और उस वक्त काम शुरू होता है, लेकिन समय गुज़र जाता है और रुपया lapse हो जाता है ।

**श्री अध्यक्ष** : पंडित जी, आप wind up कीजिये । (The hon. Member may please wind-up his speech.)

**पंडित मोहन लाल दत्त** : बहुत अच्छा जी । यह अच्छी बात है कि यहां सामाजिक तालीम पर कुछ रुपया रखा हुआ है । यह मकसद तो बहुत अच्छा है कि Illiteracy को दूर किया जाये मगर जिस तरह के तरीके अपनाये जाते हैं उनसे यह दूर नहीं की जा सकती। Adult illiteracy को दूर करने के लिये voluntary efforts होने चाहियें और लोगों के अन्दर भावना पैदा करना चाहिये । केवल 10 या 15 दिन कहीं जा कर कुछ नहीं सिखाया जा सकता । वह तो एक निरन्तर प्रयत्न चलते रहना चाहिये । साथ में यह बड़ी ज़रूरी बात है कि लोगों को अपने जीवन को ऊंचा बनाने के लिये सही रहन-सहन की शिक्षा मिलनी चाहिये । जहां तक rural sanitation का सवाल है, मैं समझता हूं कि यह बहुत ही अहम है लेकिन यह कभी कभी time देने से या सफाई करने से पूरा नहीं हो सकता । न B.D.Os. के किसी गांव में जा कर कुछ आदमियों के साथ फोटो खिचवाने से ही इस काम की पूर्ती हो सकती है । यह तो मन्त्री जी स्वयं आदर्श निर्माण करें और गांवों में जाकर 10 या 15 दिन तनदेही से काम करें ताकि लोगों को यह विश्वास हो कि हमारा मन्त्री हमारे लिये इस तरह से काम कर सकता है तो हम स्वयं अपना काम अपने आप क्यों न करें।आज इस आदर्श के निर्मण की ज़रूरत है । रुपया फजूल की बातों में खर्च करने से sanitation नहीं हो सकती।

मैं अब ज्यादा समय न लेता हुआ यह कहना चाहता हूं कि animal husbandry के लिये कुछ काम नहीं हुआ । पशु धन सब से बड़ा धन है लेकिन मुझे अपने area का मालूम है कि एक भी पशुओं की चिकत्सा के लिये हस्पताल वहां पर नहीं खोला गया । जो रुपया पशुओं के दिखावे पर नुमाइश या मेले पर खर्च किया जाता है, उससे पशुचकित्सा के उद्देश्य की पूर्ति नहीं हो सकती । इसलिये मेरी गुज़ारिश यह है कि जितनी जल्दी हो सके Veterinary हस्पताल खोले जाने चाहियें । (घंटी) अब मैं एक ज़रूरी बात कह कर बैठ जाऊंगा —कहने को तो बहुत बातें थीं लेकिन मैं यह महसूस करता हूं जैसे कि मैं दूसरों का टाइम ले रहा हूं , इस लिये अब एक ही बात कह कर बैठ जाऊंगा । और वह यह है कि जो village leadership आप तैयार कर रहे हैं, वह अगर सही न हुई तो काम नहीं चलेगा और देश की व गांवों की उन्नति नहीं हो सकेगी । आप ने जो पंचों और सरपंचों की ट्रेनिंग पर रुपया खर्च किया है वह सब व्यर्थ इस लिये हो गया है कि उनको training सिर्फ 10 या 15 दिन की दी गई है। जिन लोगों की आदतें बर्सों की पड़ी हैं, क्या आप समझते हैं कि वह दस दिन में दूर हो जायेंगी ? कभी नहीं हो सकतीं । इसलिये village leader बनाने के लिये सही मायनों में कदम उठाने चाहियें । (घंटी) । बस जनाब, मैं आप का बहुत धन्यावाद करता हूं, हालांकि वक्त ज्यादा चाहिये था, लेकिन आपने जितना भी टाइम दिया मैं आप का धन्यावाद करता हूं ।

**श्रीमती चन्द्रावती** (पार्लियामैंट्री सैक्रेट्री) : मान्यवर स्पीकर साहिब, यह जो 21 नवम्बर की demand कोआपरेशन के बारे में यहां प्रस्तुत है, उसके बारे में गवर्नमैंट का धन्यावाद करने के लिये और हाउस से यह request करने के लिये कि इस demand को सब से ज्यादा favour कर के पास कर देना चाहिये, मैं खड़ी हुई हूं ।

कोआपरेशन हमारी society को Socialistic Pattern की तरफ ले जा रही है और इस को और भी ज़्यादा बढ़ाने के लिये यही एक solution है । यों तो हिन्दुस्तान के लिये यह कोई नई बात नहीं है, यह Co-operatives का system बहुत ही पुराना है क्योंकि अगर देखा जाये तो अकाल के दिनों में किसान इस तरह का सिस्टम अपना कर खेती करते थे हालांकि उस वक्त यह सोसाइटियां गवर्नमैंट से recognised नहीं होती थीं । तो मेरे कहने का तात्पर्य यह है कि यह तो पुराने ज़माने से चली आ रही है । लेकिन गवर्नमैंट का जो यह कदम है यह बहुत अच्छा कदम है ।

आज कुछ Section से विरोध होता है लेकिन वह Section, interested section है, इसलिये उनका विरोध सिर्फ विरोध ही है । यह कोआपरेशन बहुत अच्छी बात है । अगर युरोप के देशों को देखा जाये तो वहां पर छोटे छोटे देशों में छोटो छोटे उद्योक धंधे हैं जो सोसाइटियों के ज़रिये चलते हैं और उन्होंने काफी तरक्की की है । यानी यही एक ऐसी सूरत है जिस से तरक्की हो सकती है । किसान जो हिन्दुस्तान के गांवों में ज़्यादा तादाद में रहते हैं उन के लिये यह कोआपरेटिव सोसाइटियां, Co-operative Banks बहुत ही फायदेमन्द साबित होती हैं । इन कोआपरेटिव सोसाइटियों के ज़रिये उस किसान के स्टैंडर्ड को ऊंचा उठने में मदद मिलेगी हमेशा जो महंगा खरीदता है और सस्ता बेचता है ।

मैं इस के हक में बोलती हुई यही दरखास्त करूंगी कि इस demand को पास कर दिया जाये और गवर्नमैंट के हाथों को मज़बूत किया जाये । यही एक तरीका है जिस से समाज में Socialistic Pattern कायम किया जा सकता है ।

स्पीकर साहिब, मैं आप का समय देने के लिये धन्यवाद करती हूं ।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ) : ਸਪੀਕਰ ਸਾਹਿਬ, ਮੈਂ demand No. 21 ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਇਹ ਕੋਆਪਰੇਟਿਵ ਵਿਭਾਗ ਦੀ ਮੰਗ ਹੈ ਅਤੇ ਇਸ ਬਾਰੇ ਕਈ ਸਜਣਾਂ ਨੇ ਆਪੋ ਆਪਣੇ ਵਿਚਾਰ ਰਖੇ ਹਨ । ਅਸੀਂ ਇਹ ਸਮਝਦੇ ਹਾਂ ਕਿ ਪੰਜਾਬ ਵਿਚ ਕੋਆਪਰੇਟਿਵ ਲਹਿਰ ਦੇ ਰਾਹੀਂ ਲੋਕਾਂ ਦਾ ਕਾਫੀ ਭਲਾ ਹੋ ਸਕਦਾ ਹੈ ਜੇ ਅਸੀਂ ਇਸ ਨੂੰ ਠੀਕ ਢੰਗ ਨਾਲ ਵਰਤੀਏ । ਅਸੀਂ ਇਸ ਲਹਿਰ ਵਿਚ ਤਦ ਹੀ ਕਾਮਿਆਬ ਹੋ ਸਕਦੇ ਹਾਂ ਜੇ ਇਸ ਲਹਿਰ ਨੂੰ ਸਿਆਸਤ ਦਾ ਅਖਾੜਾ ਨਾ ਬਣਾਇਆ ਜਾਵੇ । ਬਾਵਜੂਦ ਇਸ ਦੇ ਕਿ ਇਨ੍ਹਾਂ ਨੂੰ ਸਿਆਸੀ ਅਖਾੜੇ ਬਣਾਇਆ ਗਿਆ ਹੈ ਫੇਰ **ਵੀ** ਪੰਜਾਬ ਨੇ ਇਸ ਲਹਿਰ ਵਿਚ ਕਾਫੀ ਤਰੱਕੀ ਕੀਤੀ ਹੈ । ਜਿਵੇਂ ਕਿ ਸਾਨੂੰ Agricultural Co-operative Societies ਦੇ ਅੰਕੜੇ ਦਸੇ ਗਏ ਹਨ, ਇਹ ਸੋਸਾਇਟੀਆਂ ਬਣਾ ਕੇ ਭਾਵੇਂ ਨੰਬਰ ਤਾਂ ਪੂਰਾ ਕਰ ਦਿਤਾ ਗਿਆ ਹੈ ਪਰ ਇਹ ਸੋਸਾਇਟੀਆਂ ਅਧੂਰੀਆਂ ਹੀ ਹਨ ਅਤੇ ਇਹ ਅਜ ਕਲ੍ਹ ਸਿਆਸੀ ਅਖਾੜੇ ਹੀ ਬਣ ਕੇ ਰਹਿ ਗਈਆਂ ਹਨ । 1960-61 ਵਿਚ Agricultural Credit Societies ਦੀ ਤਾਦਾਦ 18,448 ਸੀ ਅਤੇ Non-Agricultural Credit Societies ਦੀ 2,203 ਸੀ । ਪਰ ਇਨ੍ਹਾਂ ਸੋਸਾਇਟੀਆਂ ਦਾ ਜਿਹੜਾ ਪਿੰਡਾਂ

ਵਿੱਚ ਕਿਸਾਨਾਂ ਨੂੰ ਕਰਜ਼ੇ ਦੇਣ ਦਾ ਮੰਤਵ ਸੀ ਉਹ ਪੂਰਾ ਨਹੀਂ ਹੋਇਆ । ਇਹ ਜਿਹੜੇ ਅੰਕੜੇ ਸਰਕਾਰ ਵਲੋਂ ਦਿੱਤੇ ਗਏ ਹਨ ਇਨ੍ਹਾਂ ਤੋ ਅਸੀਂ ਦੇਖਦੇ ਹਾਂ ਜੋ ਕਰਜ਼ 1957-58 ਵਿੱਚ 95 ਰੁਪਏ ਪ੍ਰਤਿ ਮੈਂਬਰ ਮਿਲਦਾ ਸੀ ਉਹ 1960-61 ਵਿੱਚ ਆ ਕੇ 89 ਰੁਪਏ ਪ੍ਰਤਿ ਮੈਂਬਰ ਰਹਿ ਗਿਆ ਹੈ। ਇਕ ਪਾਸੇ ਸੋਸਾਇਟੀਆਂ ਦੀ ਗਿਣਤੀ ਤਾਂ ਜ਼ਰੂਰ ਵਧ ਰਹੀ ਹੈ ਪਰ ਦੂਸਰੇ ਪਾਸੇ ਜਿਹੜੀ ਕਰਜ਼ੇ ਦੇਣ ਦੀ ਸ਼ਰਾਹ ਹੈਂ ਉਹ ਲਗਾਤਾਰ ਘਟਦੀ ਹੀ ਜਾ ਰਹੀ ਹੈ, ਜਿਸ ਦਾ ਮਤਲਬ ਇਹੋ ਨਿਕਲਦਾ ਹੈ ਕਿ ਜਿਸ ਮੰਤਵ ਲਈ ਇਹ ਸੋਸਾਇਟੀਆਂ ਕਾਇਮ ਕੀਤੀਆਂ ਗਈਆਂ ਸਨ ਉਹ ਪੂਰਾ ਨਹੀਂ ਹੋਇਆ । ਇਸ ਦੇ ਨਾਲ ਹੀ ਅਸੀਂ ਵੇਖ ਰਹੇ ਹਾਂ ਕਿ ਇਨ੍ਹਾਂ ਸੋਸਾਇਟੀਆਂ ਨੂੰ ਧੜੇ ਬਾਜ਼ੀ ਦੇ ਆਧਾਰ ਤੇ ਵਰਤਿਆ ਜਾ ਰਿਹਾ ਹੈ। ਐਸੀਆਂ ਕਈ ਛੋਟੀਆਂ ਛੋਟਿਆਂ ਸੋਸਾਇਟੀਆਂ ਹਨ ਜਿਨ੍ਹਾਂ ਦਾ ਮੈਂ ਏਥੇ ਜ਼ਿਕਰ ਕਰਨਾ ਨਹੀਂ ਚਾਹੁੰਦਾ, ਮੈਂ ਏਥੇ ਕੁਝ ਇਕ ਵੱਡੀਆਂ ਕੋਆਪਰੇਟਿਵ ਸੋਸਾਇਟੀਆਂ ਦੇ ਮੁਤਾਲਿਕ ਹੀ ਕੁਝ ਇਕ ਗੱਲਾਂ ਦਾ ਜ਼ਿਕਰ ਕਰ ਦੇਣਾ ਜ਼ਰੂਰੀ ਸਮਝਦਾ ਹਾਂ ਜਿਹੜੀਆਂ ਕਿ ਅੱਜ ਕਲ੍ਹ ਸਿਆਸਤ ਦਾ ਅਖਾੜਾ ਬਣੀਆਂ ਹੋਈਆਂ ਹਨ । ਇਕ ਤੱਪਾ ਕੋਆਪਰੇਟਿਵ ਮਾਰਕਿਟਿੰਗ ਸੁਸਾਇਟੀ ਮੰਡੀ ਨਿਹਾਲ ਸਿੰਘ ਵਾਲਾ ਹੈ, ਇਸ ਦੇ ਕੋਈ 800—900 ਮੈਂਬਰ ਹਨ । ਇਸ ਸੁਸਾਇਟੀ ਨੂੰ ਬਣੀ ਨੂੰ ਅੱਜ 2½ ਸਾਲ ਹੋ ਗਏ ਹਨ । ਇਸ society ਦੀ ਕਦੇ ਕੋਈ ਜਨਰਲ ਬਾਡੀ ਦੀ ਮੀਟਿੰਗ ਨਹੀਂ ਹੋਈ ਅਤੇ ਨਾ ਹੀ ਕਦੇ ਕੋਈ ਇਸ ਦਾ ਹਿਸਾਬ ਕਿਤਾਬ ਹੀ ਦਿੱਤਾ ਗਿਆ ਹੈ । ਜਿਹੜੇ ਇਸ ਸੁਸਾਇਟੀ ਵਿੱਚ ਵਿਰੋਧੀ ਮੈਂਬਰ ਹਨ ਜੇ ਕਦੇ ਉਨ੍ਹਾਂ ਵਿਚੋਂ ਕੋਈ ਸੁਸਾਇਟੀ ਤੋਂ ਕੋਈ ਕਰਜ਼ਾ ਮੰਗਦੇ ਹਨ ਤਾਂ ਸਾਫ਼ ਜਵਾਬ ਦੇ ਦਿੱਤਾ ਜਾਂਦਾ ਹੈ ਅਤੇ ਨਾ ਹੀ ਕੋਈ ਸਹੂਲਤ ਉਨ੍ਹਾਂ ਨੂੰ ਦਿੱਤੀ ਜਾਂਦੀ ਹੈ । ਇਹ ਸੁਸਾਇਟੀ 1959 ਵਿਚ ਰਜਿਸਟਰ ਹੋਈ ਸੀ । ਹਰ ਸਾਲ ਅਲੈਕਸ਼ਨ ਹੋਣੀ ਚਾਹੀਦੀ ਸੀ । ਹੁਣ ਤਕ ਨਾ ਕਦੇ ਅਲੈਕਸ਼ਨ ਹੀ ਹੋਈ ਹੈ, ਨਾ ਅਜ ਤਾਈਂ ਆਡਿਟ ਰੀਪੋਰਟ ਪੇਸ਼ ਹੋਈ ਹੈ । ਉਥੇ ਇਕ Manager ਰਖਣ ਲਈ ਮਤਾ ਪਾਸ ਕੀਤਾ ਗਿਆ ਸੀ । ਜਿਨ੍ਹਾਂ ਬੰਦਿਆਂ ਦਾ ਇਸ ਸਿਲਸਲੇ ਵਿੱਚ interview ਹੋਇਆ ਉਹ ਸਾਰੇ ਰੱਦ ਕਰ ਦਿੱਤੇ ਗਏ ਅਤੇ ਸਰਵ ਸੰਮਤੀ ਨਾਲ ਇਹ ਫੈਸਲਾ ਕੀਤਾ ਗਿਆ ਕਿ Co-operative Department ਨੂੰ ਲਿਖਿਆ ਜਾਵੇ ਕਿ ਉਹ ਆਪਣੇ ਕਿਸੇ Sub-Inspector ਯਾ Inspector ਨੂੰ on deputation ਲਗਾ ਦੇਣ ਜਿਹੜਾ ਸੁਸਾਇਟੀ ਦੇ ਕੰਮ ਕਾਰ ਨੂੰ ਸੰਭਾਲੇ। ਇਹ ਕਾਗਜ਼ ਅਜੇ ਸਬੰਧਤ ਦਫਤਰ ਤੱਕ ਪਹੁੰਚਿਆ ਨਹੀਂ ਹੋਵੇਗਾ ਕਿ rejected ਆਦਮੀਆਂ ਵਿਚੋਂ ਹੀ ਇਕ ਨੂੰ ਮੈਨੇਜਰ ਰੱਖ ਲਿਆ ਗਿਆ । ਅੱਜ 2—2½ ਸਾਲ ਹੋ ਗਏ ਹਨ ਇਸ ਬਾਰੇ ਮਹਿਕਮੇ ਨੇ ਕੋਈ action ਨਹੀਂ ਲਿਆ । ਉਹੀ ਰੱਦ ਕੀਤਾ ਆਦਮੀ ਅੱਜ ਵੀ ਬਤੌਰ ਮੈਨੇਜਰ ਦੇ ਕੰਮ ਕਰ ਰਿਹਾ ਹੈ । ਏਸੇ ਤਰ੍ਹਾਂ ਹੀ ਹੋਰ ਕਈ ਥਾਵਾਂ ਤੇ ਇਨ੍ਹਾਂ societies ਨੂੰ ਧੜੇ ਬੰਦਕ ਤੌਰ ਤੇ ਵਰਤਿਆ ਜਾ ਰਿਹਾ ਹੈ । ਭੋਗਪੁਰ Sugar Mill ਨੂੰ ਵੀ ਏਸੇ ਤਰ੍ਹਾਂ ਸਿਆਸਤ ਦਾ ਅਖਾੜਾ ਬਣਾਇਆ ਜਾ ਰਿਹਾ ਹੈ । ਲੋਕਾਂ ਦੇ ਹਾਵ ਭਾਵਾਂ ਦੀ ਪੂਰੀ ਪੂਰੀ ਨੁਮਾ-ਇੰਦਗੀ ਨਹੀਂ ਕੀਤੀ ਜਾ ਰਹੀ; ਮਹਿਜ਼ party policies ਦੇ ਆਧਾਰ ਤੇ ਕੰਮ ਚਲਾਇਆ ਜਾ ਰਿਹਾ ਹੈ। ਇਤਨਾ ਵਕਤ ਤਾਂ ਹੈ ਨਹੀਂ ਕਿ ਮੈਂ ਸਾਰੀਆਂ ਗਲਾਂ ਦਸ ਸਕਾਂ ਮੈਂ ਇਸ ਬਾਰੇ ਚੰਦ ਇਕ ਮੋਟੇ ਮੋਟੇ ਇਸ਼ਾਰੇ ਹੀ ਕਰਾਂਗਾ । ਇਹ ਉਹ ਗੱਲਾਂ ਹਨ ਜਿਹੜੀਆਂ ਕਿ record ਵਿੱਚੋਂ ਮਿਲ ਸਕਦੀਆਂ ਹਨ । ਜਦੋਂ ਗੰਨਾ ਪੀੜਨ ਦਾ season ਆਉਂਦਾ ਹੈ, ਏਥੇ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਤਕਰੀਬਨ 5, 6 ਸਾਲ ਤੋਂ ਲਗਾਤਾਰ ਇਕ ਸਰਸਰੀ ਇਕੱਠ ਕਰ ਕੇ ਫੇਰ ਕੰਮ ਸ਼ੁਰੂ ਕੀਤਾ ਜਾਂਦਾ ਰਿਹਾ ਹੈ ਪਰ ਇਸ ਸਾਲ General elections ਦੇ ਦਿਨਾਂ ਵਿਚ ਕੰਮ ਸ਼ੁਰੂ ਕਰਨ ਲਈ ਇਕ ਰਸਮੀ ਉਦਘਾਟਨ ਕੀਤਾ ਗਿਆ । ਇਹ ਰਸਮ 14-12-61 ਨੂੰ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਹੋਈ, ਜਿਸ ਦਾ ਉਦਘਾਟਨ ਇਸ ਸੂਬੇ ਦੇ ਮੁੱਖ ਮੰਤਰੀ ਨੇ ਕੀਤਾ, ਪਰ ਇਸ ਦੀ ਇਫਤਤਾਹੀ ਰਸਮ ਤੇ ਹੀ ਮਿਲ ਵਾਲਿਆਂ ਦਾ 6,000 ਰੁਪਿਆ ਖਰਚ ਆਇਆ ਜਿਹੜਾ ਕਿ ਮਿਲ ਨੂੰ ਤਰੱਕੀ ਦੇਣ ਵਾਸਤੇ ਖਰਚ ਹੋਣਾ ਚਾਹੀਦਾ ਸੀ। ਏਥੇ ਜੇ ਕੋਈ ਗੱਲ ਕਹਿਣੀ ਚਾਹੀਦੀ ਸੀ ਤਾਂ ਉਹ ਕਹੀ ਜਾਂਦੀ ਜਿਹੜੀ Co-operative Mills ਨਾਲ ਸਬੰਧ ਰਖਦੀ ਹੋਵੇ ਪਰ ਏਥੇ ਮਹਿਜ਼ elections ਦਾ ਹੀ ਪਰਚਾਰ ਕੀਤਾ ਗਿਆ। ਕਮਿਉਨਿਸਟ ਪਾਰਟੀ ਅਤੇ ਦੂਜੀਆਂ ਪਾਰਟੀਆਂ ਦੀ ਸਿਆਸਤ ਨੂੰ ਭੰਡਿਆ ਗਿਆ ਅਤੇ ਕਾਂਗਰਸ ਨੂੰ ਵਡਿਆਇਆ ਗਿਆ। ਇਹ ਇਕ Co-operative Sugar Mill ਦਾ ਗੰਨੇ ਪੀੜਨ ਦੀ ਰਸਮ-ਇਫਤਤਾਹ ਦਾ ਹਾਲ ਹੈ। ਏਥੇ ਕਿਸੇ ਨੂੰ ਰੋਟੀ ਨਹੀਂ ਖਵਾਈ ਗਈ ਨਾ ਚਾਹ ਪਿਆਈ ਗਈ ਸਿਰਫ ਇਕ ਸ਼ਾਮਿਆਨਾ ਲਗਾ ਕੇ ਲੈਕਚਰ ਹੋਇਆ ਹੈ। ਹਾਂ ਗਰੀਨ ਹੋਟਲ ਵਿਚੋਂ ਕੁਝ ਬੰਦਿਆਂ ਲਈ ਮੁਰਗੇ ਜ਼ਰੂਰ ਮੰਗਵਾਏ ਗਏ ਪਰ ਇਸ ਦਾ ਖਰਚ 6,031. 98 ਰੁਪਏ ਵਿਖਾਇਆ ਗਿਆ ਹੈ। ਇਹ ਰਕਮ ਬਗੈਰ ਮਨਜ਼ੂਰੀ ਤੋਂ ਖਰਚ ਕੀਤੀ ਗਈ, ਜਿਹੜੀ ਕਿ ਆਇੰਦਾ ਵਾਸਤੇ ਖਰਚ ਨਹੀਂ ਹੋਣੀ ਚਾਹੀਦੀ। ਏਥੇ ਮੇਰੇ ਪਾਸ record ਮੌਜੂਦ ਹੈ ਜਿਹੜਾ ਕਿ ਮੈਂ ਹਾਊਸ ਦੀ ਵਾਕਫੀਅਤ ਲਈ ਪੜ੍ਹ ਕੇ ਸਣਾਉਣਾ ਜ਼ਰੂਰੀ ਸਮਝਦਾ ਹਾਂ।

> "The expenditure incurred in connection with the inauguration ceremony of the mills for the season 1961-62, performed by the Chief Minister, Punjab, on 14th December, 1961 (total expenditure Rs 6,031·98) was passed by majority—Shri Kulwant Singh, dissenting. On the suggestion of the Registrar, Co-operative Societies, Punjab, it was, however, decided that in future proper sanction of the Board to the incurring of the expenses of the nature should be obtained in advance",

ਏਥੋਂ ਦੀ managing body ਨੇ ਕਿਤੇ ਇਹ ਵੀ ਸਲਾਹ ਨਹੀਂ ਕੀਤੀ ਕਿ ਰਸਮ ਇਫਤਤਾਹ ਤੇ ਚੀਫ ਮਨਿਸਟਰ ਨੂੰ ਬੁਲਾਉਣਾ ਹੈ ਜਿਸ ਤੇ 6,000 ਰੁਪਏ ਦਾ ਖਰਚ ਹੋਵੇਗਾ। ਅੱਗੇ ਵੀ ਤਾਂ 5—4 ਸਾਲ ਤੋਂ ਬਗੈਰ ਕਿਸੇ ਖਰਚੇ ਦੇ ਕਾਰਵਾਈ ਕੀਤੀ ਜਾਂਦੀ ਰਹੀ ਹੈ। ਇਸ ਵਾਰ ਤਾਂ ਸਿਰਫ਼ ਇਸ ਮਹਿਕਮੇ ਦੇ ਵਜ਼ੀਰ ਨੂੰ ਜਿਤਾਉਣ ਲਈ ਇਹ ਪਾਪੜ ਵੇਲੇ ਗਏ ਅਤੇ ਲੋਕਾਂ ਦੇ ਰੁਪਏ ਦੀ ਕੁਵਰਤੋਂ ਕੀਤੀ ਗਈ।

ਏਥੇ ਹੀ ਬਸ ਨਹੀਂ, ਜਿਹੜੀ Management ਦੇ ਇਤਨੇ ਗੁਣ ਗਾਏ ਜਾ ਰਹੇ ਹਨ, ਉਨ੍ਹਾਂ ਦੀ ਕਾਰਗੁਜ਼ਾਰੀ ਦੀਆਂ ਮੈਂ ਇਕ ਦੋ ਮਿਸਾਲਾਂ ਆਪ ਦੇ ਸਾਹਮਣੇ ਰਖਦਾ ਹਾਂ ਕਿ ਏਥੋਂ ਕਿਵੇਂ ਖੰਡ ਦੀਆਂ ਬੋਰੀਆਂ ਚੋਰੀ ਹੁੰਦੀਆਂ ਹਨ। ਜਿਹੜੀਆਂ ਦੋ ਬੋਰੀਆਂ ਚੋਰੀ ਹੋਈਆਂ ਹਨ ਉਹ management ਦੇ ਕਬਜ਼ੇ ਵਿੱਚ ਹਨ ਜਿਹੜੀਆਂ ਕਿ excise ਵਾਲਿਆਂ ਨੇ ਫੜੀਆਂ ਸਨ। ਉਹ ਇਸ ਤਰ੍ਹਾਂ ਕਿ ਜਦੋਂ ਖਾਲੀ ਬੋਰੀਆਂ ਦੀ ਗਿਣਤੀ ਹੋਈ ਤਾਂ ਉਸ ਵਿਚ ਦੋ ਬੋਰੀਆਂ ਘਟਦੀਆਂ ਸਨ ਜਿਹੜੀਆਂ ਪੂਰੀਆਂ ਕਰਨ ਦੀ ਖਾਤਰ ਮਿਲ ਦੇ ਕੁਝ ਜ਼ੁੰਮੇਵਾਰਾਂ ਨੇ ਪਿਛਲੇ ਸਾਲ ਦੀ ਬੋਰੀਆਂ ਦੀ ਮੁਹਰ ਮਿਟਾ ਕੇ ਨਵੇਂ ਸਾਲ ਦੀ ਮੋਹਰ ਲਗਾ ਕੇ ਪੂਰੀਆਂ ਕੀਤੀਆਂ ਸਨ ਜਿਹੜੀਆਂ ਕਿ excise ਵਾਲਿਆਂ ਨੇ ਫੜ ਲਈਆਂ। ਇਸ ਦਾ ਮਤਲਬ ਇਹ ਸੀ ਕਿ ਬਗੈਰ ਹਿਸਾਬ ਕਿਤਾਬ ਦੇ ਖੰਡ ਦੀਆਂ ਦੋ ਬੋਰੀਆਂ ਮਿਲ ਤੋਂ ਚੋਰੀ ਹੋ ਕੇ ਬਾਹਰ ਚਲੀਆਂ ਗਈਆਂ ਅਤੇ ਘਾਟਾ ਪੂਰਾ ਕਰਨ ਦੀ ਖਾਤਰ ਪੁਰਾਣੀਆਂ ਖਾਲੀ ਬੋਰੀਆਂ ਬਾਜ਼ਾਰੋਂ ਖਰੀਦ ਕੇ ਨਵੀਆਂ ਮੁਹਰਾਂ ਲਾ ਕੇ ਪੂਰੀਆਂ ਕੀਤੀਆਂ। ਗਈਆਂ ਇਨ੍ਹਾਂ ਨੂੰ ਅੱਜ ਵੀ ਮੌਕੇ ਤੇ ਵੇਖਿਆ ਜਾ ਸਕਦਾ ਹੈ। ਇਹ ਇਕ record ਦੀ ਚੀਜ਼ ਹੈ। ਇਤਨੀ ਗੈਰ ਜ਼ਿੰਮੇਵਾਰੀ ਦੀ ਗੱਲ ਹੋਵੇ ਕਿ ਜਦੋਂ ਇਨ੍ਹਾਂ ਦੇ notice ਵਿਚ case ਲਿਆਂਦਾ ਵੀ ਜਾਵੇ ਤਾਂ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਤੇ ਕੋਈ

ਗ਼ੌਰ ਨਹੀਂ ਹੋਇਆ ਅਤੇ ਨਾ ਹੀ ਕੋਈ enquiry ਹੋਈ ਤੇ ਨਾ ਹੀ ਕੋਈ case ਹੀ ਚਲਿਆ ਹੈ ।

9.00 A.M.

ਹੋਰ ਵੀ ਐਸੀਆਂ ਬਹੁਤ ਸਾਰੀਆਂ ਗੱਲਾਂ ਹਨ ਜਿਨ੍ਹਾਂ ਦੀ ਵਜ੍ਹਾ ਨਾਲ ਇਸ ਮਿਲ ਨੂੰ ਸਿਆਸਤ ਦਾ ਅਖਾੜਾ ਬਣਾਇਆ ਜਾ ਰਿਹਾ ਹੈ। ਉਥੇ ਬਾਕਾਇਦਾ ਚੋਣ ਹੋਈ ਅਤੇ ਪਿਛਲੇ ਸਾਲ ਚੋਣ ਵੇਲੇ ਬੜਾ ਰੌਲਾ ਪਿਆ ਲੇਕਿਨ ਫਿਰ ਵੀ ਜੋ ਆਲੇ ਦੁਆਲੇ ਦਾ ਹਲਕਾ ਹੈ ਉਸ ਵਿਚੋਂ ਕਾਂਗਰਸੀ ਧੜੇ ਦੇ 2 ਉਮੀਦਵਾਰ ਹਾਰ ਗਏ ਅਤੇ ਵਿਰੋਧੀ ਜਿੱਤ ਗਏ । ਬਜਾਏ ਇਸ ਦੇ ਕਿ ਇਸ ਤੋਂ ਸਬਕ ਲਿਆ ਜਾਂਦਾ ਅਤੇ ਚੰਗਾ ਕੰਮ ਕੀਤਾ ਜਾਂਦਾ ਉਨ੍ਹਾਂ ਨੇ ਜੋ ਹਾਰੇ ਹੋਏ ਉਮੀਦਵਾਰ ਸਨ ਉਨ੍ਹਾਂ ਨੂੰ ਪਰਚੀਆਂ ਵੰਡਣ ਤੇ ਲਾ ਦਿੱਤਾ । ਹੱਕ ਤਾਂ ਚੁਣੇ ਹੋਏ ਉਮੀਦਵਾਰਾਂ ਦਾ ਬਣਦਾ ਸੀ ਲੇਕਿਨ ਉਨ੍ਹਾਂ ਨੂੰ ਪਰਚੀਆਂ ਵੰਡਣ ਦਾ ਅਧਿਕਾਰ ਨਹੀਂ ਦਿੱਤਾ ਗਿਆ । ਇਸ ਗੱਲ ਤੇ ਕਾਫੀ ਝਗੜਾ ਹੋਇਆ ਅਤੇ ਪੁਲੀਸ ਵੀ ਬੁਲਾਈ ਗਈ । ਜਦੋਂ enquiry ਹੋਈ ਤਾਂ ਪਤਾ ਲਗਾ ਕਿ ਹਾਰੇ ਹੋਏ ਗ਼ੈਰ-ਜ਼ਿੰਮੇਵਾਰ ਆਦਮੀਆਂ ਨੇ ਜਿਨ੍ਹਾਂ ਕਿਸਾਨਾਂ ਨੂੰ ਪਰਚੀਆਂ ਵੰਡੀਆਂ ਸਨ । ਉਨ੍ਹਾਂ ਕਿਸਾਨਾਂ ਦਾ 80 ਫੀ ਸਦੀ ਗੰਨਾ ਮਿਲ ਵਿੱਚ ਆ ਚੁਕਾ ਸੀ ਲੇਕਿਨ ਜਿਨ੍ਹਾਂ ਨੂੰ ਚੁਣੇ ਹੋਏ ਡਾਇਰੈਕਟਰਾਂ ਨੇ ਪਰਚੀਆਂ ਦਿੱਤੀਆਂ ਸਨ ਉਨ੍ਹਾਂ ਦਾ 10 ਫੀ ਸਦੀ ਗੰਨਾ ਵੀ ਮਿਲ ਵਿਚ ਨਹੀਂ ਆਇਆ ਸੀ। ਪੁਲੀਸ ਨੂੰ ਮਜਬੂਰ ਹੋ ਕੇ ਕਹਿਣਾ ਪਿਆ ਕਿ ਅਸੀਂ ਕੁਝ ਨਹੀਂ ਕਰ ਸਕਦੇ ਲੇਕਿਨ ਜੋ ਮਹਿਕਮੇ ਦੇ ਪੁਰਾਣੇ ਵਜ਼ੀਰ ਸਨ ਉਨ੍ਹਾਂ ਵਲੋਂ ਇਸ ਨੂੰ ਵਕਾਰ ਦਾ ਸਵਾਲ ਬਣਾਇਆ ਗਿਆ । ਗੰਨੇ ਦੇ ਕਈ ਗਡੇ ਰੋਕੇ ਗਏ ਅਤੇ ਗੱਡੇ ਉਨ੍ਹਾਂ ਦੇ ਰੋਕੇ ਗਏ ਜਿਨ੍ਹਾਂ ਦਾ ਮਿਲ ਨੂੰ ਗੰਨਾ ਦੇਣਾ ਜਾਇਜ਼ ਹਕ ਬਣਦਾ ਸੀ । ਤਕਰੀਬਨ 10 ਗੱਡੇ ਮਿਲ ਵਾਲਿਆਂ ਨੇ ਨਹੀਂ ਲਏ ਕਿਉਂਕਿ ਉਨ੍ਹਾਂ ਨੂੰ ਪਰਚੀਆਂ ਵਿਰੋਧੀ ਦਲ ਵਾਲਿਆਂ ਨੇ ਦਿੱਤੀਆਂ ਸਨ ।

**Mr. Speaker** : Please wind up now.

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : ਮੈਂ ਹੁਣ Labour Construction Socieities ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਸਰਕਾਰ ਨੇ ਪਾਲੀਸੀ ਬਣਾਈ ਸੀ ਕਿ ਪਿੰਡਾਂਵਿੱਚ ਜੋ ਦਿਹਾਤੀ ਮਜ਼ਦੂਰ ਹਨ ਉਨ੍ਹਾਂ ਦੀਆਂ ਸੋਸਾਇਟੀਆਂ ਨੂੰ ਨਹਿਰਾਂ ਦਾ ਮਿਟੀ ਪੁਟਣ ਦਾ ਕੰਮ ਅਤੇ ਹੋਰ ਜੋ ਸੜਕਾਂ ਵਗੈਰਾ ਦੇ ਕੰਮ ਹਨ ਦਿੱਤੇ ਜਾਣਗੇ ਅਤੇ ਠੇਕੇਦਾਰਾਂ ਨੂੰ ਹਟਾਇਆ ਜਾਵੇਗਾ । ਲੇਕਿਨ ਇਸ ਪਾਲੀਸੀ ਤੇ ਅਮਲੀ ਤੌਰ ਤੇ ਕੁਝ ਨਹੀਂ ਹੋ ਰਿਹਾ ਹੈ । ਇਨ੍ਹਾਂ ਸੋਸਾਇਟੀਆਂ ਤੇ ਅਜਿਹੇ ਲੋਕਾਂ ਦਾ ਕਬਜ਼ਾ ਹੈ ਜਿਹੜੇ ਖੁਦ ਹਥ ਨਾਲ ਕੰਮ ਨਹੀਂ ਕਰਦੇ ਬਲਕਿ ਠੇਕੇਦਾਰਾਂ ਦੇ ਆਪਣੇ ਆਦਮੀ ਹਨ ਅਤੇ ਹੇਰਾ ਫੇਰੀ ਨਾਲ ਇਨ੍ਹਾਂ ਸੋਸਾਇਟੀਆਂ ਵਿਚ ਦਾਖਲ ਹੋ ਕੇ ਸਾਰਾ ਮੁਨਾਫਾ ਖਾ ਰਹੇ ਹਨ । ਮੈਂ ਇਸ ਬਾਰੇ ਇਕ ਦੋ ਮਿਸਾਲਾਂ ਪੇਸ਼ ਕਰਦਾ ਹਾਂ । ਇਸ ਕਿਸਮ ਦੀਆਂ 2 ਸੋਸਾਇਟੀਆਂ ਧੂਰੀ ਹਲਕੇ ਵਿੱਚ ਮੇਰੀ ਗਿਆਤ ਵਿੱਚ ਹਨ । ਇਕ ਮਾਣਕ ਮਾਜਰਾ ਵਿਚ, ਦੂਜੀ ਹਰਨਾਮ ਸਿੰਘ ਵਾਲਾ ਤੇ ਜੱਗੂ ਮਾਜਰੇ ਵਿਚ ਹੈ ਜਿਹੜੀਆਂ ਕਿ ਅਸਲ ਮਾਅਨਿਆਂ ਵਿਚ ਦਿਹਾਤੀਆਂ ਦੀਆਂ ਹਨ । ਉਨ੍ਹਾਂ ਕੋਲ ਸਰਮਾਇਆ ਨਹੀਂ ਹੁੰਦਾ, ਨਾ ਉਨ੍ਹਾਂ ਨੂੰ ਕੋਈ ਪੇਸ਼ਗੀ ਦਿੱਤੀ ਜਾਂਦੀ ਹੈ ਅਤੇ ਉਨ੍ਹਾਂ ਦੇ ਬਿਲਾਂ ਦੀ payment ਵੀ ਰੋਕ ਦਿੱਤੀ ਜਾਂਦੀ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਉਹ ਠੇਕੇਦਾਰਾਂ ਨੂੰ ਤੇ ਸਰਮਾਏਦਾਰਾਂ ਨੂੰ ਸੋਸਾਇਟੀਆਂ ਵਿਚ ਸ਼ਾਮਲ ਕਰਨ । ਇਹ ਉਨ੍ਹਾਂ ਨੂੰ ਹਰ ਤਰੀਕੇ ਨਾਲ ਤੰਗ ਕਰ ਕੇ, ਉਨ੍ਹਾਂ ਦੀ payment ਰੋਕ ਕੇ, ਇਹੋ ਜਿਹੇ ਹਾਲਾਤ ਪੈਦਾ ਕਰਦੇ ਹਨ ਕਿ ਗਰੀਬ ਮਜ਼ਦੂਰ ਇਨ੍ਹਾਂ ਸੋਸਾਇਟੀਆਂ ਨੂੰ ਛਡ ਕੇ ਭੱਜ ਜਾਣ । ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਸੋਸਾਇਟੀਆਂ ਨੂੰ ਕਰਜ਼ ਦੇ ਤੌਰ ਤੇ ਰੁਪਿਆ ਦਿਤਾ ਜਾਵੇ ਤਾਕਿ ਜੋ ਆਦਮੀ ਕੰਮ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਕਰਦੇ ਹਨ ਉਨ੍ਹਾਂ ਨੂੰ ਬਾਕਾਇਦਾ ਪੈਸੇ ਦਿੱਤੇ ਜਾਣ ਸਕਣ ਅਤੇ ਉਨ੍ਹਾਂ ਤੇ ਸਰਮਾਏਦਾਰ ਕਬਜ਼ਾ ਨਾ ਕਰ ਸਕਣ । ਇਸੇ ਤਰ੍ਹਾਂ ਇਕ ਸੋਸਾਇਟੀ ਮੇਰੇ ਆਪਣੇ ਪਿੰਡ ਧੂਲਕੋਟ ਵਿਖੇ ਵੀ 8/10 ਸਾਲ ਹੋਏ register ਹੋਈ ਸੀ । ਉਸ ਨੇ ਨਹਿਰ ਤੇ ਮਿਟੀ ਦਾ ਕੰਮ ਕੀਤਾ ਲੇਕਿਨ ਉਸ ਦੇ ਬਿਲ ਦੀ ਅੱਜ ਤਕ payment ਨਹੀਂ ਹੋ ਰਹੀ ਹੈ । ਉਨ੍ਹਾਂ ਨੇ ਹੁਣ ਆਖਰ ਕਾਰ ਤੰਗ ਆ ਕੇ ਦਰਖਾਸਤ ਦੇ ਦਿੱਤੀ ਹੈ ਕਿ ਜੇਕਰ ਪੈਸੇ ਨਹੀਂ ਦੇਣੇ ਹਨ ਤਾਂ ਫਿਰ ਇਸ ਨੂੰ wind up ਕਰ ਦਿਉ । ਅਤੇ ਹੁਣ ਇਹ ਸੋਸਾਇਟੀ ਤੋੜ ਦਿੱਤੀ ਗਈ ਹੈ ਅਤੇ payment ਅਜੇ ਤੱਕ ਨਹੀਂ ਹੋਈ । ਪਿੰਡਾਂ ਵਿਚ ਜਿਹੜੀਆਂ co-operative farming societies ਹਨ ਉਹ one family ਸੋਸਾਇਟੀਆਂ ਹਨ ਕਿਉਂਕਿ ਇਕੋ ਟੱਬਰ ਦੇ ਆਦਮੀ ਉਨ੍ਹਾਂ ਦੇ ਮੈਂਬਰ ਹਨ ਅਤੇ ਉਹ ਇਸ ਤਰ੍ਹਾਂ ਕਰਕੇ ਕਰਜ਼ੇ ਲੈ ਲੈਂਦੇ ਹਨ । ਮੇਰਾ ਖਿਆਲ ਹੈ ਕਿ ਸ਼ਾਇਦ ਸਾਰੇ ਪੰਜਾਬ ਵਿਚ ਇਕ ਦੋ ਸੋਸਾਇਟੀਆਂ ਹੀ ਐਸੀਆਂ ਹੋਣਗੀਆਂ ਜੋ ਕਾਮਯਾਬ ਸੋਸਾਇਟੀਆਂ ਕਹੀਆਂ ਜਾ ਸਕਦੀਆਂ ਹਨ । ਬਾਕੀ ਸਾਰੀਆਂ one family show ਹਨ । ਇਕ ਟਬਰ ਦੇ ਆਦਮੀ ਹੀ ਰਲ ਕੇ ਸੋਸਾਇਟੀ ਬਣਾ ਲੈਂਦੇ ਹਨ ਅਤੇ ਸਾਰਾ ਲਾਭ ਉਠਾਉਂਦੇ ਹਨ । ਇਹੋ ਹਾਲ transport co-operative societies ਦਾ ਹੈ । ਉਹ ਸੋਸਾਇਟੀਆਂ ਚਲ ਰਹੀਆਂ ਹਨ ਜਿਹੜੀਆਂ ਸਰਕਾਰ ਨਾਲ ਤੇ ਸਰਕਾਰੀ ਧੜੇ ਦੇ ਆਦਮੀਆਂ ਨਾਲ ਸੰਬੰਧਤ ਹਨ । ਜਿਹੜੀਆਂ ਸਰਕਾਰੀ ਧੜੇ ਦੇ ਵਿਰੋਧੀਆਂ ਦੀਆਂ ਬਣ ਵੀ ਜਾਣ ਉਨ੍ਹਾਂ ਨੂੰ ਚਲਣ ਨਹੀਂ ਦਿੱਤਾ ਜਾਂਦਾ । ਉਨ੍ਹਾਂ ਨੂੰ ਰੂਟ ਪਰਮਿਟ ਨਹੀਂ ਦਿੱਤੇ ਜਾਂਦੇ। ਮੈਂ ਮੋਗੇ ਦੀ ਇਕ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ ਦਾ ਜ਼ਿਕਰ ਕਰਦਾ ਹਾਂ ਜਿਹੜੀ ਕਿ ਸਾਰੇ ਡਰਾਈਵਰਾਂ, ਕੰਡਕਟਰਾਂ ਤੇ ਮਕੈਨਕਾਂ ਨੇ ਰਲ ਕੇ ਬਣਾਈ ਸੀ । ਉਹ ਸੋਸਾਇਟੀ register ਵੀ ਹੋ ਗਈ ਲੇਕਿਨ ਅਜ ਪੰਜ ਛੇ ਸਾਲ ਹੋ ਗਏ ਹਨ ਉਸ ਨੂੰ ਕਿਸੇ ਥਾਂ ਦਾ ਰੂਟ ਨਹੀਂ ਦਿੱਤਾ ਗਿਆ । ਪਰ ਇਸ ਤੋਂ ਉਲਟ ਧੂਰੀ ਦੀ ਇਕ co-operative transport society ਹੈ ਉਸ ਨੇ ਕਰਜ਼ਾ ਵੀ ਲਿਆ ਹੋਇਆ ਹੈ ਅਤੇ ਉਸ ਨੂੰ ਇਕ ਰੂਟ ਮਿਲਿਆ ਹੋਇਆ ਹੈ ਅਤੇ ਇਸ ਸੋਸਾਇਟੀ ਦੇ ਇਕੋ ਟਬਰ ਦੇ ਮੈਂਬਰ ਹਨ, ਇਹ ਰੂਟ ਵੀ ਉਨ੍ਹਾਂ ਵੇਚ ਛਡਿਆ ਹੈ । ਸੋਸਾਇਟੀ ਕਾਗਜ਼ਾਂ ਵਿਚ ਕਾਇਮ ਹੈ ਅਮਲ ਵਿਚ ਕੁਝ ਨਹੀਂ । ਇਕ ਮਿਸਾਲ ਮੈਂ ਫਿਰੋਜ਼ਪੁਰ ਦੇ Central Co-operative Bank Ltd. ਦੀ ਦੇਣੀ ਚਾਹੁੰਦਾ ਹਾਂ। ਉਸ ਵਿਚ ਕਾਫੀ ਰਕਮ ਗਬਨ ਹੋਈ ਹੈ । ਉਸ ਸਿਲਸਿਲੇ ਵਿਚ ਉਸ ਦੇ ਮੈਨੇਜਰ ਤੇ Managing Director ਤੇ case ਵੀ ਰਜਿਸਟਰ ਹੋਇਆ ਹੈ ਪਰ ਇਸ ਬਾਰੇ ਹੁਣ ਤੱਕ ਕੁਝ ਨਹੀਂ ਹੋਇਆ । ਬਲਕਿ ਉਨ੍ਹਾਂ ਨੂੰ ਇਹ ਗ਼ਬਨ ਕਰਨ ਬਦਲੇ ਇਹ ਇਨਾਮ ਦਿੱਤਾ ਜਾ ਰਿਹਾ ਹੈ ਕਿ ਉਨ੍ਹਾਂ ਨੂੰ ਮੋਗੇ ਦੇ Land Mortgage Bank ਦੀ ਸ਼ਾਖ ਦਾ ਮੈਨੇਜਰ ਤੇ Managing Director ਲਗਾਇਆ ਜਾ ਰਿਹਾ ਹੈ । ਰਾਮਪੁਰਾ ਫੂਲ ਵਗੈਰਾ ਕਈ ਥਾਵਾਂ ਤੇ ਗ਼ਬਨ ਹੋਏ ਹਨ ਲੇਕਿਨ ਉਥੇ ਕੇਸ ਹੀ register ਨਹੀਂ ਹੋ ਰਹੇ ਹਨ। (ਘੰਟੀ) ਮੈਂ ਇਕ ਗੱਲ ਪੰਚਾਇਤਾਂ ਬਾਰੇ ਕਰ ਕੇ ਬੈਠ ਜਾਂਦਾ ਹਾਂ । ਪੰਚਾਇਤਾਂ ਦੇ ਜੋ ਸੈਕਟਰੀ ਹਨ ਉਨ੍ਹਾਂ ਦੀ ਬਹੁਤ ਬੁਰੀ ਦੁਰਦਸ਼ਾ ਹੋ ਰਹੀ ਹੈ । ਉਨ੍ਹਾਂ ਦੀ ਨੌਕਰੀ ਪਕੀ ਨਹੀਂ ਅਤੇ ਉਹ B.D.Os. ਤੇ ਪੰਚਾਇਤ ਅਫਸਰਾਂ ਦੇ ਰਹਿਮ ਤੇ ਹਨ । ਜਦੋਂ ਉਨ੍ਹਾਂ ਦੀ ਮਰਜ਼ੀ ਹੁੰਦੀ ਹੈ ਉਨ੍ਹਾਂ ਨੂੰ ਹਟਾ ਦਿੰਦੇ ਹਨ ਤੇ ਜਦੋਂ ਮਰਜ਼ੀ ਹੁੰਦੀ ਹੈ ਰਖ ਲੈਂਦੇ ਹਨ । ਮੇਰੇ ਹਲਕੇ ਵਿਚ ਇਕ ਪੰਚਾਇਤ ਸੈਕਟਰੀ ਹੈ। ਜੋ ਬਟਾਲੇ ਤੋਂ trained ਹੈ, ਪੰਚਾਇਤ ਅਫਸਰ ਨੇ ਉਸ ਨੂੰ ਇਕ ਇਕ ਕਰਕੇ ਸਾਰੀਆਂ ਪੰਚਾਇਤਾਂ ਤੋਂ ਕਢਵਾ ਦਿੱਤਾ ਹੈ ਕਿਉਂਕਿ ਉਹ ਪੰਚਾਇਤ ਅਫਸਰ ਦੀ ਝੋਲੀ ਨਹੀਂ ਸੀ ਚੁਕਦਾ। ਫੇਰ ਉਸ ਦੀ ਦੋ ਸਾਲ ਦੀ ਤਨਖਾਹ ਵੀ ਨਹੀਂ ਦਿੱਤੀ ਗਈ। ਉਸ ਨੇ ਕਈ ਵਾਰ representation

ਵੀ ਕੀਤੀ ਹੈ ਪਰ ਬੇਸੂਦ । ਪੰਚਾਇਤ ਸੈਕਟਰੀ ਨੂੰ ਤਨਖਾਹ ਵੀ ਕੁਲ 70 ਰੁਪਏ ਮਿਲਦੀ ਹੈ। ਤੁਸੀਂ ਦਸੋ ਉਨ੍ਹਾਂ ਦਾ ਗੁਜ਼ਾਰਾ ਕਿਸ ਤਰ੍ਹਾਂ ਹੋ ਸਕਦਾ ਹੈ ? ਫੇਰ ਉਨ੍ਹਾਂ ਦੇ service rules ਵੀ ਕੋਈ ਨਹੀਂ ਹਨ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਗਰਾਮ ਸੇਵਕ ਸਰਕਾਰੀ ਮੁਲਾਜ਼ਮ ਹਨ ਉਸੇ ਤਰ੍ਹਾਂ ਇਨ੍ਹਾਂ ਨੂੰ ਸਰਕਾਰੀ ਮੁਲਾਜ਼ਮ ਬਣਾ ਕੇ ਇਨ੍ਹਾਂ ਦੀ ਨੌਕਰੀ ਪੱਕੀ ਕਰ ਦਿਉ । ਇਨ੍ਹਾਂ ਦੀ ਤਨਖਾਹ ਦਾ ਗਰੇਡ ਵੀ ਗਰਾਮ ਸੇਵਕ ਜਿਤਨਾ ਹੋਣਾ ਚਾਹੀਦਾ ਹੈ ਅਤੇ ਉਤਨੀ ਹੀ increment ਮਿਲਣੀ ਚਾਹੀਦੀ ਹੈ । ਜੇਕਰ ਇਸ ਤਰ੍ਹਾਂ ਕੀਤਾ ਗਿਆ ਤਾਂ ਹੀ ਪੰਚਾਇਤਾਂ ਦੇ ਕੰਮ ਵਿਚ ਤਰੱਕੀ ਹੋ ਸਕਦੀ ਹੈ ।

**श्री रूप लाल मेहता** (पलवल) : जनाब स्पीकर साहिब, आप के सामने मन्त्री महोदय ने जो Community Development और Co-operative Department की demand पेश की है। मैं समझता हूं कि सदियों से सोये हुए गांवों को इस department के द्वारा एक नई शक्ति दी जा रही है और जो काश्तकार सैंकड़ों सालों से रो रहा था उस को इस विभाग के द्वारा आज यह महसूस हो रहा है कि हम ने अपने पांव पर खड़ा हो कर अपनी जन शक्ति को आगे बढ़ाना है। यही नहीं, बल्कि Block के बनने से उन में एक नया जीवन पैदा हो रहा है । इस के लिये मैं सरकार का धन्यवाद करता हूं और यह महकमा भी हमारे धन्यवाद का पात्र है । आपोजीशन के भाई जो नुक्ताचीनी करना चाहें करें लेकिन उनको यह बात नहीं भूल जानी चाहिये कि जो भी योजना बनाई जाती है उसकी तकमील के लिये समय लगता है । अभी Blocks के चुनाव हुए, ब्लाक समितियां स्थापित होनी हैं, जिला परिषद् बनने हैं । इस तरह से आप देखें कि एक नई तस्वीर हमारे देश के सामने आ रही है हमारा सब का फर्ज़ है कि हमें इसका स्वागत करना चाहिये । खामियां तो अकसर हर इनसान में होती हैं । हमारे देश में भी अच्छे और बुरे दोनों किस्म के पंच, पटवारी और कार्यकर्त्ता हैं लेकिन सवाल यह है कि यह तजरुबा हम ने किस लिये शुरू किया ? इस लिये कि हम ने इन सभी लोगों की मनोवृत्ति को बदलना है और वह कोई एक दम से नहीं हो सकती है । उसके लिये वक्त चाहिये, समय चाहिये । इस लिये बजाये इस के कि हर कदम पर सरकार की नुक्ताचीनी ही की जाये, हमारे दोस्तों को इस तरह के इकदाम का स्वागत भी करना चाहिये । इस तरह से नुक्ताचीनी करते रहने से जो योजना के अन्दर सही भावना है उसका बुनियादी मक्सद खत्म हो जाता है । मैं उन दोस्तों से अर्ज़ करूंगा कि जिन गांव के अन्दर ब्लाक बने हुए हैं या जिन के अन्दर Shadow Blocks बने हुए हैं आप वहां जा कर तो देखें । अगर आप वहां पर जाएं तो आप को पता लगेगा कि कितनी तरक्की हुई है, लोगों की भावनाओं में,उनके सोचने के तरीके में,अपने कर्तव्यों को जानने में कितनी तरक्की हुई है। जिन गांव में लोग जाना पसन्द नहीं करते थे आज इन्हीं blocks की वजह से वहां का नकशा ही बदल गया है । गांव को सुन्दर बनाने की कोशिश की जा रही है और लोगों को इस बात के लिये तैयार किया जा रहा है कि वह स्वैच्छा से सहायता करके Community Development के ज़रिये अपने गांवों का, अपने राज्य का नकशा ही बदल दें ।

बलाक डिवैलपमैंट अफसरों की बाबत मेरे माननीय दोस्तों ने कई किस्म के एतराज़ किये। ठीक है कि बलाक के अन्दर वही अफसर जाने चाहियें जो कि अच्छे पढ़े-लिखे हों लेकिन इस के साथ साथ यह भी ज़रूरी है कि उन को देहात के सभी मामलों का ज़ाती तौर पर तजरुबा भी

[श्री रूप लाल मेहता]
हो । अगर वह देहात की समस्याओं को समझते होंगे और समझते हुए उन को हल करने के उपाये जानते होंगे तभी वह गांव को ऊपर उठाने में सफल हो सकते हैं । चाहे वह किसी तरफ से भी आये हुए हों उन्होंने देहात की बहबूदी के लिये काम करना है और यही भावना उन के दिल में होनी चाहिये । इस में, जैसा कि सवाल उठाया गया, पार्टी बाज़ी का कोई ख्याल नहीं है । यह महकमा ही एक Social Service के काम का है । इस में जो भी आदमी हो उसे बिला किसी पार्टी के लिहाज़ से काम करना है । हां, एक बात ज़रूर है कि अगर सिर्फ Graduates की जगह Agriculture के Graduates को तरजीह दी जाये तो वह ज्यादा सहायक साबित हो सकते हैं । क्योंकि अगर वह किसान की बातों को समझता हो, खेती-बाड़ी की technique को जानता हो, यह जानता हो कि खेती के लिये किस वक्त किस चीज़ की ज़रूरत होती है, इस की हिफाज़त कैसे की जा सकती है, वगैरा, वगैरा, तो बलाक के विकास का ज्यादा सुन्दर काम हो सकता है । वही लोग देहात के नव निर्माण में सहयोग और सहायता दे सकते हैं । इस के अलावा Block development का पूरा मकसद हासिल नहीं हो सकता जब तक कि ब्लाक डिवैल्पमैंट अफसरों को बाकायदा तौर पर training न मिले ।

इस के अलावा कोआपरेटिव सोसाइटियों की बाबत भी यहां पर ज़िक्र किया गया है । बेशक हमारे प्रांत में कुछ ऐसी कोआप्रेटिव सोसाइटियां होंगी जो ठीक तरह से काम नहीं करतीं, उनको ठीक रास्ते चलाना चाहिये । मैं transport की कोआप्रेटिव सोसाइटियों की बाबत यह कहना चाहता हूं कि उन की वजह से हमारे शहरों और सूबा में transport का एक बड़ा जाल बिछा हुआ है ।

*(At this stage Shrimati Parsani Devi crossed the line between the hon. Speaker and the hon. Member in possession of the House.) (Voices)*

**Mr. Speaker :** Order please. The hon. lady Member should not have crossed the floor like this.

**श्री मंगल सेन** : जनाब, इसी तरह से सारा दिन होता रहा है । मैम्बर साहिबान को rules का पता होना चाहिये और उन्हें इस तरह से floor को cross नहीं करना चाहिये । मैं देख रहा था कि आप watch कर रहे हैं और आप ज़रूर उन को instruct करेंगे ।

**Mr. Speaker :** Yes, I must point out that the hon. Members should observe the procedure of the House strictly and this sort of thing should not be repeated.

**श्री रूप लाल मेहता** : तो मैं कोआप्रेटिव ट्रांस्पोर्ट सोसाइटियों की बाबत कह रहा था । लोगों ने यह सोसाइटियां सूबे में बना कर यहां पर transport का जाल बिछाया हुआ है । लेकिन बहुत ही अच्छा हो अगर उन में काम करने वाले कंडक्टरों, ड्राईवरों और दूसरे कर्मचारियों का भी इन कोआप्रेटिव सोसाइटियों में हिस्सा हो ताकि मालिक और मज़दूर के दरम्यान जो इतना भारी फर्क है उसको मिटाया जा सके । मैं आपकी विसासत से मन्त्री महोदय से अर्ज़

करूंगा कि वह इस सिलसिले में पूरी तरह से विचार करके ऐसी स्कीम बनायें जिस से दोनों पार्टियों को फायदा हो सके क्योंकि बाज औकात मालिकों और कर्मचारियों के झगड़े की वजह से सारे जिला के अन्दर यातायात का सिलसिला ही टूट जाता है जिस से यात्रियों को बहुत असुविधा होती है, उन्हें बड़ी मुश्किल का सामना करना पड़ता है । इसलिये मैं उम्मीद करता हूं कि मन्त्री महोदय इस तरफ जरूर ध्यान देंगे ।

ठीक है कि जो कुछ सरकार कर रही है वह हालात के मुताबिक इतना कुछ नहीं है जितना कि होना चाहिये लेकिन मैं समझता हूं कि इतनी जल्दबाजी से भी काम नहीं हुआ करते । आखिर योजना बनाई गई है, उस पर अमल किया जा रहा है और हर साल थोड़ा थोड़ा रुपया प्रान्त के revenue में से निकाल कर इस तरफ खर्च किया जा रहा है । इस में शक नहीं कि हर मुमकिन तरीके से सरकार इस काम को बढ़ावा दे रही है । जो पंचायत अच्छा काम करती है, जिन बलाकों में अच्छी तरक्की होती है नुमायश के वक्त उन को इनाम दिये जाते हैं । बलाकों के अन्दर तरह तरह की योजनाओं से ग्रामवासियों को वाकिफ कराया जाता है । हमें चाहिये कि उन कामों की सराहना करें ताकि विकास के इस महान् काम में लगे हुए लोगों का हौसला बढ़े और वह ज्यादा मेहनत से, ज्यादा तेजी से उस लक्ष्य की ओर आगे बढ़ें ।

*(At this stage the Minister of State (Giani Zail Singh) also crossed the floor.) (Voices : Order, Order).*

**Mr. Speaker :** I wish the hon. Ministers were conversant with the procedure of the House. The hon. Minister should not have done like this.

**Minister of State** (Giani Zail Singh) : I am sorry, Sir.

श्री रूप लाल मेहता : जैसा कि मैंने शुरू शुरू में भी कहा, सरकार पंचायतों के पंचों को और बलाक डिवलपमेंट अफसरों को गांव में किए जाने वाले कामों के सम्बन्ध में training भी दे रही है । लेकिन मैं महसूस करता हूं कि पन्द्रह बीस दिन की training से यह काम पूरा नहीं हो सकता ।

इस के अलावा स्पीकर साहिब, मेरे मोहतरिम दोस्त पंडित मोहन लाल जी दत्त ने अपनी तकरीर के दौरान यह सुझाव दिया था कि सर्व सेवा संघ के कार्यकर्ताओं को भी बलाक के काम में लगाना चाहिए । उन से भी इस सिलसिले में सहायता और सहयोग लेना चाहिए । मैं भी यह महसूस करता हूं कि इस तरह की मिशनरी संस्थाओं को इस विकास के काम में साथ लेकर चलना गावों की तरक्की के लिए बड़ा लाभदायक हो सकता है । मैं आप के द्वारा गवर्नमेंट को अपनी Constituency की ही एक मिसाल देना चाहता हूं । पलवल तहसील के अन्दर एक गांव असावटी है । वहां पर गान्धी घर के सर्वोदय कार्यकर्ताओं के साथ पंजाब के बहुत से worker इकट्ठे हुए । सारे गांव के अन्दर उन्होंने सफाई की, गलियां बनाईं, गढ़े बनाए, गन्दे पानी को बाहर निकालने के लिए नालियां तैयार कीं, गर्जेकि गांव की पूरी तरह से सफाई करके उसे साफ सुथरा बनाने के लिए एक उदाहरण कायम किया । इस से साफ जाहिर होता है कि इस योजना को सफल बनाने के लिए जितना काम Missionary worker कर सकते हैं उतना सरकारी अफसर भी नहीं कर सकते । वह सिर्फ हिदायत ही दे सकते हैं । (घंटी) मैं समझता हूं कि एक दो blocks मिशनरी वर्करों को दे दिए जाएं । उन के काम करने

[श्री रूप लाल मेहता]
के तरीके से लोगों को पता लगेगा कि इस काम को जिस भावना के शुरू किया गया है, वह क्या है और इस लक्ष्य को पूरा करने में जनता का सहयोग कितना अहम part play करता है। अगर Missionary Zeal से काम किया जाए तो कोई वजह नहीं कि गांव के अन्दर नकशा ही क्यों न बदल जाए।

फिर, जनाब, Village Level Workers और Panchayat Secretaries की बाबत अर्ज़ करना चाहता हूं कि उन का Cadre भी मुस्तकिल किया जाना चाहिए ताकि वह भी अपने आप को महफूज़ समझ सकें और discipline से काम करें। उन की तकर्ररी वगैरह अगर Block Development Officers के हाथ में हो तो उस से वह उत्साह के साथ काम नहीं कर सकेंगे। इस demand के अन्दर मन्त्री महोदय ने 2,11,03,070 रुपए की मांग की है। मैं मानता हूं कि यह बहुत थोड़ी रकम है लेकिन जितना revenues इजाज़त दें उतना ही चलना पड़ता है और हमें एक एक कदम बढ़ा कर चलना है। गवर्नमेंट एक दम कदम आगे को नहीं बढ़ा सकती। ज्यूं ज्यूं रुपया मिलता जाएगा, हम आगे को बढ़ते जाएंगे। इस तरह से ज्यूं ज्यूं तरक्की होगी आप देखेंगे कि देहातों और शहरों का किस तरह से नकशा बदलता है। पहले लोग देहात से शहरों की तरफ इस लिए दौड़ते थे कि उन को वहां पर काम नहीं मिलता था। इसके अलावा उन को शहरों में सभी सहूलियतें मिलती थीं, गांव पिछड़े हुए थे। अब पंचायत राज के नतीजा के तौर पर गांव का नव-निर्माण होने जा रहा है। मैं इस महकमा के मन्त्री महोदय और अपनी सरकार को बधाई देना चाहता हूं कि उन्होंने यह कदम उठाए हैं और यह इतना अच्छा काम किया है। आप का धन्यवाद।

**ਸਰਦਾਰ ਗੁਰਬਖਸ਼ ਸਿੰਘ** (ਧਾਰੀਵਾਲ) : ਸਪੀਕਰ ਸਾਹਿਬ, ਮੈਂ demand No. 23 ਜਿਸ ਦਾ ਸਬੰਧ community project ਨਾਲ ਹੈ, ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਲਈ ਮੈਂ ਆਪਣੇ ਵਿਚਾਰ ਪੇਸ਼ ਕਰਨ ਲਈ ਹਾਜ਼ਰ ਹੋਇਆ ਹਾਂ। ਇਸ ਦੇ ਬਾਰੇਸ ਰਕਾਰ ਨੇ 2 ਕਰੋੜ 11 ਲੱਖ 3 ਹਜ਼ਾਰ 70 ਰੁਪਏ ਦੀ ਰਕਮ ਮੰਗੀ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਚੀਜ਼ ਹੈ। Community development ਜਾਂ ਸਾਂਝੀ ਉੱਨਤੀ ਰਲ ਮਿਲ ਕੇ ਹੀ ਕੀਤੀ ਜਾ ਸਕਦੀ ਹੈ ਅਤੇ ਖੁਸ਼ਕਿਸਮਤੀ ਦੀ ਗਲ ਹੈ ਕਿ ਇਸ ਲਈ 2 ਕਰੋੜ ਦੀ ਰਕਮ ਰਖੀ ਗਈ ਹੈ। ਪਰ ਜੇ ਕਰ ਇਸ ਲਈ 6 ਕਰੋੜ ਦੀ ਰਕਮ ਵੀ ਰਖੀ ਜਾਂਦੀ ਤਾਂ ਕੋਈ ਹਰਜ ਨਹੀਂ ਸੀ ਅਤੇ ਕੋਈ ਵੀ democratic House ਇੰਨੀ ਰਕਮ ਦੇਣ ਤੋਂ ਕਦੀ ਗਰੇਜ਼ ਨਾ ਕਰਦਾ। ਕਿਸੇ ਮੁਲਕ ਦੀ, ਅਤੇ ਖਾਸ ਤੌਰ ਤੇ ਸਾਡੇ ਮੁਲਕ ਦੀ, ਜਿਸ ਦਾ ਸਬੰਧ ਕਿਸਾਨਾਂ ਨਾਲ ਹੈ, ਛੋਟੇ ਜ਼ਿਮੀਂਦਾਰਾਂ ਨਾਲ ਹੈ, ਤਰੱਕੀ ਦਾ ਮਿਆਰ ਪਿੰਡਾਂ ਦੀ ਉੱਨਤੀ ਤੋਂ ਹੀ ਦੇਖਿਆ ਜਾ ਸਕਦਾ ਹੈ। ਦੇਸ਼ ਦੀ ਤਰੱਕੀ ਦਾ ਅਨੁਮਾਨ ਚੰਡੀਗੜ੍ਹ, ਦਿੱਲੀ, ਕਲਕੱਤਾ ਜਾਂ ਬੰਬਈ ਦੀ ਉੱਨਤੀ ਤੋਂ ਨਹੀਂ ਲਗਾਇਆ ਜਾ ਸਕਦਾ। ਜੋ ਸਾਡੀ ਰੀੜ੍ਹ ਦੀ ਹੱਡੀ ਹੈ, ਮੇਰਾ ਭਾਵ ਪਿੰਡਾਂ ਤੋਂ ਹੈ ਅਤੇ ਜਿਨ੍ਹਾਂ ਪਿੰਡਾਂ ਵਿਚ ਸਾਡੀ 80 ਫੀ ਸਦੀ ਆਬਾਦੀ ਵਸਦੀ ਹੈ ਜੇਕਰ ਇਨ੍ਹਾਂ ਦੀ ਉੱਨਤੀ ਕਰ ਸਕੇ ਤਾਂ ਹੀ ਦੇਸ਼ ਦੀ ਉੱਨਤੀ ਹੈ ਅਤੇ ਇਸ ਲਈ 2 ਕਰੋੜ ਤਾਂ ਕੀ 6 ਕਰੋੜ ਵੀ ਮੰਗ ਲਿਆ ਜਾਂਦਾ ਤਾਂ ਪਾਸ ਹੋ ਜਾਣਾ ਸੀ। ਇਨ੍ਹਾਂ ਪਿੰਡਾਂ ਵਿਚ ਵਸਣ ਵਾਲਿਆਂ ਦਾ ਰਹਿਣ ਸਹਿਣ ਚੰਗਾ ਹੋਵੇ, ਖਾਣ ਪੀਣ ਦੀਆਂ ਸਹੂਲਤਾਂ ਹੋਣ ਅਤੇ ਹੋਰ ਸਭ ਗੱਲਾਂ ਦਾ ਪ੍ਰਬੰਧ ਹੋਵੇ ਤਾਂ ਹੀ

ਸਾਡਾ ਮੁਲਕ ਤਰੱਕੀ ਕਰ ਸਕਦਾ ਹੈ । ਪਿੰਡਾਂ ਦੀ ਆਬਾਦੀ ਤਾਂ ਵਜ਼ੀਰ ਸਾਹਿਬ ਨੇ ਆਪ ਹੀ 70 ਫੀ ਸਦੀ ਮੰਨੀ ਹੈ, ਪਰ ਇਨ੍ਹਾਂ ਵਲੋਂ ਦਿੱਤੇ ਗਏ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਇਹ 79.9 ਜਾਂ 80 ਫੀ ਸਦੀ ਹੈ, ਕਿਤੇ ਕਿਤੇ ਤਾਂ ਸਰਕਾਰੀ ਕਾਗਜ਼ਾਂ ਵਿਚ 81 ਫੀ ਸਦੀ ਵੀ ਲਿਖਿਆ ਹੋਇਆ ਹੈ ਪਰ ਇਸ ਮਹਿਕਮੇ ਦੀ working ਨੂੰ ਦੇਖ ਕੇ ਦੁਖ ਹੋਦਾ ਹੈ । ਜੋ ਰੁਪਿਆ ਇਸ ਮਹਿਕਮੇ ਤੇ ਖਰਚ ਕੀਤਾ ਜਾਂਦਾ ਹੈ ਅਤੇ ਪਿਛਲੇ ਦਸਾਂ ਬਾਰਾਂ ਸਾਲਾਂ ਵਿਚ ਖਰਚ ਕੀਤਾ ਗਿਆ ਹੈ ਜੇਕਰ ਹਕੀਕਤਨ ਉਸ ਨੂੰ ਅਸਲੀ ਮਾਨਿਆਂ ਵਿਚ ਤਰੱਕੀ ਲਈ ਖਰਚ ਕੀਤਾ ਜਾਂਦਾ ਤਾਂ ਕਿੰਨੀ ਹੀ ਤਰੱਕੀ ਹੋ ਜਾਣੀ ਸੀ । ਇਹ ਵੇਖਣ ਵਾਲੀ ਗਲ ਹੈ ਕਿ ਆਇਆ ਇਹ ਖਰਚ ਠੀਕ ਢੰਗ ਨਾਲ ਕੀਤਾ ਗਿਆ ਹੈ ਜਾਂ ਨਹੀਂ । ਮੈਂ ਕਿਸੇ ਟੀਕਾ ਟਿਪਣੀ ਦੇ ਵਿਚਾਰ ਨਾਲ ਨਹੀਂ ਕਹਿੰਦਾ ਇਮਾਨਦਾਰੀ ਨਾਲ ਮਹਿਸੂਸ ਕਰਦਾ ਹਾਂ ਕਿ 12 ਸਾਲਾਂ ਵਿਚ ਜੋ ਖਰਚ ਕੀਤਾ ਗਿਆ ਹੈ ਇਸ ਵਿਚੋਂ major ਖਰਚ ਸਰਕਾਰੀ ਅਫਸਰਾਂ ਦੇ ਭੱਤਿਆਂ ਤੇ ਤਨਖਾਹਾਂ ਤੇ, ਅਤੇ ਬਦਕਿਸਮਤੀ ਨਾਲ ਆਪਣੇ ਆਦਮੀਆਂ ਨੂੰ adjust ਕਰਨ ਲਈ ਖਰਚ ਕੀਤਾ ਗਿਆ ਹੈ । ਪੰਡਤ ਮੋਹਨ ਲਾਲ ਦੱਤ ਨੇ ਠੀਕ ਹੀ ਕਿਹਾ ਸੀ, ਅਤੇ ਮੈਂ ਦੁਹਰਾਂਦਾ ਹਾਂ ਕਿ ਅਸੀਂ ਇਸ ਮਹਿਕਮੇ ਵਿਚ ਪਿਛਲੇ ਦਸਾਂ ਬਾਰਾਂ ਸਾਲਾਂ ਵਿਚ ਕੋਈ ਮਾਨਸਿਕ ਤਬਦੀਲੀ ਨਹੀਂ ਲਿਆ ਸਕੇ, ਕੋਈ change ਨਹੀਂ ਲਿਆ ਸਕੇ, ਕੋਈ ਪਰੀਵਰਤਨ ਨਹੀਂ ਕਰ ਪਾਏ ਅਤੇ ਇਸੇ ਲਈ ਅਸੀਂ ਨਾਕਾਮਿਯਾਬ ਰਹੇ ਹਾਂ, ਤੁਸੀਂ ਅਫਸਰ ਠੀਕ ਨਹੀਂ ਚੁਣੇ, ਨਾ ਹੀ ਉਹ ਇਸ ਭਾਵਨਾ ਨਾਲ ਕੰਮ ਕਰਦੇ ਹਨ ਜਿਸ ਨਾਲ ਕਿ ਪਿੰਡਾਂ ਦੀ ਤਰੱਕੀ ਕੀਤੀ ਜਾ ਸਕੇ ਕਿਉਂਕਿ ਬਹੁਤ ਸਾਰੇ ਅਫਸਰ ਤਾਂ ਇਨ੍ਹਾਂ ਨੇ ਆਪਣੀ ਮਰਜ਼ੀ ਨਾਲ ਲਗਾਏ ਹੋਏ ਹਨ ਅਤੇ ਪਬਲਿਕ ਸਰਵਿਸ ਕਮਿਸ਼ਨ ਨੂੰ ਨਹੀਂ ਪੁਛਿਆ ਗਿਆ, ਆਪਣੀ ਮਰਜ਼ੀ ਕੀਤੀ ਗਈ ਹੈ। ਤੇ ਫਿਰ ਜਿਤਨੀ ਰਕਮ ਇਨ੍ਹਾਂ ਦੇ ਭੱਤਿਆਂ ਤੇ ਜਾਂ ਤਨਖਾਹਾਂ ਤੇ ਖਰਚ ਕੀਤੀ ਜਾ ਰਹੀ ਹੈ ਉਹ ਠੀਕ ਨਹੀਂ। ਜੇ ਕਰ ਇੰਨੀ ਰਕਮ ਜੋ ਇਸ ਕੰਮ ਤੇ ਖਰਚ ਕੀਤੀ ਜਾ ਰਹੀ ਹੈ ਪਿੰਡਾਂ ਵਾਲਿਆਂ ਨੂੰ ਦੇ ਦਿੱਤੀ ਜਾਂਦੀ ਅਤੇ ਕੇਵਲ ਇੰਨੀ ਹੀ ਦੇਖ ਭਾਲ ਰਖੀ ਜਾਂਦੀ ਕਿ ਠੀਕ ਖਰਚ ਕਰਦੇ ਹਨ ਜਾਂ ਨਹੀਂ ਤਾਂ ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ 10, 12 ਸਾਲਾਂ ਵਿਚ ਕਣਕ ਦੀ ਪੈਦਾਵਾਰ 10 ਗੁਣਾ ਵਧ ਜਾਣੀ ਸੀ । ਮੈਂ ਇਸ ਸਬੰਧ ਵਿਚ ਕਈ ਮਿਸਾਲਾਂ ਪੇਸ਼ ਕਰ ਸਕਦਾ ਹਾਂ । ਮੈਂ ਆਪਣੇ ਇਲਾਕੇ ਬਟਾਲੇ ਦਾ ਜ਼ਿਕਰ ਕਰਦਾ ਹਾਂ ਕਿ ਕਿਸ ਤਰ੍ਹਾਂ ਬਲਾਕ ਅਫਸਰ ਧੋਖਾ ਦੇ ਕੇ target ਪੂਰੇ ਕਰ ਕੇ ਵਿਖਾ ਦਿੰਦੇ ਹਨ । ਮੈਂ ਕਿਸੇ ਦਾ ਨਾਮ ਨਹੀਂ ਲੈਂਦਾ, ਅਜ ਕਲ੍ਹ ਇਹ ਬਲਾਕ ਅਫਸਰ ਇਕ ਵੱਡੇ ਸ਼ਹਿਰ ਵਿਚ ਬਹੁਤ ਵੱਡੇ ਅਫਸਰ ਲਗੇ ਹੋਏ ਹਨ । ਇਹ ਉਸ ਸਮੇਂ ਬਟਾਲੇ ਦੇ ਬਲਾਕ ਅਫਸਰ ਸਨ। ਉਥੇ ਫਿਨਾਂਸ਼ਲ ਕਮਿਸ਼ਨਰ ਨੇ ਮੁਲਾਹਜ਼ਾ ਕਰਨ ਵਾਸਤੇ ਜਾਣਾ ਸੀ ਅਤੇ ਵਨ-ਮਹਾ-ਉਤਸਵ ਬਾਰੇ ਕੀਤੇ ਕੰਮ ਨੂੰ ਵੇਖਣਾ ਸੀ । ਜਦੋਂ ਉਸ ਬਲਾਕ ਅਫਸਰ ਨੂੰ ਪਤਾ ਲਗਾ ਤਾਂ ਉਸ ਨੇ ਪੁਰਾਣੇ ਅੰਬਾਂ ਦੀਆਂ ਟਾਹਣੀਆਂ ਤੁੜਵਾ ਕੇ 2,000 ਗੜ੍ਹੇ ਪੁਟਵਾ ਕੇ ਟਾਹਣੀਆਂ ਗਡ ਦਿੱਤੀਆਂ ਅਤੇ ਇਹ show ਕੀਤਾ ਕਿ 2,000 ਅੰਬਾਂ ਦੇ ਰੁਖ ਲਗਵਾਏ ਗਏ ਹਨ। ਕਿਸੇ ਨੇ ਫਿਨਾਂਸ਼ਲ ਕਮਿਸ਼ਨਰ ਨੂੰ ਦਸ ਦਿੱਤਾ ਕਿ ਜਨਾਬ ਇਕ ਦੋ ਬੂਟੇ ਪੁਟ ਕੇ ਤਾਂ ਵੇਖੋ ਕਿ ਹੇਠਾਂ ਜੜ੍ਹ ਵੀ ਹੈ ਜਾਂ ਨਹੀਂ ਤਾਂ ਬੂਟੇ ਪੁੱਟਣ ਤੇ ਪਤਾ ਲਗਾ ਕਿ ਸਾਰੀਆਂ ਹੀ ਟਾਹਣੀਆਂ ਨਵੀਆਂ ਗੱਡੀਆਂ ਹੋਈਆਂ ਸਨ ਅਤੇ ਉਪਰ ਪਾਣੀ ਪਾ ਦਿੱਤਾ ਗਿਆ ਸੀ । ਕਿਸੇ ਬੂਟੇ ਦੀ ਵੀ ਜੜ੍ਹ ਨਹੀਂ ਸੀ ਲੇਕਿਨ ਇਸ ਅਫਸਰ ਦੇ ਖਿਲਾਫ ਸਜ਼ਾ ਕੀ ਹੋਈ ? ਜੁਰਮਾਨਾ ਕੀ ਹੋਈਆ ? ਇਹ ਕਿ ਪਹਿਲਾਂ ਇਸ ਨੂੰ ਪੀ. ਸੀ. ਐਸ. ਬਣਾ ਦਿੱਤਾ ਗਿਆ ਤੇ ਫਿਰ ਆਈ. ਏ. ਐਸ. ਬਣਾ ਦਿੱਤਾ ਗਿਆ । ਇਸ ਬਾਰੇ ਤੁਸੀਂ, ਸਪੀਕਰ ਸਾਹਿਬ, ਆਪ ਵੀ ਜਾਣਦੇ ਹੋ ਅਜ ਕਲ੍ਹ ਇਸ ਨੂੰ ਲੁਧਿਆਣੇ ਵਿਚ ਕਮਿਸ਼ਨਰ ਲਗਾਇਆ ਹੋਇਆ ਹੈ।

[ਸਰਦਾਰ ਗੁਰਬਖਸ਼ ਸਿੰਘ]

ਇਸ ਲਈ ਅਸੂਲ ਦੀ ਗਲ ਹੈ ਇਸ ਸਾਰੀ ਚੀਜ਼ ਵਿਚ ਇਕ fundamental ਨੁਕਸ ਹੈ ਜਿਸ ਨੂੰ ਦੂਰ ਕਰਨ ਦੀ ਲੋੜ ਹੈ। ਨਹੀਂ ਤਾਂ ਇੰਨਾ ਰੁਪਿਆ ਖਰਚ ਕਰ ਕੇ ਵੀ ਕੋਈ ਤਰੱਕੀ ਕਿਉਂ ਨਹੀਂ ਹੋ ਰਹੀ ਇਹ ਤਾਂ ਉਸ ਹਾਂਡੀ ਵਰਗਾ ਹੈ ਜਿਸ ਦਾ ਤਲਾ ਕੋਈ ਨਹੀਂ ਉਪਰੋਂ ਜਿੰਨਾ ਵੀ ਮਰਜ਼ੀ ਪਾਈ ਜਾਉ ਹੇਠਾਂ ਤਲਾ ਨਹੀਂ ਤੇ ਫਿਰ ਰੇਤ ਹੈ ਜਿਸ ਵਿਚ ਕਿਸੇ ਚੀਜ਼ ਦਾ ਪਤਾ ਨਹੀਂ ਲਗਦਾ। ਇਸੇ ਤਰ੍ਹਾਂ ਇਹ ਮਹਿਕਮਾ ਹੈ ਜਿਸ ਤੇ ਭਾਵੇਂ ਜਿੰਨਾ ਵੀ ਖਰਚ ਕਰੀ ਜਾਉ ਜਦ ਤਕ ਇਹ ਬੁਨਿਆਦੀ ਨੁਕਸ ਦੂਰ ਨਹੀਂ ਕੀਤਾ ਜਾਂਦਾ, ਤਰੱਕੀ ਨਹੀਂ ਹੋ ਸਕਦੀ। ਸਾਡੇ ਦੇਸ਼ ਦੀ ਵਸੋਂ ਦਾ ਨਿਰਭਰ Agriculture ਤੇ ਹੈ ਅਤੇ ਇਹ projects ਇਸ ਕੰਮ ਵਿਚ ਸਹਾਇਤਾ ਕਰ ਸਕਦੇ ਹਨ ਪਰ ਇਸ ਦੇ ਨੁਕਸ ਦੂਰ ਕਰਨ ਦੀ ਸਾਰਿਆਂ ਤੋਂ ਪਹਿਲਾਂ ਲੋੜ ਹੈ। ਇਹ ਠੀਕ ਹੈ ਕਿ figures ਦੇ ਦਿਤੀਆਂ ਜਾਂਦੀਆਂ ਹਨ ਕਿ ਇੰਨਾ fertilizer ਵੰਡਿਆ, ਇੰਨੇ ਸਕੂਲ ਖੋਲ੍ਹ ਦਿਤੇ ਗਏ ਪਰ ਮੁਢਲੀ ਗਲ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਜੇਕਰ ਜ਼ਰਾਏ ਠੀਕ ਹੋਣ ਅਤੇ fundamental ਗਲਤੀ ਕੋਈ ਨਾ ਹੋਵੇ ਤਾਂ ਉਨੀ ਤਰੱਕੀ ਕਿਉਂ ਨਾ ਹੋਵੇ ਜਿੰਨੀ ਕਿ ਹੋਣੀ ਚਾਹੀਦੀ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜ਼ਮੀਨ ਤੇ ਭਾਰ ਇੰਨਾ ਜ਼ਿਆਦਾ ਹੋ ਗਿਆ ਹੈ ਕਿ ਜਿਸ ਦਾ ਅੰਦਾਜ਼ਾ ਨਹੀਂ, ਜਦ ਤਕ ਇਸ ਭਾਰ ਨੂੰ ਠੀਕ ਨਹੀਂ ਕਰਾਂਗੇ ਕੋਈ ਫਾਇਦਾ ਨਹੀਂ ਹੋ ਸਕਦਾ। ਤੁਸੀਂ Land Administration Manual ਦੀ ਰੀਪੋਰਟ ਵੇਖੀ ਹੋਣੀ ਹੈ ਇਸ ਵਿਚ ਦਸਿਆ ਗਿਆ ਹੈ ਕਿ ਇਕ ਟਬਰ ਪ੍ਰਤੀ ਜੋ ਕਾਬਲੇ ਕਾਸ਼ਤ ਜ਼ਮੀਨ ਸੀ ਉਹ 5.34 ਆਉਂਦੀ ਹੈ ਹਾਲਾਂਕਿ ਸਾਰੀ 6.4 ਹੈ, ਜਿਸ ਵਿਚ ਆਬਾਦੀ ਦੇਹ ਅਤੇ ਸਾਂਝੀ ਥਾਂ ਸ਼ਾਮਿਲ ਹੈ ਪਰ ਇਸ ਵਿਚੋਂ culturable 5.34 ਹੈ, ਲੇਕਿਨ ਜੋ ਅਸਲੀ ਹੈ ਤੁਸੀਂ ਜਾਣਦੇ ਹੀ ਹੋ ਜੇਕਰ landless ਨੂੰ ਦਿਉ, ਜਿਵੇਂ ਕਿ ਸਕੀਮ ਹੈ ਤਾਂ ਕੇਵਲ 2½ ਏਕੜ ਤੋਂ ਵਧ ਨਹੀਂ ਬਣਦੀ। ਇਸ ਲਈ ਜਿੰਨਾ ਚਿਰ ਤਕ economic holdings ਨਹੀਂ ਕੀਤੀਆਂ ਜਾਂਦੀਆਂ, ਉਤਲੀ ਹੱਦ ਮੁਕਰਰ ਕਰਨ ਦਾ ਕੋਈ ਫਾਇਦਾ ਨਹੀਂ। ਉਪਰਲੀ ceiling ਤੁਸੀਂ ਕਿਸ ਲਈ ਮੁਕਰਰ ਕੀਤੀ ਹੋਈ ਹੈ ਜਦ ਤਕ ਹੇਠਲੀ ceiling ਮੁਕਰਰ ਨਹੀਂ ਕੀਤੀ ਜਾਂਦੀ, ਮੇਰਾ ਭਾਵ flooring ਦਾ ਹੈ ਜੇਕਰ ceiling ਹੈ ਤਾਂ flooring ਵੀ ਹੋਣੀ ਚਾਹੀਦੀ ਹੈ। Statistical Abstract ਵਿਚ 68 ਸਫੇ ਤੇ ਤੁਸੀਂ ਲਿਖਿਆ ਹੈ ਕਿ ਕਿਸ ਤਰ੍ਹਾਂ ਦੀ ceiling ਮੁਕੱਰਰ ਕੀਤੀ ਗਈ ਹੈ ਛੋਟੇ ਜ਼ਿਮੀਂਦਾਰਾਂ ਦੀ ਗਿਣਤੀ ਕਿੰਨੀ ਜ਼ਿਆਦਾ ਹੈ, 10 ਏਕੜ ਤੋਂ ਹੇਠਾਂ ਲਈ ਖੁਦ ਕਾਸ਼ਤ ਦੇ ਅੰਕੜੇ ਨਹੀਂ ਲਿਖੇ। 5 ਏਕੜ ਵਾਲਿਆਂ ਦੀ ਗਿਣਤੀ ਜ਼ਿਆਦਾ ਹੈ, ਪਰ ਦਸ ਏਕੜ ਤੋਂ ਉਪਰ ਦੇ ਅੰਕੜੇ ਦਿੱਤੇ ਹਨ, 10 ਏਕੜ ਤੋਂ ਘਟ ਵਾਲਿਆਂ ਦੀ ਗਿਣਤੀ 25 ਲੱਖ 5 ਹਜ਼ਾਰ ਦਿੱਤੀ ਗਈ ਹੈ ਤੇ ਦੂਜੇ ਪਾਸੇ 100 ਏਕੜ ਤੋਂ ਵਧ ਕੇਵਲ 8 ਹਜ਼ਾਰ ਹੀ ਹਨ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਥੇ ਜੋ ਹਦ ਹੈ ਇਸ ਤੋਂ ਪਤਾ ਲਗਦਾ ਹੈ ਕਿ ਕਿੰਨਾ ਛੋਟਾ ਜ਼ਿਮੀਂਦਾਰ ਹੈ ਅਤੇ 10 ਏਕੜ ਵਿਚ ਕੋਈ ਆਦਮੀ ਕਿਸ ਤਰ੍ਹਾਂ ਆਪਣਾ ਗੁਜ਼ਾਰਾ ਕਰ ਸਕਦਾ ਹੈ। ਤੁਸੀਂ ਕਹਿੰਦੇ ਹੋ ਕਿ co-operative farming ਕਰਦੇ ਹਾਂ ਪਰ ਉਹ co-operative farming ਕੀ ਕਰੇਗਾ ਜਿਸ ਪਾਸ 2½ ਏਕੜ ਤੋਂ ਵਧ ਜ਼ਮੀਨ ਨਹੀਂ। ਮੇਰਾ ਭਾਵ ਹੈ ਕਿ 25 ਆਦਮੀ ਜਾਂ ਟਬਰ ਜੇਕਰ ਰਲ ਜਾਣ ਤੇ ਹਰ ਇਕ ਪਾਸ 10, ਏਕੜ ਹੋਵੇ ਤੇ 250 ਏਕੜ ਜ਼ਮੀਨ ਇਕ ਥਾਂ ਹੋ ਜਾਵੇ ਤਾਂ ਇਸ ਤਰ੍ਹਾਂ ਤੁਸੀਂ ਇਸ ਵਿਚ ਜਿੰਨੀ ਮਰਜ਼ੀ ਹੈ investment ਕਰ ਦਿਉ, ਜਿੰਨੀ ਮਰਜ਼ੀ ਰਕਮ ਇਸ ਤੇ ਲਾ ਦਿਉ ਇਸ ਨਾਲ ਕੀ ਬਣੇ ਗਾ ਅਤੇ ਕਿੰਨੀ ਕੁ improvement ਕਰ ਲਉਗੇ। ਜਿਤਨੀ ਮਰਜ਼ੀ investment ਕਰੋ ਉਹ 25 ਖਾਨਦਾਨਾਂ ਨੂੰ ਨਿਰਾ ਰੋਟੀ ਕਪੜਾ

ਵੀ ਨਹੀਂ ਦੇ ਸਕਦੀ ਜਿਤਨਾ ਚਿਰ ਤਕ ਤੁਸੀਂ ਇਸ ਦਾ ਇਲਾਜ ਨਹੀਂ ਕਰਦੇ। ਇਸ ਚੀਜ਼ ਦਾ ਇਲਾਜ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਬੜਾ ਬਿਹਤਰੀਨ ਦਸਿਆ ਸੀ ਲੇਕਿਨ ਉਸ ਪਾਸੇ ਵਲ ਤਵੱਜੋ ਨਹੀਂ ਦਿੱਤੀ ਗਈ। ਮੈਂ ਇਸ ਸਬੰਧ ਵਿਚ ਫੇਰ ਸੁਝਾਉ ਦਿੰਦਾ ਹਾਂ ਕਿ ਏਥੇ Japanese Rural Industries ਵਾਲਾ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ ਕਿਉਂਕਿ Raw material ਸਾਰਾ ਪਿੰਡਾਂ ਦੇ ਵਿਚ ਹੀ ਹੁੰਦਾ ਹੈ। ਇਸ ਕਰ ਕੇ ਜਿਸ ਕਿਸਮ ਦਾ raw material ਪਿੰਡਾਂ ਦੇ ਵਿਚੋਂ ਮਿਲ ਸਕਦਾ ਹੈ ਉਥੇ ਉਸੇ ਕਿਸਮ ਦੇ ਕਾਰਖਾਨੇ ਲਗਾਉਣੇ ਚਾਹੀਦੇ ਹਨ। ਮੈਂ ਜਾਣਦਾ ਹਾਂ ਕਿ ਤੁਸੀਂ ਇਹ ਕਹਿ ਸਕਦੇ ਹੋ ਕਿ ਸ਼ਹਿਰਾਂ ਦੇ ਵਿਚ ਜਿਹੜੇ ਕਾਰਖਾਨੇ ਲਗਦੇ ਹਨ ਉਨ੍ਹਾਂ ਦਾ ਵੀ ਫਾਇਦਾ ਪਿੰਡਾਂ ਨੂੰ ਹੀ ਪਹੁੰਚਦਾ ਹੈ ਕਿਉਂਕਿ raw material ਪਿੰਡਾਂ ਵਾਲਿਆਂ ਦਾ ਹੀ ਖਰੀਦਿਆ ਜਾਂਦਾ ਹੈ। ਮੈਂ ਇਸ ਗਲ ਤੋਂ ਇਨਕਾਰ ਨਹੀਂ ਕਰਦਾ ਕਿ ਪਿੰਡਾਂ ਵਾਲਿਆਂ ਨੂੰ ਫਾਇਦਾ ਹੁੰਦਾ ਹੈ। ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਇਸ ਤਰੀਕੇ ਦੇ ਨਾਲ ਉਨ੍ਹਾਂ ਨੂੰ ਸਾਰੇ ਦਾ ਸਾਰਾ ਫਾਇਦਾ ਨਹੀਂ ਪਹੁੰਚਦਾ। ਉਨ੍ਹਾਂ ਨੂੰ ਪੂਰਾ ਫਾਇਦਾ ਤਾਂ ਹੀ ਪਹੁੰਚ ਸਕਦਾ ਹੈ ਜੇ ਤੁਸੀਂ ਉਹੋ ਕਾਰਖਾਨੇ ਪਿੰਡਾਂ ਦੇ ਵਿਚ co-operative basis ਤੇ ਲਗਾਉ। ਐਸਾ ਕਰਨ ਦੇ ਨਾਲ ਉਨ੍ਹਾਂ ਦੇ ਆਪਣੇ ਆਦਮੀ ਵੀ ਉਨ੍ਹਾਂ ਕਾਰਖਾਨਿਆਂ ਦੇ ਵਿਚ ਲਗ ਸਕਣਗੇ ਅਤੇ ਉਨ੍ਹਾਂ ਨੂੰ ਰੁਜ਼ਗਾਰ ਮਿਲੇਗਾ। ਜਿਹੜਾ ਜ਼ਮੀਨ ਤੇ ਬਹੁਤਾ ਭਾਰ ਹੈ ਉਹ ਵੀ ਘਟੇਗਾ। ਇਸ ਤੋਂ ਬਾਅਦ ਮੈਂ animal husbandry ਦੇ ਮੁਤੱਲਿਕ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਤਕ ਤੁਸੀਂ ਆਪਣੀ ਮੁਢਲੀ ਪਾਲੀਸੀ ਠੀਕ ਨਹੀਂ ਕਰਦੇ ਉਦੋਂ ਤਕ ਕਿਤੇ 10 ਹਸਪਤਾਲ ਖੋਲ੍ਹਣ ਨਾਲ ਮਸਲਾ ਹਲ ਨਹੀਂ ਹੋ ਸਕਦਾ। ਸਾਡੀ ਸਰਕਾਰ ਆਦਮੀਆਂ ਦੀ family planning ਕਰਨ ਵਾਲੇ ਪਾਸੇ ਤਾਂ ਲਗੀ ਹੋਈ ਹੈ ਲੇਕਿਨ ਡੰਗਰਾਂ ਦੀ planning ਕਰਨ ਵਲ ਇਨ੍ਹਾਂ ਨੇ ਅਜੇ ਤਕ ਬਿਲਕੁਲ ਧਿਆਨ ਨਹੀਂ ਦਿੱਤਾ। ਤੁਹਾਨੂੰ ਡੰਗਰਾਂ ਦਾ ਨੰਬਰ ਘਟਾਉਣ ਦਾ ਵੀ ਖਿਆਲ ਕਰਨਾ ਚਾਹੀਦਾ ਹੈ। ਏਸ ਵੇਲੇ ਸਾਡੇ ਸੂਬੇ ਦੇ ਵਿਚ ਘਟੀਆ ਕਿਸਮ ਦੇ ਡੰਗਰਾਂ ਦੀ ਗਿਣਤੀ ਦਾ ਕੋਈ ਹੱਦ-ਹਿਸਾਬ ਹੀ ਨਹੀਂ। ਚਾਹੀਦਾ ਇਹ ਹੈ ਕਿ ਅਜਿਹੇ ਘਟੀਆ ਡੰਗਰਾਂ ਦੀ ਗਿਣਤੀ ਨੂੰ ਘਟਾ ਕੇ ਜਿਹੜੇ ਬਹੁਤਾ ਦੁਧ ਦੇਣ ਵਾਲੇ ਡੰਗਰ ਹਨ ਉਹ ਪਾਲੇ ਜਾਣ। ਜਿਹੜਾ ਹਲ ਵਾਹੁਣ ਦਾ ਕੰਮ ਹੈ ਉਹ ਸਾਰਾ ਮਸ਼ੀਨਾਂ ਦੇ ਕੋਲੋਂ ਲੈਣਾ ਚਾਹੀਦਾ ਹੈ। ਪੰਜਾਬ ਦੇ ਵਿਚ ਜੇ ਹਿਸਾਬ ਲਗਾ ਕੇ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਸਾਡੇ ਚਾਰੇ ਦਾ ਤੀਸਰਾ ਹਿੱਸਾ ਨਾਕਾਰਾ ਡੰਗਰਾਂ ਦੇ ਢਿੱਡਾਂ ਦੇ ਵਿਚ ਪੈ ਜਾਂਦਾ ਹੈ। ਇਸ ਕਰਕੇ ਅਗਰ ਠੀਕ ਤਰੀਕੇ ਨਾਲ planning ਕੀਤੀ ਜਾਵੇ ਤਾਂ ਏਸ ਚਾਰੇ ਨੂੰ ਬਚਾ ਕੇ ਚੰਗੇ ਡੰਗਰਾਂ ਲਈ ਇਸਤੇਮਾਲ ਕੀਤਾ ਜਾ ਸਕਦਾ ਹੈ ਜਿਸ ਦੇ ਨਾਲ ਦੁਧ ਅਤੇ ਘਿਉ ਦੀ ਪੈਦਾਵਾਰ ਦੇ ਵਿਚ ਵਾਧਾ ਹੋ ਸਕਦਾ ਹੈ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਏਸ ਪਾਸੇ ਵਲ ਖਾਸ ਧਿਆਨ ਦੇਵੇ। ਇਸ ਤੋਂ ਬਾਅਦ ਮੈਂ ਸੇਮ ਦੇ ਮਸਲੇ ਵਲ ਆਉਂਦਾ ਹਾਂ। ਸੇਮ ਏਸ ਸੂਬੇ ਨੂੰ ਚੱਟੀ ਜਾ ਰਹੀ ਹੈ। ਸਾਡੀ ਹਕੂਮਤ ਕਹਿੰਦੀ ਹੈ ਕਿ ਇਸ ਨੂੰ war basis ਤੇ ਖਤਮ ਕਰਨਾ ਚਾਹੀਦਾ ਹੈ ਲੇਕਿਨ ਅਗਰ ਦੇਖਿਆ ਜਾਵੇ ਤਾਂ ਅਮਲੀ ਤੌਰ ਤੇ ਇਹ ਕੋਈ ਠੋਸ ਕਦਮ ਨਹੀਂ ਚੁਕਦੀ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ water-logging ਬੋਰਡ ਬਣਾਇਆ ਸੀ ਲੇਕਿਨ ਜਿਹੜੀ 1960-61 ਦੀ ਰਿਪੋਰਟ ਹੈ ਉਸ ਦੇ ਸਫ਼ੇ 14 ਨੂੰ ਦੇਖ ਕੇ ਪਤਾ ਲਗਦਾ ਹੈ ਕਿ ਇਕ ਵੀ ਮੀਟਿੰਗ ਏਸ ਬੋਰਡ ਦੀ ਨਹੀਂ ਹੋਈ, ਇਨ੍ਹਾਂ ਨੇ ਵਜ੍ਹਾ ਉਸ ਦੀ ਇਹ ਦਸੀ ਹੈ ਕਿ ਚੂੰਕਿ ਅਸੀਂ ਇਸ ਨੂੰ ਹੜ੍ਹਾਂ ਵਾਲੇ ਬੋਰਡ ਦੇ ਨਾਲ merge ਕਰਨਾ ਸੀ ਔਰ ਉਸ ਦੀ ਅਜੇ ਮਨਜ਼ੂਰੀ ਨਹੀਂ ਆਈ। ਏਸੇ ਹੀ ਰਿਪੋਰਟ ਦੇ 16 ਸਫੇ ਤੇ ਇਨ੍ਹਾਂ ਨੇ ਆਖਿਆ ਹੈ ਕਿ ਅਸੀਂ ਇਕ Action Committee ਬਣਾਈ ਹੈ, ਜਿਸ ਨੇ ਕਿ ਆਪਣੀ ਰਿਪੋਰਟ ਦੇ ਦਿੱਤੀ ਹੈ ਲੇਕਿਨ ਕੁਝ ਕਾਰਣਾਂ

[ਸਰਦਾਰ ਗੁਰਬਖਸ਼ ਸਿੰਘ ]

ਕਰਕੇ ਉਸ ਤੇ ਵਿਚਾਰ ਨਹੀਂ ਕੀਤਾ ਜਾ ਸਕਿਆ । ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਹੈ ਕਾਰਵਾਈ ਜਿਹੜੀ ਇਹ ਸਰਕਾਰ ਕਰ ਰਹੀ ਹੈ ? ਮੈਂ ਸਮਝਦਾ ਹਾਂ ਕਿ ਤੁਸੀਂ ਲੋਕਾਂ ਦੀਆਂ ਅੱਖਾਂ ਦੇ ਵਿੱਚ ਧੂੜ ਪਾਉਣ ਲਈ Action Committee ਬਣਾਈ ਹੋਈ ਹੈ । ਜਿਹੜਾ ਇਨ੍ਹਾਂ ਨੇ action ਲਿਆ ਹੈ ਉਹ ਇਹ ਹੈ ਕਿ ਇਨ੍ਹਾਂ ਇਕ ਡਾਇਰੈਕਟਰ ਹੋਰ ਲਗਾ ਦਿੱਤਾ ਹੈ ਔਰ ਖਰਚਾ ਵਧਾ ਦਿੱਤਾ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀਆਂ ਸੇਮ ਦੀਆਂ ਨਾਲੀਆਂ ਕਿਤੇ ਬਣਾਈਆਂ ਵੀ ਹਨ ਉਹ ਵੀ ਕਿਸੇ ਸਕੀਮਾਂ ਦੇ ਮੁਤਾਬਿਕ ਨਹੀਂ ਬਣਾਈਆਂ। ਜਿਸ ਤਰ੍ਹਾਂ ਕੋਈ ਹਕੂਮਤ ਦੇ ਨਾਲ ਤਅੱਲੁਕ ਰਖਣ ਵਾਲਾ ਆਦਮੀ ਇਨ੍ਹਾਂ ਨੂੰ ਕਹਿ ਦੇਵੇ ਉਸ ਤਰ੍ਹਾਂ ਇਹ ਮੰਨ ਕੇ drain ਨੂੰ ਦੂਸਰੇ ਪਾਸੇ ਨੂੰ ਮੋੜ ਦਿੰਦੇ ਹਨ ਜਾਂ ਉਥੇ ਦੀ ਉਥੇ ਹੀ ਬੰਦ ਕਰ ਦਿੰਦੇ ਹਨ । ਕਿਸੇ ਪਿੰਡ ਦੀ ਸਕੀਮ ਹੋਵੇ ਇਹ ਉਸ ਨੂੰ ਤਾਂ ਨਹੀਂ ਬਦਲ ਸਕਦੇ ਲੇਕਿਨ ਡਰੇਨਾਂ ਜ਼ਰੂਰ ਬਦਲ ਦਿੰਦੇ ਹਨ ਜਾਂ ਉਨ੍ਹਾਂ ਨੂੰ ਅਧੂਰੀਆਂ ਹੀ ਰਹਿਣ ਦਿੰਦੇ ਹਨ । ਮੈਂ ਹਕੂਮਤ ਨੂੰ ਕਹਿੰਦਾ ਹਾਂ ਕਿ ਤੁਸੀਂ ਕਿਤੇ reservoir ਬਣਾਉ, ਉਸ ਦੇ ਵਿਚ ਪਾਣੀ ਇਕੱਠਾ ਕਰੋ ਅਤੇ ਉਸ ਪਾਣੀ ਨੂੰ ਕਿਸੇ ਵੱਡੀ ਨਹਿਰ ਵਿਚ ਜਾਂ ਕਿਸੇ ਦਰਿਆ ਦੇ ਵਿਚ ਪਾ ਕੇ ਉਸ ਦਾ ਫਾਇਦਾ ਉਠਾਉ। ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਇਲਾਕੇ ਦੇ ਵਿਚ ਕੂੰਜਰਾਂ ਦੀ drain ਸਿਰਫ 10 ਮੀਲ ਕਢੀ ਹੈ ਅਤੇ ਉਸ ਦੇ ਅੱਗੇ ਕੰਮ ਬੰਦ ਕਰ ਦਿੱਤਾ ਹੈ ਕਿਉਂਕਿ ਇਕ ਧਨਾਡ ਆਦਮੀ ਨਹੀਂ ਸੀ ਚਾਹੁੰਦਾ ਕਿ ਉਹ ਅਗੇ ਕਢੀ ਜਾਵੇ । ਸਿਰਫ ਇਕ ਆਦਮੀ ਦਾ ਫਾਇਦਾ ਕਰਨ ਲਈ ਕਈ ਪਿੰਡਾਂ ਦਾ ਨੁਕਸਾਨ ਹੋ ਰਿਹਾ ਹੈ । ਇਹ ਬੜੀ ਜ਼ਰੂਰੀ drain ਹੈ ਇਸ ਵਾਸਤੇ ਇਹ ਜ਼ਰੂਰ ਨਿਕਲਣੀ ਚਾਹੀਦੀ ਹੈ। ਏਸੇ ਤਰ੍ਹਾਂ ਤੁੰਗ ਅਤੇ ਅਲੀ ਨੰਗਲ ਵਾਲੀ drain ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ drain ਤਾਂ ਖੋਦ ਦਿੰਦੇ ਹੋ ਲੇਕਿਨ culvert ਵਗੈਰਾ ਕੋਈ ਨਹੀਂ ਬਣਾਉਂਦੇ। ਮੈਂ ਤੁਹਾਨੂੰ ਮਿਸਾਲ ਦੇ ਕੇ ਦਸਦਾ ਹਾਂ। ਇਕ ਸੱਦੇਕੇ ਪਿੰਡ ਹੈ ਜਿਹੜਾ ਕਿ ਪੱਕੀ ਸੜਕ ਤੇ ਹੈ। ਉਸ ਤੋਂ ਅੱਗੇ ਮਗਰ ਮੂਦੀਆਂ ਪਿੰਡ ਹੈ। ਉਥੋਂ ਅੱਗੇ ਗੱਡੇ ਇਧਰ ਨੂੰ ਆ ਜਾ ਸਕਦੇ ਸੀ। ਲੇਕਿਨ ਹੁਣ ਉਥੇ drain ਬਣਾ ਦਿੱਤੀ ਹੈ ਮਗਰ ਪੁਲ ਕੋਈ ਨਹੀਂ ਬਣਾਇਆ ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਲੋਕਾਂ ਨੂੰ ਆਉਣ ਜਾਣ ਦੀ ਬੜੀ ਤਕਲੀਫ ਹੋ ਗਈ ਹੈ। ਗੱਡੇ ਆਉਣ ਦਾ ਤੇ ਸਵਾਲ ਹੀ ਪੈਦਾ ਨਹੀਂ ਹੁੰਦਾ। ਏਸੇ ਤਰ੍ਹਾਂ ਚੰਗੋਵਾਲਾ ਅਤੇ ਸਿੰਗੋਵਾਲਾ ਵਾਲੀ drain ਹੈ। ਉਸ ਦੇ ਉਤੇ ਵੀ ਪੁਲ ਨਹੀਂ ਬਣਾਇਆ ਗਿਆ। ਉਥੇ ਵੀ ਲੋਕਾਂ ਨੂੰ ਏਸੇ ਤਕਲੀਫ ਦਾ ਹੀ ਸਾਹਮਣਾ ਕਰਨਾ ਪੈਂਦਾ ਹੈ। ਜਿਹੜੇ ਬੱਚੇ ਸਕੂਲ ਜਾਂਦੇ ਹਨ ਉਨ੍ਹਾਂ ਨੂੰ ਵੀ ਉਸ drain ਦੇ ਵਿੱਚੋਂ ਦੀ ਲੰਘ ਕੇ ਜਾਣਾ ਪੈਂਦਾ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਠੀਕ planning ਕਰਨੀ ਚਾਹੀਦੀ ਹੈ। ਏਸੇ ਤਰ੍ਹਾਂ, ਸਪੀਕਰ ਸਾਹਿਬ, ਪਿੰਡਾਂ ਦੇ ਵਿਚ sanitation ਦਾ ਇੰਤਜ਼ਾਮ ਕਰਨ ਲਈ ਇਨ੍ਹਾਂ ਨੇ ਖਾਸਾ ਰੁਪਿਆ ਰਖਿਆ ਹੈ। ਪਹਿਲੇ ਤਾਂ ਸ਼ਾਇਦ ਇਹ ਵਜ਼ੀਰ ਸਾਹਿਬਾਨ ਕਿਸੇ ਪਿੰਡ ਦੇ ਵਿਚ ਨਾ ਗਏ ਹੋਣ ਲੇਕਿਨ ਇਨ੍ਹਾਂ elections ਦੇ ਦਿਨਾਂ ਵਿਚ ਤਾਂ ਤੁਸੀਂ ਪਿੰਡਾਂ ਦੇ ਵਿਚ ਗਏ ਹੀ ਹੋਵੋਗੇ। ਮੈਂ ਤੁਹਾਨੂੰ ਪੁਛਣਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਈਮਾਨਦਾਰੀ ਦੇ ਨਾਲ ਦੱਸੋ ਕਿ ਕਿੰਨੇ ਕੁ ਪਿੰਡਾਂ ਦੀਆਂ ਗਲੀਆਂ ਪੱਕੀਆਂ ਹੋਈਆਂ ਹੋਈਆਂ ਹਨ। ਮੈਂ ਤੁਹਾਨੂੰ ਆਪਣੇ ਹਲਕੇ ਦੇ ਪਿੰਡਾਂ ਦੀ ਮਿਸਾਲ ਦਿੰਦਾ ਹਾਂ। ਉਥੇ ਸਿਰਫ਼ ਦੋ ਪਿੰਡਾਂ ਦੀਆਂ ਗਲੀਆਂ ਪੱਕੀਆਂ ਹੋਈਆਂ ਹਨ ਬਾਕੀ ਸਭ ਪਿੰਡਾਂ ਦੇ ਵਿਚ ਲੋਕਾਂ ਨੂੰ ਗੋਡੇ ਗੋਡੇ ਚਿਕੜ ਦੇ ਵਿੱਚੋਂ ਲੰਘ ਕੇ ਜਾਣਾ ਪੈਂਦਾ ਹੈ। ਤੁਹਾਡਾ ਜਿਹੜਾ Health ਦਾ ਮਹਿਕਮਾ ਹੈ ਇਹ ਵੀ ਪਿੰਡਾਂ ਦੇ ਵਾਸਤੇ ਕੁਝ ਨਹੀਂ ਕਰ ਰਿਹਾ। ਏਸੇ ਤਰ੍ਹਾਂ Medical aid ਦੇਣ ਦੇ ਸਿਲਸਿਲੇ ਦੇ ਵਿਚ ਵੀ ਤੁਸੀਂ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਕਈ ਪਿੰਡ ਐਸੇ ਹਨ

ਜਿਹੜੇ ਹੜ੍ਹ ਆਉਣ ਦੇ ਕਾਰਣ ਕਸਬਿਆਂ ਦੇ ਨਾਲੋਂ cut off ਹੋ ਜਾਂਦੇ ਹਨ ਔਰ ਉਥੇ ਜੇ ਕੋਈ ਉਨ੍ਹਾਂ ਦਿਨਾਂ ਦੇ ਵਿਚ ਬੀਮਾਰ ਹੋ ਜਾਵੇ ਤਾਂ ਉਸ ਨੂੰ ਕਿਤੋਂ ਦਵਾਈ ਵਗ਼ੈਰਾ ਨਹੀਂ ਮਿਲ ਸਕਦੀ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਪਿੰਡ ਪਿੰਡ ਦੇ ਵਿਚ ਹਸਪਤਾਲ ਨਹੀਂ ਖੋਲ੍ਹ ਸਕਦੇ ਤਾਂ ਤੁਸੀਂ ਕਮ-ਅਜ਼-ਕਮ mobile ਹਸਪਤਾਲ ਹੀ ਖੋਲ੍ਹ ਲਉ ਅਤੇ ਦੋ ਤਿੰਨ ਚੰਗੇ ਡਾਕਟਰ ਏਸ ਕੰਮ ਲਈ ਰਖ ਲਉ ਜਿਹੜੇ ਪਿੰਡ, ਪਿੰਡ ਦੇ ਵਿਚ ਜਾ ਕੇ ਲੋਕਾਂ ਨੂੰ ਦਵਾਈਆਂ ਮੁਹੱਈਆ ਕਰ ਸਕਣ। ਮੈਂ ਇਕ ਗੱਲ ਹੋਰ ਤੁਹਾਨੂੰ ਦਸ ਦੇਵਾਂ ਉਹ ਇਹ ਕਿ.........

**ਉਪ-ਮੰਤਰੀ** (ਚੌਧਰੀ ਸੁੰਦਰ ਸਿੰਘ) : On a point of order, Sir. ਮੈਂ ਇਨ੍ਹਾਂ ਮੈਂਬਰ ਸਾਹਿਬ ਨੂੰ ਤੁਹਾਡੀ ਮਾਰਫਤ ਇਹ ਪੁਛਣਾ ਚਾਹੁੰਦਾ ਹਾਂ ਕਿ ਉਹ ਜਦੋਂ ਬੋਲਦੇ ਨੇ ਤੁਸੀਂ ਜਾਂ ਤੁਹਾਨੂੰ ਕਹਿਕੇ address ਕਰਦੇ ਨੇ। ਤੁਸੀਂ ਇਹ ਕਿਸ ਤਰ੍ਹਾਂ ਕਰੋਗੇ, ਤੁਸੀਂ ਇਹ ਕਿਉਂ ਕੀਤਾ, ਮੈਂ ਇਹੀ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਹ ਗੱਲ ਉਨ੍ਹਾਂ ਦੀ ਠੀਕ ਹੈ ਉਹ direct address ਕਰਨ ?

**Mr. Speaker** : This is no point of order.

**ਸਰਦਾਰ ਗੁਰਬਖ਼ਸ਼ ਸਿੰਘ** : ਕੋਈ ਗੱਲ ਨਹੀਂ ਜੀ, ਮੈਂ ਚੌਧਰੀ ਸਾਹਿਬ ਦੇ Point of Order ਦਾ ਵੀ ਖਿਆਲ ਰੱਖਾਂਗਾ। ਵੈਸੇ ਮੈਂ ਤੁਹਾਡੀ ਮਾਰਫਤ Government ਨੂੰ ਹੀ address ਕਰ ਰਿਹਾ ਹਾਂ। ਲੇਕਿਨ ਉਨ੍ਹਾਂ ਨੂੰ ਸ਼ਾਇਦ ਆਪਣਾ ਚੇਤਾ ਭੁੱਲ ਗਿਆ ਹੈ ਕਿ ਉਹ ਕੀ ਕੁਝ ਕਿਹਾ ਕਰਦੇ ਹਨ। ਮੈਂ ਅਰਜ਼ ਕਰ ਰਿਹਾ ਸੀ ਕਿ ਹਰਦੋਸ਼ਮੀ ਰੋਡ, ਜਦੋਂ ਕਿ ਚੌਧਰੀ ਸਾਹਿਬ ਵਜ਼ੀਰ ਸਨ, ਪਤਾ ਨਹੀਂ ਉਹ ਕਿਤਨੀ ਵਾਰ ਹਟੇ ਤੇ ਕਿਤਨੀ ਵਾਰੀ ਬਣੇ, ਇਹ ਉਨ੍ਹਾਂ ਦੇ ਵੇਲੇ ਵੀ ਟੁੱਟੀ ਸੀ...........

**Mr. Speaker** : No aspersions please.

**ਸਰਦਾਰ ਗੁਰਬਖ਼ਸ਼ ਸਿੰਘ** : ਬਹੁਤ ਅੱਛਾ ਜੀ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਸੜਕ ਮੇਰੇ ਹਲਕੇ ਦੀ ਇਕੋ ਇਕ ਸੜਕ ਹੈ ਜਿਹੜੀ ਤੁੰਗ, ਹਾਲੀਨਰੈਣ, ਆਹਕੀ ਅਤੇ ਹਰਦੋਸ਼ਾਮ ਆਦਿ ਪਿੰਡਾਂ ਨੂੰ ਜਾਂਦੀ ਹੈ, ਇਹ ਹਰ ਸਾਲ ਟੁੱਟ ਜਾਂਦੀ ਹੈ ਹੋਰ ਕੋਈ ਨੇੜੇ ਤੇੜੇ ਦੀ ਰਸਤਾ ਨਹੀਂ ਜਿਥੇ ਜਾਕੇ ਕੋਈ ਹਸਪਤਾਲ ਵਿੱਚੋਂ ਦਵਾਈ ਫੜ ਲਿਆਵੇ, ਪਰ ਇਸ ਬਾਰੇ ਅਜੇ ਤੱਕ ਕੋਈ ਤਵੱਜੋ ਨਹੀਂ ਦਿੱਤੀ ਗਈ ਨਾ ਹੀ Community Development ਵਾਲਿਆਂ ਨੇ ਕੋਈ ਖਿਆਲ ਕੀਤਾ ਹੈ। ਇਨ੍ਹਾਂ ਸ਼ਬਦਾਂ ਨਾਲ ਬੇਨਤੀ ਕਰਦਾ ਹੋਇਆ ਮੈਂ ਬੈਠਦਾ ਹਾਂ।

**ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ** (ਜੈਤੋ) : ਸਪੀਕਰ ਸਾਹਿਬ, ਅੱਜ ਇਸ ਮੰਗ ਉਤੇ ਬਹੁਤ ਸਾਰੀਆਂ ਵਿਚਾਰਾਂ ਪਰਗਟ ਕੀਤੀਆਂ ਗਈਆਂ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ co-operation ਦਾ ਇਕ ਸਭ ਤੋਂ ਜ਼ਰੂਰੀ ਮਸਲਾ ਹੈ। ਅਸੀਂ ਇਸ ਰਾਹੀਂ ਪਿੰਡਾਂ ਦੀ ਉੱਨਤੀ ਬਾਰੇ ਵਿਚਾਰ ਕਰਨਾ ਹੈ, ਪਰ ਜੇ ਰਕਮ ਵੇਖੀ ਜਾਵੇ, ਜੋ ਮਨਜ਼ੂਰ ਕੀਤੀ ਗਈ ਹੈ, ਮੈਂ ਸਮਝਦਾ ਹਾਂ ਜਿਤਨਾ ਇਸ ਮਦ ਅਧੀਨ ਖਰਚ ਹੋਣਾ ਚਾਹੀਦਾ ਸੀ ਉਤਨਾ ਨਹੀਂ ਰੱਖਿਆ ਗਿਆ, ਇਹ ਲੋੜ ਤੋਂ ਖਾਸਾ ਘਟ ਹੈ। ਪਿਛਲੇ ਵਰ੍ਹਿਆਂ ਵਿਚ ਬਲਾਕਾਂ ਰਾਹੀਂ ਅਸੀਂ ਜੋ ਤਜਰੁਬਾ ਕੀਤਾ ਹੈ ਉਸ ਵਿੱਚ ਅਸੀਂ ਕਾਫ਼ੀ ਹਦ ਤੱਕ ਸਫਲ ਹੋਏ ਹਾਂ। ਮੇਰੇ ਕੁਝ ਵੀਰ ਇਹ ਅਲਜ਼ਾਮ ਲਾਉਂਦੇ ਹਨ ਕਿ Block Officer ਕੋਈ ਕੰਮ ਨਹੀਂ ਕਰਦੇ, ਮੈਂ ਸਮਝਦਾ ਹਾਂ ਉਹ Block Officers ਭਰਤੀ ਕੀਤੇ ਗਏ ਹਨ, ਜਿਹੜੇ Political Sufferers ਹਨ ਅਤੇ ਅੰਗਰੇਜ਼ ਦੇ ਖਿਲਾਫ ਹੁਣ ਤੱਕ ਜਦੋ-ਜਹਿਦ ਕਰਦੇ ਆਏ ਹਨ, ਹੁਣ ਉਨ੍ਹਾਂ ਦੇ ਦਿਲਾਂ ਵਿੱਚ ਇਹ ਜਜ਼ਬਾ ਹੈ ਕਿ ਅਸੀਂ ਦੇਸ਼ ਦੀ ਉੱਨਤੀ ਕਰਨੀ ਹੈ, ਇਨ੍ਹਾਂ ਨੂੰ ਛਡ ਕੇ ਚੰਦ ਇਕ

[ਸਰਦਾਰ ਤਿਰਲੋਚਨ ਸਿੰਘ ਰਿਆਸਤੀ]
ਇਲਾਕਿਆਂ ਵਿੱਚ ਜਿਥੇ ਨਵੇਂ ਬੰਦੇ ਭਰਤੀ ਕੀਤੇ ਗਏ ਹਨ ਉਥੇ ਇਹ ਤਜਰਬਾ ਫੇਲ੍ਹ ਹੋਇਆ ਹੈ। ਥੋੜੀ ਬਹੁਤ ਉੱਨਤੀ ਜ਼ਰੂਰ ਹੋਈ ਹੈ ਪਰ ਜਿਤਨਾ ਰੁਪਿਆ ਖਰਚ ਕੀਤਾ ਗਿਆ ਸੀ ਉਤਨਾ ਲਾਭ ਨਹੀਂ ਹੋਇਆ...........

*(At this stage Chaudhri Sunder Singh, Deputy Minister crossed the line between the hon. Member in possession of the House and the Speaker.)*

**Mr. Speaker :** The hon. Deputy Minister should not have crossed the floor.

**Deputy Minister** (Chaudhri Sunder Singh) : I am sorry, Sir.

**ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ, ਕਿ ਅਸੀਂ ਜੋ ਹੁਣ ਨਵਾਂ ਤਜਰਬਾ ਸ਼ੁਰੂ ਕਰਨ ਲੱਗੇ ਹਾਂ, ਹੋ ਸਕਦਾ ਹੈ ਕਿ ਇਹਦੇ ਨਾਲ ਹੋਰ ਜ਼ਿਆਦਾ ਅੱਗੇ ਵਧ ਜਾਈਏ। ਪਿੰਡ ਵਿੱਚ ਅੱਜ ਵੀ ਸਾਨੂੰ ਔਕੜਾਂ ਆਉਂਦੀਆਂ ਹਨ ਜਿਨ੍ਹਾਂ ਵੱਲ ਅਜੇ ਤਕ ਧਿਆਨ ਨਹੀਂ ਦਿੱਤਾ ਗਿਆ। ਮੈਂ ਆਪਣੇ ਪਿੰਡ ਦਾ ਸਰਪੰਚ ਹਾਂ, ਮੈਨੂੰ ਪਤਾ ਹੈ ਕਿ ਅਸੀਂ ਕਿਸ ਤਰ੍ਹਾਂ ਆਪਣੇ ਮਸਲੇ ਹੱਲ ਕਰਨੇ ਹਨ। ਇਹ ਹਲ ਕਿਉਂ ਨਹੀਂ ਹੋ ਰਹੇ ਇਸ ਦਾ ਕਾਰਣ ਇਹ ਹੈ ਕਿ ਪਿੰਡਾਂ ਦੀ ਜੋ ਆਮਦਨ ਦੇ ਜ਼ਰਾਏ ਹਨ ਉਹ ਬੜੇ ਘਟ ਹਨ, ਉਨ੍ਹਾਂ ਦੀ income ਦੇ ਹੋਰ ਕੋਈ ਸਾਧਨ ਨਾ ਹੋਣ ਕਰਕੇ ਜੋ ਕੰਮ ਹੋਣੇ ਹਨ ਉਹ ਰਹਿ ਜਾਂਦੇ ਹਨ। ਜੋ ਉਨ੍ਹਾਂ ਨੂੰ grant ਦੀ ਸ਼ਕਲ ਵਿੱਚ ਪੈਸਾ ਦੇਕੇ ਉਨ੍ਹਾਂ ਦੀ ਸਹਾਇਤਾ ਕੀਤੀ ਜਾਵੇ ਤਾਂ ਵੀ ਕੁਝ ਹੋ ਸਕਦਾ ਹੈ।

*(At this stage, Shri Ram Kishen, the Minister of State for Housing crossed the line between the hon. Member in possession of the House and the Chair.)*

**श्री अध्यक्ष :** मुझे अफसोस के साथ कहना पड़ता है कि मेम्बर साहिबान वैसे तो अपने हकूक के लिए लड़ते हैं लेकिन वे अपने फरायज़ को नहीं समझते । हाउस का दस्तूर है कि जब कोई मेम्बर बोल रहा हो तो उस वक्त कोई आदमी भी उस बोलने वाले और Chair के बीच में से नहीं गुज़र सकता । मुझे आज भी कई बार टोकना पड़ा है । कभी Treasury Benches से और कभी कोई आपोज़ीशन की तरफ से ऐसी बात हो जाती है । बाबू बचन सिंह जी काफी पुराने Parliamentarian हैं, मैं उन का एहतराम करता हूं । अभी जब सरदार गुरबख्श सिंह स्पीच कर रहे थे तो उस वक्त वह Chair और सरदार गुरबख्श सिंह के दरम्यान में से गुज़र गए । मैं तवक्को करता हूं कि आइंदा जब कोई मेम्बर बोल रहा हो तो Chair और उस के बीच में से कोई साहिब न गुज़रें । (It is a matter for regret that though the hon. Members are very particular about safeguarding their rights they do not realize their duties. The procedure obtaining in this House is that when an hon. Member is making a speech, nobody should cross the line between him and the Chair. Today I had to call so many hon. Members to order. This procedure is violated sometimes by the Members on the Treasury and sometimes on the Opposition Benches.

Babu Bachan Singh is an old parliamentarian and I have great regard for him. Only a short while ago when Sardar Gurbax Singh was speaking he crossed the line between the former and the Chair. I hope that in future when an hon. Member is in possession of the House, no person will cross the line between him and the Chair.)

**मुख्य मन्त्री** : मेरी अर्ज़ है कि जब कोई मेम्बर इस तरह से Chair और स्पीकर को cross करता है तो उस वक्त कोई न कोई मेम्बर तो उस को देख ही लेता है। उसे उसी वक्त order, order की आवाज़ देनी चाहिए। Cross करने वाले मेम्बर को समझ आ जाएगी और फिर वह इस तरह से Chair और Speaking Member को cross नहीं करेगा।

**डाक्टर बलदेव प्रकाश** : स्पीकर साहिब, इस तरह से crossing की कार्रवाई, ज्यादातर मिनिस्टरों, स्टेट मिनिस्टरों और डिप्टी मिनिस्टरों की तरफ से ही होती है। इस लिये मेरा सुझाव है कि एक क्लास लगा कर इन को rules की वाकफियत दिलाई जानी चाहिये।

**ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ** : ਸਪੀਕਰ ਸਾਹਿਬ, ਮੈਂ ਇਹੋ ਅਰਜ਼ ਕਰ ਰਿਹਾ ਸੀ ਕਿ ਪਿੰਡਾਂ ਦੀਆਂ ਪੰਚਾਇਤਾਂ ਦੀ ਆਮਦਨ ਵਧਾਉਣ ਲਈ ਜੋ ਵੀ ਜਗ੍ਹਾ ਦਿੱਤੀ ਗਈ ਹੈ, ਉਹ ਇਤਨੀ ਆਮਦਨ ਨਹੀਂ ਦੇ ਸਕਦੀ ਜਿਸ ਨਾਲ ਕਿ ਪਿੰਡ ਦੀ ਉੱਨਤੀ ਕੀਤੀ ਜਾ ਸਕੇ। ਪਿੰਡਾਂ ਵਿੱਚ ਨਾਲੀਆਂ ਨਹੀਂ, ਪਿੰਡਾਂ ਦੇ ਵਿਚਾਲੇ ਗੰਦੇ ਰਸਤੇ ਹਨ ਅਤੇ ਨਾ ਹੀ ਉਨ੍ਹਾਂ ਪਾਸ ਇਤਨਾ ਪੈਸਾ ਹੁੰਦਾ ਹੈ ਕਿ ਉਹ ਖਰਚ ਕੇ ਗਲੀਆਂ ਦੀ ਸਫਾਈ ਕਰਵਾ ਸਕਣ। ਕਿਉਂਕਿ ਮੁਰੱਬਾ-ਬੰਦੀ ਵਾਲਿਆਂ ਨੇ ਹਰ ਇਕ ਪਿੰਡ ਲਈ ਵੱਧ ਤੋਂ ਵਧ 15—20 ਜਾਂ 30 ਏਕੜ ਤੱਕ ਜ਼ਮੀਨ ਪਿੰਡ ਪੰਚਾਇਤ ਲਈ ਰੱਖੀ ਹੁੰਦੀ ਹੈ ਜਿਸ ਨਾਲ ਇਤਨੀ ਆਮਦਨ ਨਹੀਂ ਹੋ ਸਕਦੀ ਕਿ ਉਸ ਦੇ ਖਰਚ ਨਾਲ ਪਿੰਡ ਦੀ ਸਫਾਈ ਹੋ ਸਕੇ। ਉੱਨਤੀ ਦੀਆਂ ਸਕੀਮਾਂ ਨੂੰ ਉਹ ਸਿਰੇ ਲਾ ਸਕਣ। ਇਸ ਤੋਂ ਇਲਾਵਾ ਹੋਰ ਵੀ ਕਈ ਦਿੱਕਤਾਂ ਹਨ ਜਦੋਂ ਪਿੰਡਾਂ ਵਿੱਚ ਕੋਈ ਸਕੂਲ ਬਣਾਉਣਾ ਹੋਵੇ ਤਾਂ Education Minister ਸਾਹਿਬ ਪਹਿਲਾਂ ਇਹ ਕਹਿੰਦੇ ਹਨ ਕਿ ਇਤਨਾ ਰੁਪਿਆ ਜਮ੍ਹਾਂ ਕਰਾਉ, ਸਕੂਲ ਲਈ ਜ਼ਮੀਨ ਦਿਉ ਜਾਂ Building ਬਣਾਕੇ ਦਿਉ ਫੇਰ ਸਕੂਲ ਖੋਲ੍ਹਣ ਬਾਰੇ ਵੇਖਾਂਗੇ। ਪਰ ਸ਼ਹਿਰਾਂ ਵਾਲਿਆਂ ਨੂੰ ਬਿਨਾ ਕੁਝ ਮੰਗੇ ਸਾਰੀਆਂ ਰਿਆਇਤਾਂ ਮਿਲ ਜਾਂਦੀਆਂ ਹਨ। ਪਿੰਡਾਂ ਵਾਲੇ ਇਸ ਤਰ੍ਹਾਂ ਉੱਚੀ ਤਾਲੀਮ ਹਾਸਲ ਕਰਨ ਵਿੱਚ ਪਿਛੇ ਰਹਿ ਗਏ ਹਨ। (*Interruption*) ਐਸੇ ਪਿੰਡ ਜਿਨ੍ਹਾਂ ਦੇ ਪਾਸ ਕੋਈ ਜ਼ਮੀਨ ਨਾ ਹੋਵੇ ਉਹ ਸਕੂਲ ਬਣਾਉਣ ਤੋਂ ਰਹਿ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜੇ ਪੰਚਾਇਤਾਂ ਚਲਾਉਣੀਆਂ ਹੀ ਹਨ ਤਾਂ ਜਿਥੇ ਜਿਥੇ ਅਜੇ ਮੁਰਬਾ-ਬੰਦੀ ਨਹੀਂ ਹੋਈ ਤਾਂ ਉਥੇ ਘੱਟ ਤੋਂ ਘਟ 100 ਏਕੜ ਜ਼ਮੀਨ ਪੰਚਾਇਤਾਂ ਲਈ reserve ਕਰ ਦਿਤੀ ਜਾਵੇ ਤਾਂ ਜੋ ਇਸ ਰਾਹੀਂ ਜੋ ਫੰਡ ਇਕੱਠਾ ਹੋਵੇ ਉਸ ਨਾਲ ਪੰਚਾਇਤਾਂ ਆਪਣਾ ਕੰਮ ਚਲਾ ਸਕਣ। ਉਸ ਜ਼ਮੀਨ ਨਾਲ ਪਿੰਡਾਂ ਵਿਚ ਸਕੂਲ ਬਣਾਏ ਜਾ ਸਕਦੇ ਹਨ play grounds ਬਣਾਏ ਜਾ ਸਕਦੇ ਹਨ। ਜਿਨ੍ਹਾਂ ਪਿੰਡਾਂ ਵਿਚ ਮੁਰੱਬੇਬੰਦੀ ਹੋ ਚੁਕੀ ਹੈ ਉਥੇ ਪੰਚਾਇਤਾਂ ਲਈ ਬਹੁਤ ਘਟ ਜ਼ਮੀਨ ਛਡੀ ਗਈ ਹੈ। ਉਥੇ ਜੋ refugees ਬੈਠੇ ਹਨ ਉਨ੍ਹਾਂ ਦੀ ਕਿਸੇ ਦੀ 5 ਏਕੜ, ਕਿਸੇ ਦੀ 7 ਏਕੜ ਫਾਲਤੂ ਜ਼ਮੀਨ ਨਿਕਲ ਰਹੀ ਹੈ। ਜੋ ਜ਼ਮੀਨ ਇਸ ਤਰ੍ਹਾਂ ਫਾਲਤੂ ਨਿਕਲੇ ਉਹ ਪੰਚਾਇਤਾਂ ਦੇ ਹਵਾਲੇ ਕਰ ਦਿਤੀ ਜਾਵੇ ਤਾਕਿ ਉਨ੍ਹਾਂ ਦੀ ਆਮਦਨੀ ਦਾ ਮਸਲਾ ਹਲ ਹੋ ਜਾਵੇ। ਕਈ ਪਿੰਡਾਂ ਵਿਚ 30 standard ਏਕੜ

[ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ]

ਦੀ ceiling ਨਾਲ ਫਾਲਤੂ ਜ਼ਮੀਨ ਬਚਣੀ ਹੈ। ਇਹ ਜੋ ਜ਼ਮੀਨ ਨਿਕਲੇਗੀ ਉਸਨੂੰ ਬੇਜ਼ਮੀਨੇ ਮੁਜ਼ਾਰਿਆਂ ਨੂੰ ਵੰਡਣ ਤੋਂ ਬਾਅਦ ਜਿਤਨੀ ਜ਼ਮੀਨ ਬਾਕੀ ਰਹੇ ਉਹ ਪੰਚਾਇਤਾਂ ਨੂੰ ਦੇ ਦਿਤੀ ਜਾਵੇ ਪਿੰਡਾਂ ਵਿਚ ਹਰੀਜਨਾਂ ਲਈ ਇਕ ਮਸਲਾ ਪੈਦਾ ਹੋ ਗਿਆ ਹੈ। ਜਿਨ੍ਹਾਂ ਪਿੰਡਾਂ ਵਿਚ ਸ਼ਾਮਲਾਤਾਂ ਨਹੀਂ ਛਡੀਆਂ ਗਈਆਂ ਉਥੇ ਜੋ ਹਰੀਜਨ ਖੇਤੀ ਕਰਨ ਵਾਲੇ ਹਨ ਉਨ੍ਹਾਂ ਨੂੰ ਨਾ ਤਾਂ ਮਕਾਨ ਬਣਾਉਣ ਲਈ ਕੋਈ ਥਾਂ ਹੈ ਅਤੇ ਨਾ ਰੂੜੀ ਰਖਣ ਲਈ ਜ਼ਮੀਨ ਹੈ। ਕਈ ਪਿੰਡਾਂ ਵਿਚ ਜਿਥੇ ਪੰਚਾਇਤਾਂ ਕੋਲ ਕੋਈ ਸ਼ਾਮਲਾਤ ਜ਼ਮੀਨ ਨਹੀਂ ਹੈ ਉਥੇ ਗੰਦ ਪੈ ਰਿਹਾ ਹੈ। ਇਕ ਗੱਲ ਹੋਰ ਹੈ, ਬਲਾਕਾਂ ਵਿਚ ਜਿਹੜੇ ਅਫਸਰ ਤੇ ਕਰਮਚਾਰੀ ਹਨ ਉਹ ਬਹੁਤ ਢਿੱਲੇ ਹਨ। ਜਿਹੜੀਆਂ ਗਲਾਂ ਸਰਕਾਰ ਉਨ੍ਹਾਂ ਕੋਲੋਂ ਕਰਾਉਣਾ ਚਾਹੁੰਦੀ ਸੀ ਉਨ੍ਹਾਂ ਦਾ ਉਹ ਪਰਚਾਰ ਨਹੀਂ ਕਰ ਸਕੇ ਹਨ। ਲੋਕਾਂ ਵਿਚ ਉੱਨਾ ਉਤਸ਼ਾਹ ਨਹੀਂ ਪੈਦਾ ਕਰ ਸਕੇ ਜਿੰਨਾ ਪੈਦਾ ਕਰਨਾ ਚਾਹੀਦਾ ਸੀ। ਰੂੜੀ ਰਖਣ ਲਈ ਟੋਏ ਪੁਟਣ ਦਾ ਕਾਨੂੰਨ ਹੈ ਅਤੇ ਇਹ ਮਹਿਕਮੇ ਦੀ duty ਹੈ ਕਿ ਉਹ ਪਿੰਡਾਂ ਵਿਚ ਟੋਇਆਂ ਵਿਚ ਰੂੜੀ ਰਖਣ ਦਾ ਉਤਸ਼ਾਹ ਪੈਦਾ ਕਰਦਾ ਲੇਕਿਨ ਕੋਈ ਪਿੰਡ ਐਸਾ ਤੁਹਾਨੂੰ ਨਹੀਂ ਮਿਲੇਗਾ ਜਿਥੇ ਰੂੜੀ ਲੋਕਾਂ ਨੇ ਟੋਇਆਂ ਵਿਚ ਰਖੀ ਹੋਵੇ। ਰੂੜੀ ਦੇ ਬਾਹਰ ਢੇਰ ਲਗੇ ਹੋਏ ਹਨ। ਇਥੇ ਪੰਚਾਇਤ ਸੈਕਟਰੀਆਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਜੋ ਪੰਚਾਇਤ ਸੈਕਟਰੀ ਹਨ ਉਨ੍ਹਾਂ ਦੀ ਤਨਖਾਹ ਬਹੁਤ ਘਟ ਹੈ ਉਨ੍ਹਾਂ ਨੂੰ 70 ਰੁਪਏ ਮਿਲਦੇ ਹਨ ਅਤੇ ਹੋਰ ਕੋਈ ਅਲਾਊਂਸ ਨਹੀਂ ਮਿਲਦਾ। ਉਨਾਂ ਨੂੰ ਦਸ ਦਸ ਪਿੰਡਾਂ ਵਿਚ ਕੰਮ ਕਰਨਾ ਪੈਂਦਾ ਹੈ; ਜੋ ਗਰਾਮ ਸੇਵਕ ਹਨ ਉਨਾਂ ਦੇ ਮੁਕਾਬਲੇ ਵਿਚ ਉਨ੍ਹਾਂ ਨੂੰ ਬਹੁਤ ਘਟ ਤਨਖਾਹ ਮਿਲਦੀ ਹੈ। ਜਦੋਂ ਕਿ ਉਨ੍ਹਾਂ ਦੀ ਨਾ ਨੌਕਰੀ ਪੱਕੀ ਹੈ ਅਤੇ ਨਾ ਹੀ ਤਨਖਾਹ ਮਾਕੂਲ ਮਿਲਦੀ ਹੈ ਤਾਂ ਉਹ ਉਤਨੇ ਉਤਸ਼ਾਹ ਨਾਲ ਕੰਮ ਨਹੀਂ ਕਰ ਸਕਦੇ। ਮੁਖ ਮੰਤਰੀ ਜੀ ਨੂੰ ਪਿਛੇ ਉਨ੍ਹਾਂ ਦਾ ਇਕ deputation ਮਿਲਿਆ ਸੀ। ਮੈਂ ਉਨ੍ਹਾਂ ਨੂੰ ਮਿਲਕੇ ਪਤਾ ਨਹੀਂ ਕਰ ਸਕਿਆ ਕਿ ਆਇਆ ਉਨ੍ਹਾਂ ਦੀ ਤਨਖਾਹ ਵਧਾਈ ਗਈ ਹੈ ਜਾਂ ਨਹੀਂ। ਮੈਂ ਤਜਵੀਜ਼ ਕਰਦਾ ਹਾਂ ਕਿ ਉਨ੍ਹਾਂ ਦਾ ਗਰੇਡ ਘਟੋ ਘਟ 60—4—80 ਦਾ ਹੋਣਾ ਚਾਹੀਦਾ ਹੈ। ਜੇਕਰ ਉਨ੍ਹਾਂ ਨੂੰ ਮਾਕੂਲ ਤਨਖਾਹ ਮਿਲੇ ਅਤੇ ਉਹ ਉਤਸ਼ਾਹ ਨਾਲ ਪੰਚਾਇਤਾਂ ਨੂੰ proper guidance ਦੇਣ ਤਾਂ ਹੀ ਪੰਚਾਇਤਾਂ ਦਾ ਕੰਮ ਕਾਮਿਆਬੀ ਨਾਲ ਚਲ ਸਕਦਾ ਹੈ। ਇਥੇ ਸਾਡੇ ਇਕ ਹੋਰ ਬੜੀ ਘਾਟ ਹੈ ਅਤੇ ਉਹ ਇਹ ਹੈ ਕਿ ਜੋ ਅਫਸਰ ਚੰਗਾ ਕੰਮ ਕਰਦੇ ਹਨ ਉਨ੍ਹਾਂ ਦੀ appreciation ਅਸੀਂ ਘਟ ਕਰਦੇ ਹਾਂ ਲੇਕਿਨ ਜਿਨਾਂ ਦੇ ਖਿਲਾਫ ਸ਼ਿਕਾਇਤਾਂ ਹੁੰਦੀਆਂ ਹਨ ਉਹ ਤਰੱਕੀ ਲੈ ਜਾਂਦੇ ਹਨ। ਇਸਦਾ ਨਤੀਜਾ ਇਹ ਹੁੰਦਾ ਹੈ ਕਿ ਜੋ ਅਫਸਰ ਚੰਗਾ ਕੰਮ ਕਰਦੇ ਹਨ ਉਨ੍ਹਾਂ ਦੇ ਹੌਸਲੇ ਟੁਟ ਜਾਂਦੇ ਹਨ ਅਤੇ ਉਹ ਵੀ ਢਿੱਲੇ ਪੈ ਜਾਂਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਜੋ ਅਫਸਰ ਚੰਗਾ ਕੰਮ ਕਰਦੇ ਹਨ ਉਨ੍ਹਾਂ ਦੀ appreciation ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਦੇ ਫੋਟੋ national heroes ਦੀ ਤਰ੍ਹਾਂ ਦਫਤਰਾਂ ਵਿਚ ਲਗਾਏ ਜਾਣੇ ਚਾਹੀਦੇ ਹਨ। ਉਨ੍ਹਾਂ ਦਾ ਉਸੇ ਤਰ੍ਹਾਂ ਮਾਣ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਅਸੀਂ ਪੁਲੀਟੀਕਲ ਵਰਕਰਾਂ ਦਾ ਕਰਦੇ ਹਾਂ ਜਿਹੜੇ ਅੰਗਰੇਜ਼ ਦੇ ਖਿਲਾਫ ਲੜੇ ਸਨ।

**Mr. Speaker** : Please wind up now.

**ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ** : ਸਪੀਕਰ ਸਾਹਿਬ, ਪਿੰਡਾਂ ਦੀ ਤਰੱਕੀ ਦੇ ਵਿਚ ਮੇਰੇ ਅਪੋਜ਼ੀਸ਼ਨ ਦੇ ਦੋਸਤ ਰੋੜੇ ਅਟਕਾਉਂਦੇ ਹਨ। ਜੇਕਰ ਉਹ ਰੋੜੇ ਨਾ ਅਟਕਾਉਂਦੇ, ਨਾਅਰੇਬਾਜ਼ੀ ਤੇ ਮੋਰਚਾ ਬੰਦੀ ਨਾ ਹੁੰਦੀ ਤਾਂ ਜੋ ਪੈਸਾ law and order ਕਾਇਮ ਕਰਣ ਤੇ ਖਰਚ ਹੋਇਆ ਹੈ ਉਹ ਤਰੱਕੀ ਦੇ ਕੰਮਾਂ ਤੇ ਖਰਚ ਕੀਤਾ ਜਾ ਸਕਦਾ ਸੀ। ਇਨ੍ਹਾਂ ਅਪੋਜ਼ੀਸ਼ਨ ਦੇ ਦੋਸਤਾਂ ਨੂੰ ਮੈਂ ਅਰਜ਼ ਕਰਦਾ ਹਾਂ ਕਿ ਬਜਾਏ ਇਸਦੇ ਕਿ ਉਹ ਫਜ਼ੂਲ communal ਨਾਅਰੇ ਲਾਉਣ, ਉਨ੍ਹਾਂ ਨੂੰ ਤਰੱਕੀ ਦੇ cons-

[ਸਰਦਾਰ ਗੁਰਦਿਆਲ ਸਿੰਘ ਢਿਲੋਂ]
ਕਰਦਾ ਹਾਂ ਲੇਕਿਨ ਜਿਹੜਾ ਕੋਈ ਛੋਟਾ ਮੋਟਾ ਕੰਮ ਕਰਨ ਵਾਲਾ ਹੈ ਅਤੇ ਉਸ ਨੇ ਅਤੇ ਉਸ ਦੇ ਪਰਵਾਰ ਨੇ ਆਪਣੇ ਰਿਹਾਇਸ਼ੀ ਮਕਾਨ ਵਿੱਚ ਹੀ ਜੇ ਕੋਈ ਛੋਟੀ ਮੋਟੀ ਫੈਕਟਰੀ ਲਾਈ ਹੋਈ ਹੈ ਮਹਿਜ਼ ਆਪਣਾ ਗੁਜ਼ਾਰਾ ਚਲਾਉਣ ਦੀ ਖਾਤਰ, ਤਾਂ ਮੈਂ ਸਮਝਦਾ ਹਾਂ ਇਨ੍ਹਾਂ ਦੇ ਬਾਰੇ Revenue Minister ਸਾਹਿਬ ਧਿਆਨ ਰਖਣਗੇ ਜਮਹੂਰੀਅਤ ਦਾ ਇਹੋ ਨਕਸ਼ਾ ਹੈ ਕਿ ਜਿਹੜੀ ਚੀਜ਼ masses ਨੂੰ ਪਸੰਦ ਆਉਂਦੀ ਹੈ ਉਹੀ ਕੀਤੀ ਜਾਂਦੀ ਹੈ ਅਤੇ ਜਿਹੜੀ ਨਹੀਂ ਆਉਂਦੀ ਉਹ ਨਹੀਂ ਹੋਇਆ ਕਰਦੀ। ਖੈਰ, ਮੈਂ ਇਸ ਨੂੰ criticise ਨਹੀਂ ਕਰਨਾ ਚਾਹੁੰਦਾ। ਇਥੇ ਇਕ ਹੋਰ ਚੀਜ਼ ਦਾ clause 3(2) ਦੇ ਵਿੱਚ ਜ਼ਿਕਰ ਹੈ ਕਿ :

> "The State Government, if it is of opinion that it is in public interest so to do may by notification exempt any class or classes of sites or any areas to be specified in the notification from liability to special assessment."

ਇਸ clause ਦੇ ਵਿੱਚ ਇਤਨੀ power ਸਰਕਾਰ ਨੂੰ ਮਿਲ ਜਾਂਦੀ ਹੈ ਕਿ public interest ਕਹਿ ਕੇ ਉਹ ਜਿਸ area ਨੂੰ ਚਾਹੇ exempt ਕਰ ਸਕਦੇ ਹਨ, ਪਰ ਮੈਂ ਕਹਾਂਗਾ ਕਿ ਇਸ ਤਰ੍ਹਾਂ ਦੀ policy ਉਤੇ ਆਏ ਦਿਨ agitations ਹੁੰਦੇ ਹਨ, ਐਸਾ ਮਾਹੌਲ ਪੈਦਾ ਹੁੰਦਾ ਹੈ ਜੋ ਕਾਫੀ ਨੁਕਸਾਨਦਿਹ ਸਾਬਤ ਹੋਇਆ ਹੈ। ਇਹ ਭਾਵੇਂ ਬਜ਼ਾਤੇ ਖ਼ੁਦ ਖਤਰਨਾਕ ਨਹੀਂ ਲੇਕਿਨ ਐਸੇ ਹਾਲਾਤ ਜ਼ਰੂਰ ਪੈਦਾ ਕਰ ਸਕਦੀ ਹੈ। ਮੇਰਾ ਖਿਆਲ ਸੀ ਕਿ Central Finance Committee ਦੀ ਰਿਪੋਰਟ ਨੂੰ ਤੁਸੀਂ ਦੇਖ ਕੇ ਇਹ ਬਿਲ ਲਿਆਏ ਹੋਵੋਗੇ ਲੇਕਿਨ ਮੈਨੂੰ ਮਲੂਮ ਹੁੰਦਾ ਹੈ ਕਿ ਤੁਸੀਂ ਉਸ ਨੂੰ ਨਹੀਂ ਦੇਖਿਆ। ਇਸ ਕਰਕੇ ਮੈਂ ਇਹ ਕਹਾਂਗਾ ਕਿ ਬਿਹਤਰ ਇਹ ਹੈ ਕਿ ਉਸ ਨੇ ਜਿਹੜੀਆਂ ਸਿਫਾਰਸ਼ਾਤ ਕੀਤੀਆਂ ਹਨ, ਜਿਨ੍ਹਾਂ ਦਾ ਏਸ ਬਿਲ ਦੇ ਨਾਲ ਗਹਿਰਾ ਸਬੰਧ ਹੋਵੇ ਉਨ੍ਹਾਂ ਨੂੰ ਤੁਸੀਂ ਦੇਖ ਲਉ। ਉਨ੍ਹਾਂ ਵਿੱਚੋਂ ਕਈ ਚੀਜ਼ਾਂ ਮਿਲ ਸਕਦੀਆਂ ਹਨ। ਇਸ ਕਰਕੇ ਤੁਸੀਂ ਏਸ ਬਿਲ ਨੂੰ ਬੇਸ਼ਕ ਕੱਲ੍ਹ ਨੂੰ ਲੈ ਆਉ। ਇਸ ਦੇ ਵਿਚ ਕੋਈ ਹਰਜ ਵਾਲੀ ਗਲ ਨਹੀਂ ਹੈ। ਬਸ, ਸਪੀਕਰ ਸਾਹਿਬ, ਮੈਂ ਇੰਨਾ ਕਹਿ ਕੇ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਰੋਪੜ) : ਸਪੀਕਰ ਸਾਹਿਬ, ਮਰਲਾ ਟੈਕਸ ਬਿਲ ਦੇ ਵਿਚ ਜਿਹੜੀ ਤਰਮੀਮ ਮਾਲ ਮੰਤ੍ਰੀ ਸਾਹਿਬ ਨੇ ਲਿਆਂਦੀ ਹੈ ਇਸ ਦੇ ਦੋ ਤਿੰਨ ਚੰਗੇ ਪੱਖ ਹਨ। ਇਸ ਦੇ ਵਿਚ ਇਕ ਤਾਂ ਇਨ੍ਹਾਂ ਨੇ ਇਹ ਗਲ ਮੰਨੀ ਹੈ ਕਿ ਪਹਾੜੀ ਇਲਾਕੇ ਦੇ ਵਿਚ ਇਸ ਦੀ ਛੋਟ ਦਿੱਤੀ ਜਾਵੇਗੀ। ਇਸ ਦੇ ਨਾਲ ਹੀ ਇਨ੍ਹਾਂ ਨੇ ਇਹ ਵੀ ਇਸ ਵਿਚ ਲਿਆਂਦਾ ਹੈ ਕਿ ਜਿੱਥੇ ਕਿਤੇ ਕਾਰਖਾਨਾ ਲਗਾਇਆ ਜਾਵੇਗਾ ਉਥੇ ਦਸਾਂ ਸਾਲਾਂ ਲਈ ਛੋਟ ਦਿੱਤੀ ਜਾਵੇਗੀ। ਤੀਸਰੀ ਇਨ੍ਹਾਂ ਨੇ ਚੋਰ ਮੋਰੀ ਰਖ ਲਈ ਹੈ। ਉਹ ਇਹ ਹੈ ਕਿ ਜਿੱਥੇ ਸਰਕਾਰ ਚਾਹੇ ਅਤੇ ਜਦੋਂ ਇਸ ਦੀ ਮਰਜ਼ੀ ਹੋਵੇ ਉਹ ਛੋਟ ਦੇ ਸਕਦੀ ਹੈ। ਇਹ ਕਲਾਜ਼, ਇਨ੍ਹਾਂ ਨੇ ਮੇਰਾ ਖਿਆਲ ਹੈ ਕਿ ਮਿਉਂਨਿਸਪਲ ਕਮੇਟੀਆਂ ਦੇ ਵਿਚ ਵੋਟਾਂ ਲੈਣ ਦੇ ਵਾਸਤੇ ਰਖੀ ਹੈ। ਜਦੋਂ ਇਨ੍ਹਾਂ ਨੂੰ ਲੋੜ ਹੋਇਆ ਕਰੇਗੀ ਉਦੋਂ ਇਹ ਅਖਤਿਆਰ ਵਰਤ ਕੇ ਫਾਇਦਾ ਉਠਾਉਣ ਦੀ ਕੋਸ਼ਿਸ਼ ਕਰਿਆ ਕਰਨਗੇ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਇਹ ਜਿਹੜੀ ਤਰਮੀਮ ਲਿਆ ਰਹੀ ਹੈ ਇਹ ਸਾਰੀਆਂ ਨੀਤੀਆਂ ਦਾ ਪਿਛੋਕੜ ਹੈ। ਇਹ ਟੈਕਸ ਲਗਾਉਣ ਲਈ ਪੰਜਾਬ ਸਰਕਾਰ ਬਿਲਕੁਲ justified ਨਹੀਂ ਹੈ। ਸਪੀਕਰ ਸਾਹਿਬ, ਪਿੰਡਾਂ ਦੇ ਵਿਚ ਇਕ ਕਿਸਾਨ ਤੇ 8 ਕਿਸਮ ਦੇ ਟੈਕਸ ਲਗਦੇ ਹਨ। ਪਹਿਲਾ ਹੈ Land Revenue, ਦੂਸਰਾ Local Rate, ਤੀਸਰਾ Surcharge ਚੌਥਾ Special Surcharge, ਪੰਜਵਾਂ ਆਬਿਆਨਾ, ਛੇਵਾਂ Betterment Levy, ਸਤਵਾਂ Profession Tax ਅਤੇ ਅਠਵਾਂ ਪੰਚਾਇਤਾਂ ਦਾ ਟੈਕਸ ਹੈ। ਇਹ ਅਠ ਟੈਕਸ ਏਸ ਵੇਲੇ ਪੰਜਾਬ ਦਾ ਕਿਸਾਨ ਦੇ ਰਿਹਾ ਹੈ। ਹੁਣ ਇਹ ਨੌਵਾਂ ਟੈਕਸ ਲਗਾਉਣ ਦੀਆਂ ਤਜਵੀਜ਼ਾਂ ਹੋ ਰਹੀਆਂ ਹਨ। ਏਸੇ ਤਰ੍ਹਾਂ ਸ਼ਹਿਰਾਂ ਦੇ ਵਿਚ ਵੀ Property Tax, Profession Tax , ਆਮਦਨ ਟੈਕਸ ਅਤੇ Urban

ਟੈਕਸ ਲਗਾਇਆ ਹੋਇਆ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ that whereas a woman can conceive ten to twelve children in all her youth the Kairon Government has conceived nearly fifty children in the shape of taxes in the last seven or eight years. ਜਦੋਂ ਪਹਿਲੇ ਹੀ ਲੋਕਾਂ ਤੇ ਇਤਨੇ ਟੈਕਸ ਲਗੇ ਹੋਏ ਹਨ ਤਾਂ ਫੇਰ ਮਰਲਾ ਟੈਕਸ ਲਗਾਉਣ ਦੀ ਕੋਈ justification ਨਹੀਂ ਜਾਪਦੀ । ਡਿਪਟੀ ਸਪੀਕਰ ਸਾਹਿਬਾ, ਅੰਗਰੇਜ਼ੀ ਦੇ ਵਿਚ ਇਕ ਕਹਾਵਤ ਹੈ

This is a last straw on the camel's back.

ਔਰ ਹੁਣ ਇਕ ਹੋਰ 8 ਕਰੋੜ ਦੇ ਟੈਕਸ ਦਾ ਬੱਚਾ ਇਹ ਸਰਕਾਰ ਜੰਮਣ ਵਾਲੀ ਹੈ । ਉਹ ਅਜੇ ਇਸ ਸਰਕਾਰ ਦੇ ਪੇਟ ਵਿਚ ਹੈ । ਪਤਾ ਨਹੀਂ ਸ਼ਾਇਦ ਹਾਊਸ ਨੂੰ extend ਕਰਕੇ ਉਸ ਨੂੰ ਜਨਮ ਦੇਣ ਦੀ ਕੋਸ਼ਿਸ਼ ਕੀਤੀ ਜਾਵੇਗੀ । ਇਸ ਕਰਕੇ ਪਛੋਕੜ ਵਿਚ ਜਿਹੜਾ ਇਹ ਆਖਦੇ ਹਨ ਕਿ ਅਸੀਂ relief ਦੇ ਰਹੇ ਹਾਂ ਇਸ ਦੀ ਕੋਈ ਮਹੱਤਤਾ ਨਹੀਂ ਰਹਿ ਜਾਂਦੀ ਜਦੋਂ ਕਿ ਕਰੋੜਾਂ ਰੁਪਏ ਦੇ ਟੈਕਸ ਇਹ ਹੋਰ ਲਗਾ ਰਹੇ ਹਨ । ਮੈਂ ਸਮਝਦਾ ਹਾਂ ਕਿ ਇਹ ਜਿਹੜੀ ਤੁਸੀਂ ਛੋਟ ਵੀ ਦੇ ਰਹੇ ਹੋ ਇਹ ਪੰਜਾਬ ਦੀ ਜਨਤਾ ਆਪਣੀ ਹਿੰਮਤ ਦੇ ਨਾਲ ਤੁਹਾਨੂੰ ਮਜਬੂਰ ਕਰ ਰਹੀ ਹੈ, ਤਾਂ ਤੁਸੀਂ ਇਸ ਤਰ੍ਹਾਂ ਕਰ ਰਹੇ ਹੋ । ਪਿਛਲੀ ਅਸੈਂਬਲੀ ਦੇ ਜਿਹੜੇ ਮੈਂਬਰ ਹਨ ਉਨ੍ਹਾਂ ਨੂੰ ਯਾਦ ਹੋਵੇਗਾ ਕਿ 22 ਮਾਰਚ, 1961 ਨੂੰ ਇਸ ਵਿਧਾਨ ਸਭਾ ਦੇ ਸਾਹਮਣੇ 25 ਹਜ਼ਾਰ ਪੰਜਾਬੀਆਂ ਨੇ ਮੁਜ਼ਾਹਰਾ ਕੀਤਾ ਸੀ ਅਤੇ ਉਨ੍ਹਾਂ ਨੇ ਮੰਗ ਕੀਤੀ ਸੀ ਕਿ ਮਰਲਾ ਟੈਕਸ, ਸਰਚਾਰਜ ਟੈਕਸ, ਅਤੇ ਰਜਿਸਟਰੇਸ਼ਨ ਫੀਸ ਹਟਾਉਣੀ ਚਾਹੀਦੀ ਹੈ । ਉਸ ਤੋਂ ਚਾਰ ਦਿਨ ਬਾਅਦ ਹੀ ਪੰਜਾਬ ਸਰਕਾਰ ਨੇ ਇਕ ਆਰਡੀਨੈਂਸ ਜਾਰੀ ਕੀਤਾ ਜਿਸ ਦੇ ਵਿਚ ਮਰਲਾ ਟੈਕਸ ਦੀਆਂ ਕੁਝ ਛੋਟਾਂ ਦਿੱਤੀਆਂ ਗਈਆਂ । ਇਹ ਲੋਕਾਂ ਦੀ ਜੱਦੋਜਹਿਦ ਦਾ ਨਤੀਜਾ ਸੀ ਔਰ ਏਸੇ ਕਰਕੇ ਹੀ ਅਜ ਏਥੇ ਇਹ legislation ਲਿਆਂਦੀ ਜਾ ਰਹੀ ਹੈ । ਅਜ ਪੰਜਾਬ ਦੀ ਹਾਲਤ ਨੂੰ ਦੇਖਦਿਆਂ ਹੋਇਆਂ ਸਾਰੇ ਹੀ ਮਰਲਾ ਟੈਕਸ ਐਕਟ ਨੂੰ repeal ਕਰਨ ਦੀ ਲੋੜ ਸੀ, ਕਿਉਂਕਿ ਪੰਜਾਬ ਦੇ ਲੋਕਾਂ ਦਾ ਹਿਤ ਇਸ ਗਲ ਦੇ ਵਿਚ ਸੀ । ਅਜ ਜਿਹੜੇ ਟੈਕਸ ਲਗਾਏ ਹੋਏ ਹਨ ਉਹ ਪੰਜਾਬ ਦੀ ਜਨਤਾ ਦਾ ਕਚੂਮਰ ਕੱਢ ਰਹੇ ਹਨ । ਇਸ ਦੇ ਨਾਲ ਹੀ Centre ਦੀ ਸਰਕਾਰ ਦੇ ਵੱਲੋਂ 21 ਕਰੋੜ ਰੁਪਏ ਦਾ ਰੇਲਾਂ ਦੇ ਕਰਾਇਆਂ ਦੇ ਵਿਚ ਵਾਧਾ ਕੀਤਾ ਜਾ ਰਿਹਾ ਹੈ । ਇਸ ਤੋਂ ਇਲਾਵਾ 79 ਕਰੋੜ ਰੁਪਏ ਦੇ ਕੇਂਦਰੀ ਸਰਕਾਰ ਵੱਲੋਂ ਹੋਰ ਟੈਕਸ ਲਗਾਏ ਜਾ ਰਹੇ ਹਨ । ਅਜ ਜਿਹੜਾ ਛੋਟੀ Industry ਵਾਲਾ ਹੈ ਉਹ ਵੀ ਰੋ ਰਿਹਾ ਹੈ ਅਤੇ ਪੰਜਾਬ ਦੇ ਗਰੀਬ ਲੋਕ ਵੀ indirect tax ਦੇ ਹੇਠ ਆ ਕੇ ਦਬੇ ਜਾ ਰਹੇ ਹਨ । ਇਸ ਕਰਕੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਹਾਲਾਤ ਦੇ ਪੇਸ਼ੇਨਜ਼ਰ ਮਰਲਾ ਟੈਕਸ ਲਗਾਉਣਾ ਬਿਲਕੁਲ ਨਾਜਾਇਜ਼ ਹੈ । ਸਰਕਾਰ ਨੂੰ ਇਸ ਨੂੰ ਜਲਦੀ ਹੀ ਵਾਪਸ ਲੈ ਲੈਣਾ ਚਾਹੀਦਾ ਹੈ । ਕਿਸੇ ਵੀ ਜ਼ਮੀਨ ਤੇ ਇਹ ਨਹੀਂ ਲਗਣਾ ਚਾਹੀਦਾ । ਮੈਂ ਪੰਜਾਬ ਸਰਕਾਰ ਨੂੰ ਚੇਤਾਵਨੀ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਨਵੇਂ ਨਵੇਂ ਟੈਕਸ ਤੁਸੀਂ ਲਗਾ ਰਹੇ ਹੋ ਇਨ੍ਹਾਂ ਨੂੰ ਪੰਜਾਬ ਦੀ ਜਨਤਾ ਹੁਣ ਬਰਦਾਸ਼ਤ ਨਹੀਂ ਕਰ ਸਕਦੀ । It is a last straw on camels' back. ਇਹ ਤੁਸੀਂ ਊਂਟ ਦੀ ਕਮਰ ਤੇ ਆਖਰੀ ਤਿਨਕਾ ਰਖਣ ਵਾਲੀ ਗਲ ਕਰ ਰਹੇ ਹੋ । ਪਤਾ ਨਹੀਂ ਕਿਹੜੇ ਵੇਲੇ ਉਸ ਦਾ ਲਕ ਟੁਟ ਜਾਵੇ । ਜਦੋਂ ਲੋਕਾਂ ਦਾ ਲਕ ਤੋੜਨ ਤੋਂ ਤੁਸੀਂ ਗੁਰੇਜ਼ ਨਹੀਂ ਕਰ ਰਹੇ ਤਾਂ ਲੋਕਾਂ ਨੂੰ ਮਜਬੂਰ ਹੋ ਕੇ ਤੁਹਾਡਾ ਲਕ ਤੋੜਨਾ ਪੈਣਾ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਆਪਣੀ ਮਨਿਸਟਰੀ ਨੂੰ ਬਚਾਉਣਾ ਚਾਹੁੰਦੇ ਹੋ ਅਤੇ ਲੋਕਾਂ ਦੀਆਂ ਤਕਲੀਫਾਂ ਦਾ ਅਹਿਸਾਸ ਕਰਦੇ ਹੋ ਤਾਂ ਤੁਸੀਂ ਪੰਜਾਬ ਦੇ ਲੋਕਾਂ ਤੇ ਨਿਤ ਨਵੇਂ ਟੈਕਸ ਲਗਾਉਣੇ ਬੰਦ ਕਰ ਦਿਉ । ਜੇ ਤੁਸੀਂ ਬਾਜ਼ ਨਾ ਆਏ ਅਤੇ ਏਸੇ ਨੀਤੀ ਤੇ ਚਲਦੇ ਰਹੇ ਤਾਂ it will dig your grave. ਤੁਸੀਂ ਪੰਜਾਬ ਦੀ ਦੁਖੀ ਜਨਤਾ ਦੇ sentiments ਦੀ ਅਤੇ ਉਨ੍ਹਾਂ ਦੇ ਵਿਚਾਰਾਂ ਦੀ ਕਦਰ ਕਰੋ ਅਤੇ ਉਨ੍ਹਾਂ ਤੇ ਤਰਸ ਖਾਉ ।

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਆਪਣੇ ਖਰਚੇ ਘਟਾਉ । ਤੁਸੀਂ 31 ਵਜ਼ੀਰਾਂ ਦੀ ਬਜਾਏ 14,13 ਜਾਂ 12 ਕਰ ਲਉ । ਜਿਸ ਤਰ੍ਹਾਂ ਢਿੱਲੋਂ ਸਾਹਿਬ ਅਤੇ ਰਾੜੇਵਾਲਾ ਸਾਹਿਬ ਨੂੰ ਛੁੱਟੀ ਦਿੱਤੀ ਹੈ ਏਸੇ ਤਰ੍ਹਾਂ ਕੁਝ ਹੋਰ ਵਜ਼ੀਰਾਂ ਨੂੰ ਵੀ ਛੁੱਟੀ ਦੇ ਦਿਉ । ਇਹ ਕੰਮ ਤਾਂ ਚਲਦਾ ਹੀ ਰਹੇਗਾ । ਇਸ ਕਮ ਨੂੰ ਤਾਂ ਸਰਦਾਰ ਪ੍ਰਤਾਪ ਸਿੰਘ ਹੋਰੀ ਇਕੱਲੇ ਵੀ ਚਲਾ ਸਕਦੇ ਹਨ ਕਿਉਂਕਿ ਉਹ ਬੜੇ ਹਿੰਮਤ ਵਾਲੇ ਹਨ । ਏਥੇ ਪਹਿਲੇ ਵੀ ਤਾਂ ਇਕ ਆਦਮੀ ਦੀ ਹੀ ਹਕੂਮਤ ਚਲ ਰਹੀ ਹੈ । ਬਾਕੀ ਤਾਂ ਸਾਰੇ ਬਰਾਏਨਾਮ ਹੀ ਹਨ । ਜੇ ਤੁਹਾਨੂੰ ਹੋਰ ਆਮਦਨ ਵਧਾਉਣ ਦਾ ਕੋਈ ਜ਼ਰੀਆ ਨਜ਼ਰ ਨਹੀਂ ਆਉਂਦਾ ਤਾਂ ਅਸੀਂ ਤੁਹਾਨੂੰ ਦਸ ਸਕਦੇ ਹਾਂ । ਤੁਸੀਂ ਸਿਨਮਿਆਂ ਨੂੰ ਅਤੇ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਲਉ । ਉਸ ਦੇ ਨਾਲ ਕਾਫੀ ਆਮਦਨ ਵਧ ਸਕਦੀ ਹੈ । ਜਿਹੜੀ Resources and Retrenchment Committee ਬਣੀ ਸੀ ਉਸਦੀਆਂ ਜੋ ਸਿਫਾਰਸ਼ਾਤ ਹਨ ਜੇ ਕਰ ਸਰਕਾਰ ਉਨ੍ਹਾਂ ਤੇ ਅਮਲ ਕਰੇ ਤਾਂ ਇਨ੍ਹਾਂ ਨੂੰ ਕਰੋੜਾਂ ਰੁਪਏ ਮਿਲ ਜਾਣਗੇ ਅਤੇ ਨਵੇਂ ਟੈਕਸ ਲਗਾਣ ਦੀ ਲੋੜ ਨਹੀਂ ਪਵੇਗੀ । ਸਪੀਕਰ ਸਾਹਬ, ਮੈਂ ਪੰਜਾਬ ਦੀ ਜਨਤਾ ਵਲੋਂ, ਜਿਹੜੀ ਅਜ ਇਨ੍ਹਾਂ ਇਤਨੇ ਟੈਕਸਾਂ ਦੇ ਬੋਝ ਕਰਕੇ ਹਾਹਾਕਾਰ ਕਰ ਰਹੀ ਹੈ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਤੁਹਾਨੂੰ ਪੰਜਾਬ ਦੀ ਗ਼ਰੀਬ ਜਨਤਾ ਨਾਲ ਕੋਈ ਹਮਦਰਦੀ ਹੈ ਅਤੇ ਤੁਸੀਂ ਉਨ੍ਹਾਂ ਦੇ criticism ਦੇ responsive ਹੋ ਤਾਂ ਇਸ ਐਕਟ ਨੂੰ repeal ਕਰ ਦਿਉ ਅਤੇ ਜੋ ਹੋਰ ਟੈਕਸਾਂ ਦੀਆਂ proposals ਲਿਆ ਰਹੇ ਹੋ ਉਨ੍ਹਾਂ ਨੂੰ ਨਾ ਲਿਆਉ । ਤੁਸੀਂ ਪੰਜਾਬ ਦੇ ਲੋਕਾਂ ਤੇ ਹੁਣ ਰਹਿਮ ਕਰੋ । ਉਨ੍ਹਾਂ ਦੀ ਕਮਰ ਅੱਗੇ ਹੀ ਟੁੱਟ ਚੁਕੀ ਹੈ । ਪੰਜਾਬ ਦੀ ਤਰੱਕੀ ਐਨੇ heavy taxation ਨਾਲ ਨਹੀਂ ਹੋਵੇਗੀ ਬਲਕਿ ਟੈਕਸਾਂ ਵਿਚ ਛੋਟ ਦੇਣ ਨਾਲ ਹੋਵੇਗੀ ਤਾਕਿ ਗਰੀਬ ਜਨਤਾ ਵਿਚ ਉਤਸ਼ਾਹ ਪੈਦਾ ਹੋਵੇ । ਤੁਸੀਂ ਆਮਦਨ ਵਧਾਉਣ ਦੇ ਹੋਰ ਵਸੀਲੇ ਪੈਦਾ ਕਰੋ ਅਸੀਂ ਵੀ ਤੁਹਾਡੇ ਨਾਲ ਪੰਜਾਬ ਨੂੰ ਅੱਗੇ ਲੈ ਜਾਣ ਵਿਚ ਸ਼ਾਮਲ ਹੋਵਾਂਗੇ । ਅਸੀਂ ਆਪਣਾ ਪੂਰਾ ਹਿੱਸਾ ਤੁਹਾਡੇ ਨਾਲ ਪਾਉਣ ਲਈ ਤਿਆਰ ਹਾਂ ਲੇਕਿਨ ਇਹ ਜੋ ਤਿਨਕੇ ਤੁਸੀਂ camel ਦੀ back ਤੇ ਰਖ ਰਹੇ ਹੋ ਇਨ੍ਹਾਂ ਨੂੰ ਬੰਦ ਕਰੋ । ਸਾਨੂੰ ਇਥੇ ਜਨਤਾ ਨੇ ਭੇਜਿਆ ਹੈ ਅਤੇ ਇਹ ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਪੰਜਾਬ ਦੀ ਤਰੱਕੀ ਲਈ ਸਾਰੇ ਮਿਲ ਕੇ ਕੰਮ ਕਰੀਏ । ਬੇਸ਼ਕ ਅਸੀਂ ਵਿਰੋਧੀ ਹਾਂ ਲੇਕਿਨ ਲੋਕਾਂ ਸੰਬੰਧੀ ਕਈ ਐਸੇ ਮਸਲੇ ਹਨ ਜਿਨ੍ਹਾਂ ਨੂੰ ਹਲ ਕਰਨ ਲਈ ਅਤੇ ਪੰਜਾਬ ਦੀ ਬਹਿਬੂਦੀ ਲਈ ਅਸੀਂ ਸਾਰੇ ਇਕੱਠੇ ਹੋ ਕੇ ਚਲ ਸਕਦੇ ਹਾਂ । ਪੰਜਾਬ ਦੇ ਅੰਦਰ ਚੰਗਾ ਰਾਜ ਪਰਬੰਧ ਕਾਇਮ ਰਹਿਣ ਲਈ ਇਹ ਜ਼ਰੂਰੀ ਹੈ ਕਿ ਤੁਸੀਂ ਇਹ ਟੈਕਸ ਵਾਪਸ ਲਉ ਅਤੇ ਇਸ ਐਕਟ ਨੂੰ repeal ਕਰੋ । ਪੰਜਾਬ ਦੀ ਤਰੱਕੀ ਲਈ, ਪੰਜਾਬ ਦੀ ਭਲਾਈ ਲਈ ਅਤੇ ਪੰਜਾਬ ਨੂੰ ਹਿੰਦੁਸਤਾਨ ਵਿਚ ਸਭ ਤੋਂ ਚੰਗਾ ਸੂਬਾ ਬਣਾਉਣ ਲਈ ਅਸੀਂ ਆਪਣਾ ਪੂਰਾ ਹਿੱਸਾ ਪਾਉਣ ਲਈ ਤਿਆਰ ਹੋਵਾਂਗੇ ਜੇਕਰ ਤੁਸੀਂ ਜਨਤਾ ਦੀ ਕਮਰ ਟੈਕਸਾਂ ਨਾਲ ਨਹੀਂ ਤੋੜੋ ਗੇ ।

**श्री निहाल सिंह** (महेन्द्रगढ़): जनाब स्पीकर साहिब, यह जो बिल Revenue Minister साहब ने पेश किया है यह बड़ा अच्छा बिल है क्योंकि आज कल जितने भी बिल पास होते हैं उन के ज़रिये कितने ही नये taxes लगाये जाते हैं और नये नये taxes के बिल पेश होते हैं । इस लिये मैं मनिस्टर साहब को बधाई देता हूं जो उन्हों ने एक ऐसा बिल पेश किया है जिस से लोगों पर कोई tax नहीं लगेगा बल्कि इस से उन्हें कुछ relief ही मिलेगा ।

इस सिलसिले में मैं यह अर्ज़ करनी चाहता हूं कि कई इलाके ऐसे हैं जहां के लोगों की हालत किसी से छिपी हुई नहीं है । वहां के लोगों के पास कोई खास आमदनी के ज़रिये नहीं और न ही उन का रहन सहन अच्छा है । उन को इस बिल से काफी relief मिलेगा ।

इस के अलावा मैं थोड़ी सी अर्ज़ करना चाहता हूं कि कुछ ऐसे इलाके भी पंजाब में हैं जहां के चन्द कस्बों में कोई तरक्की नहीं हुई जैसा कि हमारे ज़िले महेन्द्रगढ़ में महेंदरगढ़ और नारनौल के दो कसबे हैं, मैं हाउस का ध्यान उन दो कस्बों की तरफ दिलाना चाहता हूं। इस बिल का जो मकसद है वह यही है कि जिन कस्बों में तरक्की हुई है वहां लोगों के मकानों और दुकानों की ज़मीनों पर land revenue में special surcharge लगा कर उन से यह tax वसूल किया जाये। लेकिन हमारे सूबा में कुछ ऐसे कस्बे भी हैं जिन का मैं ने अभी यहां ज़िक्र किया है यानी नारनौल और महेन्द्रगढ़ जिन्हों ने कोई तरक्की नहीं की। अगर वहां की आबादी को देखा जाये या वहां की पिछली back ground को देखा जाये तो साफ पता लगता है कि उन कस्बों ने ज़रा भी तरक्की नहीं की। स्पीकर साहब, मैं census report की बिना पर अर्ज़ करनी चाहता हूं कि महेन्द्र गढ़ town की आबादी जहां 1901 में 9984 थी तो 1921 में यह 8580 रह गई थी और 1941 में यह 7961 रह गई थी और 1961 में यह फिर 9 हज़ार हो गई थी। इस से यह साफ नज़र आता है कि वहां पर किसी किस्म की development का काम नहीं हुआ और वहां के लोगों की इकतसादी हालत गिरती जा रही है; इसी तरह से आप मेरे ज़िले के दूसरे कस्बे नारनौल की हालत को देखिये। नारनौल town की आबादी 1941 में तो 23,063 थी लेकिन 1961 में यह 23,943 हो गई। तो इस से साफ ज़ाहर होता है कि वहां पर कोई तरक्की नहीं हुई। अगर वहां पर तरक्की का कोई काम हुआ होता तो वहां के लोग वहां से बाहर न चले जाते और वहां की ज़मीनों की कीमतें बढ़तीं और वहां के लोगों को कोई रोज़गार मिलता और उन्हें रोज़गार के लिये बाहर न जाना पड़ता। लेकिन ऐसा नहीं हुआ है। 30 या 40 साल गुज़र जाने के बाद भी वहां की आबादी वहीं खड़ी रही है और अगर बढ़ी है तो मामूली सी बढ़ी है। इन figures से हम देखते हैं कि वहां की आबादी stationary रही है। जहां इतने साल पहले 9 हज़ार थी वहां अब भी 9 हज़ार और कुछ सौ है और जहां पहले 23 हज़ार थी वहां अब 23 हज़ार 9 सौ हुई है। यह तो वहां की हालत है जिसे हम ने इस level पर कायम रखा है वरना वहां के लोग भारी तादाद में वहां से भाग जाते। इन के मुकाबला में दूसरे भी बड़े बड़े शहर हैं वहां पर ... ...

**डा० बलदेव प्रकाश** : On a point of order, Sir. क्या hon. Member आबादी के बढ़ाने में मंत्री मण्डल की जो contribution है वह बता रहे हैं? (हंसी)

**राओ निहाल सिंह** : तो मैं अर्ज़ कर रहा था कि जहां industrialisation बढ़ी है वहां पर आबादी भी बढ़ी है और जिन कस्बों की तरफ इस बारे में कोई तवज्जुह नहीं दी गई वहां की आबादी पहले से घटती जा रही है। इस लिये मैं अर्ज़ करना चाहता हूं कि ऐसे कस्बों में जहां की अबादी घटती जा रही है वहां के लिये यह सोचने की बात है जैसा कि मैंने पहले दो ऐसे कस्बों का ज़िक्र किया है वहां पर आप देखेंगे कि वहां अगर एक घर आबाद है तो उस के साथ दो मकान गैर आबाद हैं। वे इस किस्म के कस्बे हैं। तो ऐसे कस्बों के लोगों को अगर सरकार इस tax से exempt करने को तैयार नहीं तो यह और किस बात के लिये तैयार हो सकती है। खैर इस बिल में एक ऐसी clause है

[राम्रो निहाल सिंह]

जिस में यह लिखा हुआ है कि जहां सरकार मुनासब समझे और reasonable समझे तो उस case में वह उस जगह को इस tax से मुस्तसना कर सकेगी। उस के पेशे नज़र मैं उम्मीद करता हूं कि नारनौल और महेन्द्रगढ़ के दो towns को भी इस tax की ज़द से मुस्तसना कर दिया जायेगा।

**श्री मंगल सैन** (रोहतक) : अध्यक्ष महोदय, यह जो amending बिल पिछले Act की कुछ clauses को repeal करने का हमारे हाउस के सामने लाया गया है इस पर तो मुझे प्रसन्नता हुई है लेकिन मुझे एक बात का रंज है कि हमारे Minister for Revenue इस amending Bill के द्वारा कुछ इलाकों की exemption चाहते हैं कि जो sub-mountainous areas हैं, hilly areas हैं वहां पर यह special assessment tax न लगे। साथ ही आप ने कुछ factories को छूट दी है, दस साल के लिये छूट दी है और amending Bill में यह भी कहा है कि public interest में यह छूट दी है और साथ ही यह कि किसी भी क्लास या क्लासेज़ को यह छूट दी जा सकती है। स्पीकर साहिब, विचार करने की बात है कि हमारे मन्त्री महोदय जब जनता में गए होंगे और जनता को दोबारा यहां पर पहुंचाने के लिये कहा होगा तो जनता की आवाज़ भी उन्होंने सुनी होगी। जनता का जो standard of living, जो उन की economic condition है वह इन की आंखों से ओझल नहीं है। हम अच्छी तरह से जानते हैं कि पंजाब का जो एक आम आदमी है उस की आमदनी बहुत कम है। यह सरकार जो जनता की सरकार है, और दावा करती है कि हम peoples representatives हैं लोगों के benift के लिये, welfare के लिये हम यहां पर बैठ कर legislation करते हैं और उन के हित के लिये बातें करते हैं और कानून बनाते हैं, ऐसी सरकार को जनता के दिलों की धड़कन को भी ज़रूर सुनना चाहिये। आज पंजाब के सामान्य व्यक्ति की हालत बड़ी खराब है। पंजाब की सरकार और भारत की सरकार ने उस पर कितने बोझे लाद रखे हैं। अभी अभी जोश साहिब बोले तो उन्होंने देहात में आठ टैक्स गिनवाये। उन्होंने बताया कि इनकम टैक्स, हाउस टैक्स, प्रापर्टी टैक्स, मरला टैक्स और भी कितने ही टैक्स सरकार ने लगा रखे हैं। शहरों में कितने ही प्रकार के टैक्स Municipal Committees को देने पड़ते हैं। अब सरकार सोच रही है कि पिछड़े हुए लोगों को मकान मुहैया करने के लिये आठ करोड़ रुपये का टैक्स लगाएंगे। अब पिछड़े हुए भाइयों का नाम ले कर और पीड़ित भाइयों का नाम ले कर दोबारा टैक्स

(*At this stage the Deputy Speaker occupied the Chair.*)

लगाना चाहते हैं। लेकिन मैं आप के ज़रिये हाउस को कहना चाहता हूं कि आठ करोड़ छोड़ 20 करोड़ रुपये भी इक्ट्ठे कर लें तो भी यह सरकार उन के लिये मकान मुहैया नहीं कर सकेगी। Elections से पहले लोगों के दिल लुभाने के लिये और उन से वोट लेने के लिये उन को exploit करते हैं उन को तरह तरह के सब्ज बाग दिखाते हैं। यह जो classes को छूट देने वाली बात है, दर असल यह लोगों को चकमा देने वाली बात है, धोखा देने वाली बात है। 10 साल के लिये छूट देने से मकसद हल नहीं होता।

3. p. m.

दस साल में तो आदमी अपने पैरों पर खड़ा भी नहीं हो पाता। सरकार को जनता की आवाज़ का पास करते हुए यह बिल withdraw कर लेना चाहिये। स्पीकर साहिब, आप कहेंगे कि हमारी आदत है कि हम criticise करते हैं। लेकिन आप ने देखा होगा कि जब से इन के हाथ में power आई है यह लोग कदम कदम पर गड़बड़ करते हैं, अपनी कुर्सी का नाजायज़ फायदा उठाते हैं। हमें मजबूर हो कर कहना पड़ता है कि इन की कोई चाल है, हेरा-फेरी है इसीलिये legislation पास कर के अपना मकसद पूरा करना चाहते हैं। मैं कहता हूं कि मन्त्री महोदय को बड़ी फराखदिली से और दलेरी से हमारी बात मान लेनी चाहियें। Special Assessment Land Revenue Act लागू कर के चुनाव के दिनों में क्यों बंद कर दिया। अगर मरला टैक्स लगाना था, पैसे वसूल करने थे, लोगों की discontentment दूर करने के लिये ....... (*Interruptions*) इस हाउस में Opposition की तरफ से बार बार कहा गया, Treasury Benches के स्याने आदमियों ने यह बात कही कि अपनी अपनी constituency में जाएंगे तो लोग क्या कहेंगे कि Treasury Benches पर बैठ कर नया टैक्स लगवा आए हो तो हम क्या जवाब देंगे। जनता समझती है कि आप की पार्टी ने बेइमानी करनी है, हेराफेरी करनी है इस से माहौल खराब होता है। जब देश आज़ाद हुआ तो कहते थे कि पांच सौ रुपये से ज्यादा तनखाह किसी को नहीं देंगे लेकिन आज कल आठ सौ रुपया तनखाह है, कोठियां हैं और भत्ते इलावा लिये जाते हैं। जनता पर नाजायज़ टैक्स लगाए जा रहे हैं जो कि उन की परेशानी का कारण बनते हैं। आप जानते हैं कि गरीब आदमी अपना पेट काट कर अपने और अपने बच्चों के मुंह को लगाम देकर पैसे बचा कर जायदाद खड़ी करता है। लेकिन उस पर प्रापर्टी टैक्स लगा दिया जाता है। Municipal Committee वाले हाउस टैक्स लेने के लिये पहुंच जाते हैं। मरला टैक्स अलग वसूल किया जाता है। ताज्जुब की बात यह है कि political हेरा-फेरी चलती है। कोई नेक काम नहीं करते। वोट लेने के मकसद से लोगों को धोखा दिया जाता है। इस प्रकार का हमारी सरकार का रवैया अच्छा नहीं है। Victimisation की वजह से हमारे ज़िला रोहतक में हर साल बाढ़ आती है, पानी मारता है और करोड़ों रुपयों का नुक्सान करता है। देहात में फसलों और मकानों को बहुत नुक्सान पहुंचता है। मन्त्री महोदय को चाहिये कि उन की तरफ भी ध्यान दें। उन्होंने कहा कि मामूली सी बात है, innocent सा बिल है।

**सरदार लछमन सिंह गिल** : On a point of order, Madam. आपने यकीन दिलाया था कि हाउस में बैठ कर कोई वज़ीर file work नहीं करेगा। इस के बावजूद वज़ीर साहिब (सरदार गुरबंता सिंह) file work कर रहे हैं। इस बारे में मैं आप का फैसला जानना चाहता हूं।

**डा० बलदेव प्रकाश** : On a point of order, Madam. अगर आप उन को मना करेंगे तो वे गलत बयानी पर मजबूर होंगे कि मैं फाईल वर्क नहीं कर रहा बल्कि असैम्बली का एजंडा देख रहा हूं।

[डा० बलदेव प्रकाश]

इसलिए मैं आप से गुज़ारिश करूंगा कि बजाय इन्हें इस बात से रोकने के आप इन्हें इजाज़त दे दें कि यह हाउस में बैठकर फाईलें देख लिया करें। दो बातें नहीं होनी चाहिएं कि फाइलें भी देखें और फिर इस बात को न मानें। अगर फाइलों को देखते हैं तो इन में moral courage होनी चाहिए कि वह इस बात को मानें कि जो काम करना है वह करना ही है। इस तरह से गलत बयानी करना ठीक नहीं है।

**उपाध्यक्ष महोदया** : मैंने पहले भी आप को कहा था और with all seriousness मैं फिर दरख्वास्त करूंगी कि न तो आप मनिस्टरों को अपने कामों के सिलसिले में हाउस में मिला करें और न ही वह उन फाइलों को यहां पर देखें। जब आप उन के पास जाते हैं तो लाज़मी तौर पर उन्हें उन फाइलों को देखना पड़ता है। (I have already pointed out and today again I would request in all seriousness that the hon. Members should refrain from going to the Ministers in connection with their work in the House and the Ministers are also well advised not to attend to such files here. When the Members go to them for their work then naturally they have to examine such files.)

**डा० बलदेव प्रकाश** : हम तो कभी नहीं जाते।

**श्री मंगल सैन** : उपाध्यक्ष महोदया, जिस तरह से यहां पर पक्षपात की नीति को अपनाया जाता है उस की एक मिसाल मैं आप के नोटिस में लाना चाहता हूं। पटियाला की म्युनिसिपल कमेटी ने Property Tax को हटाने के लिए 7 फरवरी को प्रस्ताव पास किया और उसको 16 फरवरी को मंजूर भी कर लिया गया लेकिन इस के उलट रामपुरा फूल की कमेटी ने उस से तीन महीने पहिले इस तरह का प्रस्ताव पास करके भेजा था जिसे अभी तक मंजूर नहीं किया गया हालांकि श्री बृषभान और दूसरे मन्त्री वहां पर जाकर जनता को विश्वास दिला आए थे कि उन की इस प्रार्थना को स्वीकार कर लिया जाएगा। (आवाजें : गलत, बिल्कुल गलत)।

**उपाध्यक्ष महोदया** : आप कैसे relevant हैं ? ( (How is the hon. Member relevant ?)

**श्री मंगलसेन** : मैं आप को यह बात बताना चाहता था कि सरकार किस प्रकार से पक्षपातपूर्ण नीति का प्रयोग कर रही है। मैं प्रार्थना करता हूं कि इस तरह का भेद-भाव सरकार को नहीं करना चाहिए।

इस के अलावा इस बिल के अन्दर यह लिखा गया है कि इसको सरकार वहां पर ही लागू करेगी जहां पर public interest में होगा। लेकिन सवाल यह है कि इस public interest का निर्णय कौन करेगा? यह भी तो इन्होंने खुद ही करना है। जो इन की बात मानने वाले होंगे अगर वह कहेंगे कि अमुक जगह पर मरला टैक्स न लगे तो वहां पर exemption दे देंगे और अगर आपोज़ीशन के लोग होंगे तो वहां पर यह मंजूरी नहीं देंगे। मैं समझता हूं कि यहां पर clearly define होना चाहिए कि सरकार अपने इन अधिकारों का दुरुपयोग नहीं करेगी क्योंकि इनका इतिहास इस बात की

गवाही देता है कि पक्षपात के बगैर यहां पर कोई काम किया ही नहीं जाता। इस बात को यहां पर पूर्ण रूप से स्पष्ट किया जाना चाहिए क्योंकि यह उन के साफ दामन के ऊपर एक बदनुमा धब्बा होगा। आखिर में मैं पूरे ज़ोरदार शब्दों में मनिस्टर साहिब से निवेदन करूंगा कि Treasury Benches और Opposition की तरफ से जो constructive suggestions आई हैं उन पर गौर करें और सोचें कि जनता के हित में कौन सी बात है और उस के हित के खिलाफ क्या किया जा रहा है। आज पंजाब की जनता पहिले ही टैक्सों के बोझ के तले दबी हुई है। पंजाब का किसान, मजदूर दूकानदार, सरकारी मुलाज़िम सब तंग आए हुए हैं। एक के बाद दूसरे टैक्स के द्वारा जनता का खून निचोड़ा जा रहा है। इसलिए मैं उम्मीद करता हूं कि दलेरी के साथ, हिम्मत के साथ मन्त्री महोदय इन बातों पर विचार करेंगे। ठीक है कि उन के लीडर इन बातों को मानने के लिए तैयार नहीं होंगे लेकिन जो जनता के भले की बात हो उसे किसी भी हालत में दबाया नहीं जाना चाहिए। बजाय इस के उन्हें चाहिए कि यह ऐक्ट ही रीपील कराएं। इन शब्दों के साथ मैं आप का धन्यवाद करता हूं।

**ਕਾਮਰੇਡ ਰਾਮ ਪਿਆਰਾ** (ਕਰਨਾਲ) : ਡਿਪਟੀ ਸਪੀਕਰ ਸਾਹਿਬਾ, ਹਾਊਸ ਦੇ ਸਾਹਮਣੇ ਜਿਹੜਾ ਬਿਲ ਪੇਸ਼ ਹੈ ਇਸ ਵਿਚ ਕੁਝ ਥਾਵਾਂ ਲਈ exemption ਕੀਤੀ ਗਈ ਪਰ ਮੈਂ ਹੈਰਾਨ ਹਾਂ ਕਿ ਜੇਕਰ ਕੋਈ ਨਵਾਂ ਟੈਕਸ ਲਗਾਇਆ ਜਾਵੇ ਤਾਂ ਅਪੋਜ਼ੀਸ਼ਨ ਦੇ ਲੋਕੀਂ ਇਤਰਾਜ਼ ਕਰਦੇ ਹਨ ਅਤੇ ਕੋਈ ਟੈਕਸ ਮਾਫ ਕੀਤਾ ਜਾਵੇ ਜਾਂ ਕਿਸੇ ਵਿਚ ਛੋਟ ਦਿਤੀ ਜਾਵੇ ਤਾਂ ਵੀ ਅਪੋਜ਼ੀਸ਼ਨ ਵਾਲੇ ਨਾਰਾਜ਼ ਹੁੰਦੇ ਹਨ ਕਿ ਇਹ ਕਿਉਂ ਘਟਾਇਆ ਜਾ ਰਿਹਾ ਹੈ। ਜ਼ਰੂਰਤ ਤਾਂ ਇਸ ਗਲ ਦੀ ਸੀ ਕਿ ਗੌਰਮੈਂਟ ਨੇ ਇਹ ਗਲ ਮੰਨ ਲਈ ਹੈ ਕਿ ਜੇਕਰ ਬਜਟ ਵਿਚ ਕਿਤੇ ਬਚਤ ਹੋ ਜਾਵੇ ਅਤੇ ਖਰਚ ਘਟ ਹੋਵੇ ਤਾਂ exemption ਦਿਤੀ ਜਾਣੀ ਚਾਹੀਦੀ ਹੈ ਅਤੇ ਸਰਕਾਰ ਇਹ ਗਲ ਮਹਿਸੂਸ ਕਰਨ ਲਗ ਪਈ ਹੈ ਕਿ exemption ਦੀ ਜ਼ਰੂਰਤ ਹੈ ਕੁਝ ਲੋਕਾਂ ਨੇ ਇਸ ਗਲ ਤੇ ਇਤਰਾਜ਼ ਕੀਤਾ ਹੈ ਪਰ ਮੈਂ ਇਸ ਪਖ ਤੋਂ ਵੇਖਦਾ ਹਾਂ ਕਿ ਸਰਕਾਰ ਨੇ ਪਿੰਡਾਂ ਵਿਚ ਅਤੇ ਬਾਕੀ ਥਾਵਾਂ ਤੇ ਜੋ leakage ਹੁੰਦੀ ਸੀ ਜਾਂ ਜੋ wasteful expenditure ਸੀ ਉਸ ਨੂੰ ਇਨ੍ਹਾਂ ਨੇ ਰੋਕ ਲਿਆ ਹੈ ਅਤੇ ਇਸ ਲਈ ਇਹ exemption ਦਿੱਤੀ ਜਾ ਰਹੀ ਹੈ। ਮੈਂ ਇਸ ਕਦਮ ਤੇ ਸਰਕਾਰ ਨੂੰ ਵਧਾਈ ਦੇਂਦਾ ਹਾਂ। ਪਰ ਮੈਂ ਹੈਰਾਨ ਹਾਂ ਕਿ ਜਨ ਸੰਘ ਦੇ ਮੈਂਬਰ ਕਿਥੋਂ ਤਕ ਇਸ ਬਿਲ ਤੇ ਬਹਿਸ ਕਰਦੇ ਕਰਦੇ ਚਲੇ ਗਏ ਹਨ। ਹੋ ਸਕਦਾ ਹੈ ਇਨ੍ਹਾਂ ਨੂੰ ਇਸ ਬਿਲ ਦੇ ਅਸੂਲ ਤੇ ਇਖਤਲਾਫ ਹੋਵੇ ਪਰ ਅਸਲੀਅਤ ਇਹ ਹੈ ਕਿ ਜਦੋਂ ਵੀ ਐਮ. ਐਲ. ਏਜ਼. ਬਸਾਂ ਤੇ ਚੜ੍ਹਦੇ ਹਨ ਤਾਂ ਉਨ੍ਹਾਂ ਨੂੰ ਰਿਆਇਤ ਇਸ ਗਲ ਦੀ ਦਿੱਤੀ ਜਾਂਦੀ ਹੈ ਕਿ ਉਨ੍ਹਾਂ ਲਈ ਚਾਰ ਸੀਟਾਂ ਰਾਖਵੀਆਂ ਕਰ ਦਿਤੀਆਂ ਜਾਣ ਭਾਵੇਂ ਉਹ ਉਨ੍ਹਾਂ ਸੀਟਾਂ ਨੂੰ occupy ਕਰਨ ਜਾਂ ਨਾ ਕਰਨ ਅਤੇ ਕਈ ਵੇਰ ਉਹ ਸੀਟਾਂ ਖਾਲੀ ਹੀ ਜਾਂਦੀਆਂ ਹਨ ਅਤੇ ਇਸ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਸਰਕਾਰ ਦੀਆਂ instructions ਵੀ ਹਨ। ਇਸ ਤਰ੍ਹਾਂ ਹੋਰ ਵੀ ਕਿਤੇ ਕਿਸੇ ਦਿੱਕਤ ਨੂੰ ਸਾਹਮਣੇ ਰਖਦੇ ਹੋਏ ਜੇਕਰ ਕੋਈ ਇਖਤਿਆਰ ਸਰਕਾਰ ਲੈ ਲਏ ਤਾਂ ਇਸ ਤੇ ਕੋਈ ਇਤਰਾਜ਼ ਨਹੀਂ ਕਰਨਾ ਚਾਹੀਦਾ (ਹਾਸਾ)। ਇਸ ਗਲ ਤੇ ਤੁਹਾਨੂੰ ਇਤਰਾਜ਼ ਨਹੀਂ ਕਰਨਾ ਚਾਹੀਦਾ ਕਿ ਕਿਸੇ ਦੀ ਬਿਲਡੰਗ ਦੋ ਮਹੀਨੇ ਵਿਚ ਬਣ ਜਾਂਦੀ ਹੈ ਅਤੇ ਕਿਸੇ ਦੀ ਛੇ ਮਹੀਨੇ ਵਿਚ ਵੀ ਨਹੀਂ ਬਣਦੀ। ਕਈ ਵੇਰ ਅਸੀਂ ਆਪ ਵੀ ਲੋਕਾਂ ਦੀਆਂ ਸਿਫਾਰਸ਼ਾਂ ਲੈ ਕੇ ਇਨ੍ਹਾਂ ਪਾਸ ਜਾਂਦੇ ਹਾਂ। ਕੋਟੇ ਅਤੇ ਪਰਮਿਟਾਂ ਵਾਸਤੇ ਕਈਆਂ ਦੀਆਂ ਮੁਸ਼ਕਲਾਂ ਨੂੰ ਹਲ ਕਰਨ ਲਈ ਇਨ੍ਹਾਂ ਪਾਸ ਜਾਣਾ ਪੈਂਦਾ ਹੈ। ਕਿਉਂਕਿ common man ਦੀ ਆਵਾਜ਼ ਨੂੰ ਅਸੀਂ ਹੀ ਤਾਂ ਇਨ੍ਹਾਂ ਤਕ ਪਹੁੰਚਾਣਾ ਹੁੰਦਾ ਹੈ। ਕਈ ਹਾਲਤਾਂ ਵਿਚ ਕੁਝ ਅਜਿਹੇ ਆਦਮੀ ਹੁੰਦੇ ਹਨ ਜੋ ਸਾਡੇ personal ਹੁੰਦੇ ਹਨ ਉਨ੍ਹਾਂ ਵਿਚ ਵੀ ਜਾਣਾ ਪੈਂਦਾ ਹੈ। ਪਿਛੇ ਜਿਹੇ ਜਗਾਧਰੀ ਵਿਚ ਇਕ ਕੇਸ ਹੋ ਗਿਆ ਸੀ। ਹੇਠੋਂ ਜਜ ਨੇ ਸਜ਼ਾ ਦੇ ਦਿਤੀ ਅਤੇ ਸੈਸ਼ਨ ਜਜ ਨੇ ਵੀ ਸਜ਼ਾ

[ਕਾਮਰੇਡ ਰਾਮ ਪਿਆਰਾ]

ਬਹਾਲ ਰਖੀ ਤੇ ਹਾਈ ਕੋਰਟ ਵਿਚ ਵੀ ਅਪੀਲ ਮੰਨਜ਼ੂਰ ਨਾ ਕੀਤੀ ਗਈ ਤਾਂ ਕੁਝ ਐਮ. ਐਲ. ਏਜ਼. ਰਲ ਕੇ ਇਕ ਡੈਪੂਟੇਸ਼ਨ ਦੇ ਰੂਪ ਵਿਚ ਗਵਰਨਰ ਸਾਹਿਬ ਨੂੰ ਮਿਲੇ ਅਤੇ ਗੌਰਮੈਂਟ ਪਾਸੋਂ ਉਨ੍ਹਾਂ ਦੀ ਰਿਹਾਈ ਕਰਵਾ ਲਈ। ਉਨ੍ਹਾਂ ਨੂੰ $1\frac{1}{2}$ ਸਾਲ ਦੀ ਸਜ਼ਾ ਸੀ ਪਰ ਉਨ੍ਹਾਂ ਕੇਵਲ 26 ਦਿਨ ਦੀ ਸਜ਼ਾ ਭੁਗਤੀ। ਇਸ ਲਈ ਤੁਹਾਨੂੰ ਇਸ ਗਲ ਦਾ ਕਿਉਂ ਅਹਿਸਾਸ ਹੁੰਦਾ ਹੈ ਕਿ ਕੋਈ ਆਦਮੀ ਚੰਡੀਗੜ੍ਹ ਵਿਚ ਸਿਨਮਾ ਬਣਵਾ ਰਿਹਾ ਹੈ ਜਾਂ ਕੋਈ ਹੋਰ ਗਲ ਹੋ ਰਹੀ ਹੈ (ਵਿਰੋਧੀ ਦਲ ਵਲੋਂ ਪ੍ਰਸੰਸਾ)। ਇਸ ਤਰ੍ਹਾਂ ਦੀਆਂ ਗਲਾਂ ਤਾਂ ਥੋੜੀਆਂ ਬਹੁਤ ਹੋ ਹੀ ਜਾਂਦੀਆਂ ਹਨ। ਇਸ ਲਈ ਤੁਹਾਨੂੰ mind ਨਹੀਂ ਕਰਨਾ ਚਾਹੀਦਾ।

ਮੈਂ ਗੌਰਮੈਂਟ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਕੁਝ ਇਲਾਕੇ ਨੂੰ exemption ਦਿੱਤੀ ਹੈ। ਨਾਲ ਨਾਲ ਇਹ ਵੀ ਚਾਹੁੰਦਾ ਹਾਂ ਕਿ ਕੁਝ ਨਾ ਕੁਝ ਹੋਰ ਬਚਤ ਕਰਕੇ ਵਿਖਾਣੀ ਚਾਹੀਦੀ ਹੈ, ਤਾਂ ਜੋ ਬਾਕੀ ਦੇ ਇਲਾਕੇ ਅਤੇ ਸਮੁਚੀ ਜਨਤਾ ਫਾਇਦਾ ਉਠਾ ਸਕੇ। ਟੈਕਸ ਤਾਂ ਲਗਾਏ ਜਾਂਦੇ ਰਹੇ ਹਨ ਅਤੇ ਅਗਾਂਹ ਵੀ ਲਗਾਏ ਜਾਣਗੇ ਜਿਵੇਂ ਕਿ ਇਸ਼ਾਰਾ ਕੀਤਾ ਗਿਆ ਹੈ ਕਿ 8 ਕਰੋੜ ਰੁਪਏ ਦੀ ਲੋੜ ਹੈ ਕਿਉਂਕਿ State ਨੂੰ develop ਕਰਨਾ ਹੈ, industry ਨੂੰ develop ਕਰਨਾ ਹੈ, ਹਰੀਜਨਾਂ ਨੂੰ ਅਤੇ ਗਰੀਬਾਂ ਨੂੰ ਉਤਾਂਹ ਉਠਾਣਾ ਹੈ। ਉਨ੍ਹਾਂ ਨੂੰ ਉਤਾਂਹ ਲਿਜਾਣ ਵਾਸਤੇ ਟੈਕਸ ਲਗਾਣ ਦੀ ਲੋੜ ਹੈ ਅਤੇ ਜਨਤਾ ਨੂੰ ਇਸ ਗਲ ਲਈ ਤਿਆਰ ਰਹਿਣਾ ਚਾਹੀਦਾ ਹੈ। ਇਸ ਗਲ ਨੂੰ face ਕਰਨਾ ਚਾਹੀਦਾ ਹੈ। ਮੈਨੂੰ ਇਸ ਵਿਚ ਕੋਈ ਗਿਲਾ ਨਹੀਂ ਜੇਕਰ ਸਮਾਜ ਦੇ ਬਾਕੀ ਦੇ ਅੰਗਾਂ ਨੂੰ ਉਤਾਂਹ ਲਿਜਾਣ ਲਈ ਟੈਕਸ ਲਗਾਣੇ ਪੈਣ ਪਰ ਮੇਰਾ ਗਿਲਾ ਤਾਂ ਇਕੋ ਹੈ ਕਿ ਇਸ ਤਰ੍ਹਾਂ ਕਰਨ ਲਗਿਆਂ ਕੋਈ ਸਕੈਂਡਲ ਨਾ ਹੋਵੇ। ਜਿਨਾਂ ਟੈਕਸ ਤੁਸੀਂ collect ਕਰੋ ਉਸ ਦੇ ਖਰਚ ਨੂੰ ਵੀ ਨਾਲ ਦੀ ਨਾਲ justify ਕਰੋ। ਇਹ ਵੇਖਣ ਦੀ ਲੋੜ ਹੈ ਕਿ ਜਿਨਾਂ ਖਰਚ ਕਰ ਰਹੇ ਹਾਂ ਇਸ ਨੂੰ ਅਸੀਂ justify ਕਰ ਸਕਦੇ ਹਾਂ ਜਾਂ ਨਹੀਂ। ਇਸ point ਤੇ ਅਪੋਜ਼ੀਸ਼ਨ ਵਾਲਿਆਂ ਨੂੰ ਦਲੀਲ ਦੇਣੀ ਚਾਹੀਦੀ ਸੀ, ਸੁਝਾਵ ਦੇਣੇ ਚਾਹੀਦੇ ਸਨ। ਇਸ ਤਰਮੀਮ ਰਾਹੀਂ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਅਸੀਂ ਕੁਝ exemptions ਦੇਈਏ। ਇਸ ਦੇ ਨਾਲ ਹੀ ਸਰਕਾਰ ਇਸ ਗਲ ਦੀ ਕੋਸ਼ਿਸ਼ ਕਰੇਗੀ ਕਿ ਕਿਤੇ ਕੋਈ ਸਕੈਂਡਲ ਨਾ ਨਿਕਲੇ। ਜਿੰਨਾ ਟੈਕਸ collect ਕੀਤਾ ਜਾਵੇ ਉਸ ਨੂੰ justify ਕੀਤਾ ਜਾਵੇ। ਮੈਂ ਅਰਜ਼ ਕਰਾਂਗਾ ਕਿ ਅਸੀਂ industry ਉਨ੍ਹਾਂ ਨੂੰ ਦੇਈਏ ਜਿਹੜੇ ਕਿ backward areas ਦੇ ਹਨ, ਇਹ ਸਹੂਲੀਅਤ ਗਰੀਬਾਂ ਨੂੰ, backwards ਨੂੰ ਮਿਲਣੀ ਚਾਹੀਦੀ ਹੈ। ਟੈਕਸ ਉਨ੍ਹਾਂ ਤੇ ਹੀ ਲੱਗਣਾ ਚਾਹੀਦਾ ਹੈ ਜਿਹੜੇ ਕਿ ਇਸ ਨੂੰ afford ਕਰ ਸਕਦੇ ਹਨ। ਮੇਰੀ ਤਾਂ ਇਹ ਵੀ ਰਾਏ ਹੈ ਕਿ ਇਹ taxes ਉਨ੍ਹਾਂ ਤੇ ਲੱਗਣੇ ਚਾਹੀਦੇ ਹਨ ਜਿਨ੍ਹਾਂ ਦੀ ਆਮਦਨ ਬਹੁਤ ਕਾਫੀ ਹੈ। ਇਹ ਖਾਸ ਖਾਸ industries ਤੇ ਲਗਾਏ ਜਾਣ, cinema shows ਤੇ ਇਹ taxes ਲਗਾਏ ਜਾਣ, ਜਿਨ੍ਹਾਂ ਨੂੰ import licenses ਦਿਤੇ ਜਾਂਦੇ ਹਨ ਉਨ੍ਹਾਂ ਤੇ ਲਗਾਏ ਜਾਣ ਜਾਂ ਇਹ ਉਨ੍ਹਾਂ ਤੇ ਲਗਾਏ ਜਾਣ ਜਿਨ੍ਹਾਂ ਦੀ ਆਮਦਨ 500-1,000 ਰੁਪਏ ਮਾਹਵਾਰ ਤੱਕ ਹੈ। ਮੈਂ ਸਮਝਦਾ ਹਾਂ ਜਿਨ੍ਹਾਂ ਨੂੰ ਪਹਿਲਾਂ ਹੀ ਸਰਕਾਰ subsidies ਦੇ ਰਹੀ ਹੈ ਇਹ taxes ਉਨ੍ਹਾਂ ਤੇ ਨਹੀਂ ਲਗਾਏ ਜਾਣੇ ਚਾਹੀਦੇ ਗਰੀਬ ਆਦਮੀ ਯਾ ਜਿਹੜੇ ਕਿਸੇ ਕੁਦਰਤੀ ਮੁਸੀਬਤ ਦੇ ਨਾਜ਼ਲ ਹੋਣ ਕਰਕੇ ਤਕਲੀਫ ਵਿੱਚ ਹਨ, ਇਹ taxes ਉਨ੍ਹਾਂ ਤੇ ਨਹੀਂ ਲੱਗਣੇ ਚਾਹੀਦੇ। ਜੇ ਸਰਕਾਰ taxes ਲਗਾ ਕੇ ਹੀ ਆਪਣੀ ਆਮਦਨ ਵਧਾਉਣਾ ਚਾਹੁੰਦੀ ਹੈ ਤਾਂ ਮੈਂ ਸਰਕਾਰ ਨੂੰ ਇਹ ਰਾਏ ਵੀ ਦਿਆਂਗਾ ਕਿ ਉਨ੍ਹਾਂ ਨੂੰ Revenue ਦੀ leakage ਤੇ control ਕਰਕੇ ਰੁਪਏ ਦੀ ਬਚਤ ਕਰਨੀ ਚਾਹੀਦੀ ਹੈ। ਜਿਤਨੀ ਵੀ ਫਜ਼ੂਲ ਖਰਚੀ ਹੋ ਰਹੀ ਹੈ ਇਸ ਨੂੰ ਰੋਕਣਾ ਚਾਹੀਦਾ ਹੈ। ਕਾਫੀ ਬਚਤ Administration ਦੇ ਖਰਚੇ ਘਟਾ ਕੇ ਕੀਤੀ ਜਾ ਸਕਦੀ ਹੈ। ਇਸ ਤੋਂ ਇਲਾਵਾ estimates ਜਿਹੜੇ ਬਣਦੇ ਹਨ ਉਹ ਵੀ ਸਹੀ ਨਹੀਂ ਬਣਦੇ।

ਏਥੇ ਕਾਮਰੇਡ ਰਾਮ ਚੰਦਰਾ ਜੀ ਨੇ ਇਕ ਗੱਲ ਕਹੀ ਸੀ ਕਿ ਇਕ building ਦੇ estimate ਪਹਿਲਾਂ 11 ਲੱਖ ਦੇ ਬਣਾਏ ਗਏ, ਫੇਰ 22 ਲੱਖ ਦੇ ਬਣਾਏ ਗਏ, ਪਰ ਫੇਰ ਇਹੀ estimate 47 ਲਖ ਦੇ ਬਣੇ ਅਤੇ ਇਹ ਕਿਹਾ ਕਿ ਜੇਕਰ ਅੱਛੀ building ਬਣਾਉਣੀ ਹੈ ਤਾਂ ਇਸ ਤੇ 47 ਲਖ ਹੀ ਲੱਗੇ ਗਾ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜੇਕਰ ਪਹਿਲਾਂ ਹੀ ਸੋਚ ਸਮਝ ਕੇ estimates ਬਣਾ ਲਏ ਜਾਇਆ ਕਰਨ ਤਾਂ ਇਸ ਦੇ ਨਾਲ ਕਾਫੀ ਬਚਤ ਹੋ ਸਕਦੀ ਹੈ। ਇਸ ਤਰ੍ਹਾਂ unjustified resources ਵਿੱਚੋਂ ਕਾਫੀ wasteful expenditure ਬਚਾਏ ਜਾ ਸਕਦੇ ਹਨ। ਇਸ ਤਰ੍ਹਾਂ ਜਿਥੇ ਗਰੀਬ ਆਦਮੀਆਂ ਦੀ ਇਮਦਾਦ ਕਰਨੀ ਹੈ, ਜਿਥੇ 15 ਕਰੋੜ ਰੁਪਿਆ ਉਨ੍ਹਾਂ ਨੂੰ ਦੇਣਾ ਹੈ ਇਹ ਜੇਕਰ 20—25 ਕਰੋੜ ਰੁਪਿਆ ਦਿਤਾ ਜਾਵੇ ਤਾਂ ਇਸ ਦੇ ਨਾਲ ਗਰੀਬਾਂ ਦਾ ਕਾਫੀ ਤੋਂ ਜ਼ਿਆਦਾ ਭਲਾ ਹੋ ਸਕਦਾ ਹੈ। ਇਸ ਤਰ੍ਹਾਂ ਬਚਤ ਕਰਕੇ ਇਹ ਪੈਸਾ ਗਰੀਬਾਂ ਨੂੰ ਉਚਾ ਚੁਕਣ ਤੇ ਖਰਚ ਕੀਤਾ ਜਾਵੇ, ਨਹੀਂ ਤਾਂ Opposition ਇਹ ਕਹਿਣ ਤੇ ਮਜਬੂਰ ਹੋ ਜਾਵੇਗੀ ਕਿ ਬਹੁਤਾ ਪੈਸਾ wasteful expenditure ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ Government ਨੂੰ ਮਬਾਰਕਬਾਦ ਦਿੰਦਾਂ ਹਾਂ ਕਿ ਅਗੇ ਲਈ ਉਹ ਕੋਈ ਇਹੋ ਜਿਹਾ ਸਿਲਸਿਲਾ ਜਾਰੀ ਰਖਣਗੇ।

**ਕਾਮਰੇਡ ਮੱਖਣ ਸਿੰਘ ਤਰਸਿੱਕਾ** (ਜੰਡਿਆਲਾ) : ਡਿਪਟੀ ਸਪੀਕਰ ਸਾਹਿਬਾ, ਸਾਡੀ ਜ਼ਮੀਨ ਦੇ ਚੱਪੇ ਚੱਪੇ ਉਤੇ ਮਰਲਾ ਟੈਕਸ ਲਗਿਆ ਹੋਇਆ ਹੈ। ਇਸ ਬਾਰੇ ਮੇਰੇ ਤੋਂ ਪਹਿਲਾਂ ਬੋਲਣ ਵਾਲਿਆਂ ਨੇ ਆਪਣੇ ਵੱਖ ਵੱਖ ਖਿਆਲਾਤ ਰੱਖੇ ਹਨ। ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡੇ ਸਾਹਮਣੇ ਇਹ ਜਿਹੜਾ ਨਵਾਂ ਟੈਕਸ ਜ਼ਮੀਨ ਤੇ ਲਗਾਇਆ ਜਾ ਰਿਹਾ ਹੈ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ।

**उपाध्यक्ष महोदया** : आप रुकिये नहीं, अपनी बात को जारी रखिए। (Please carry on your speech.)

**ਕਾਮਰੇਡ ਮਖੱਣ ਸਿੰਘ ਤਰਸਿਕਾ** : ਟੈਕਸਾਂ ਦੇ ਸਬੰਧ ਵਿੱਚ ਪੰਜਾਬ ਦੇ ਕਿਸਾਨ ਅੱਗੇ ਹੀ ਦੁਖੀ ਸਨ। ਉਹ ਵਿਚਾਰੇ ਅੰਗਰੇਜ਼ ਦੇ ਰਾਜ ਤੋਂ ਹੀ ਮੰਗ ਕਰਦੇ ਆਏ ਹਨ। ਅੱਜ ਆਪਣਾ ਰਾਜ ਕਾਇਮ ਹੋਏ ਨੂੰ ਵੀ 15 ਸਾਲ ਹੋ ਚੁਕੇ ਹਨ, ਪਰ ਅਸੀਂ ਇਸ ਪਾਸੇ ਵਿਚਾਰ ਕੇ ਟੈਕਸ ਕਮ ਕਰਨ ਦੀ ਬਜਾਏ ਹਰ ਸਾਲ ਨਵਾਂ ਟੈਕਸ ਜ਼ਮੀਨ ਤੇ ਲਾ ਦਿੰਦੇ ਹਾਂ। ਮੁਖ ਮੰਤਰੀ ਸਾਹਿਬ ਏਥੇ ਬੈਠੇ ਨਹੀਂ ਹਨ, ਉਹ ਵੀ ਆਪਣੇ ਆਪ ਨੂੰ ਕਿਸਾਨ ਦਾ ਸਭ ਤੋਂ ਵੱਡਾ ਹਮਦਰਦ ਕਹਿੰਦੇ ਹਨ। ਮੈਨੂੰ ਇਨ੍ਹਾਂ ਦੀ ਇਕ ਗੱਲ ਯਾਦ ਹੈ ਕਿ ਜਦੋਂ 26 ਜੁਲਾਈ, 1938 ਵਿੱਚ ਕਿਸਾਨ ਤੇ ਮਾਮਲਾ ਇਕ ਪੈਸਾ ਰੁਪਿਆ ਦੀ ਬਜਾਏ 2 ਪੈਸਾ ਰੁਪਿਆ ਕੀਤਾ ਗਿਆ ਸੀ ਤਾਂ ਉਸ ਵੇਲੇ ਇਕ ਅੰਦੋਲਨ ਚਲਾਇਆ ਗਿਆ ਸੀ ਜਿਸ ਦੇ General Secretary ਮੌਜੂਦਾ ਮੁਖ ਮੰਤਰੀ ਸਨ। ਉਸ ਵੇਲੇ ਸਿਕੰਦਰ ਦੇ ਗੁੰਡਿਆਂ ਨੇ ਸਾਡਾ ਲਾਠੀਆਂ ਨਾਲ ਸੁਆਗਤ ਕੀਤਾ ਸੀ ਅਤੇ ਪਰਧਾਨ ਜੀ ਦੇ ਗੋਡੇ ਵੀ ਸੇਕੇ ਸਨ। ਸਰ ਸਿਕੰਦਰ ਨੇ ਜਨਤਾ ਦੀ ਆਵਾਜ਼ ਨੂੰ ਦਬਾਉਣ ਦੀ ਕੋਸ਼ਸ਼ ਕੀਤੀ ਤਾਂ ਉਸ ਵੇਲੇ ਮੁਖ ਮੰਤ੍ਰੀ ਨੇ ਕਿਹਾ ਸੀ ਕਿ ਇਹ ਲੋਕਾਂ ਤੇ ਨਾਜਾਇਜ਼ ਦਬਾਉ ਪਾਣ ਵਾਲੀ ਸਰਕਾਰ ਬਾਰੇ ਯਕੀਨ ਜਾਣੋ ਕਿ ਜੇ ਅੱਜ ਵੀ ਲੋਕਾਂ ਦੀ ਨਹੀਂ ਬਣ ਸਕਦੀ ਤਾਂ ਇਹ ਕਲ ਨੂੰ ਵੀ ਕਿਸੇ ਦੀ ਨਹੀਂ ਹੋ ਸਕਦੀ। ਏਸੇ ਤਰ੍ਹਾਂ ਹੀ, ਸਪੀਕਰ ਸਾਹਿਬਾ, ਅਸੀਂ ਮਹਾਤਮਾ ਗਾਂਧੀ ਜੀ ਨਾਲ ਮਿਲ ਕੇ ਅੰਗਰੇਜ਼ਾਂ ਦੇ ਵੇਲੇ ਤੋਂ ਇਹ ਮੰਗ ਕਰਦੇ ਆਏ ਹਾਂ ਕਿ ਸਾਡੇ ਰਾਜ ਵਿੱਚ ਜ਼ਮੀਨ ਤੇ ਇਕ tax ਹੋਵੇਗਾ। ਪਰ ਏਥੇ ਤਾਂ ਹਰ ਸਾਲ ਜ਼ਮੀਨ ਤੇ ਟੈਕਸ ਵਧਦਾ ਹੀ ਜਾ ਰਿਹਾ ਹੈ, । ਜ਼ਮੀਨ ਦਾ ਮਾਲੀਆ, Local Rate, ਆਬਿਆਨਾ, Water-Charges Tax, ਖੁਸ਼ ਹੈਸੀਅਤੀ ਟੈਕਸ, Surcharge, Special Surcharge,

[ਕਾਮਰੇਡ ਮੱਖਣ ਸਿੰਘ ਤਰਸਿੱਕਾ]

Professional Tax, ਪੰਚਾਇਤ Tax, ਮਿਊਂਸਪੈਲਟੀ ਟੈਕਸ, ਚੁੰਗੀ ਟੈਕਸ ਅਤੇ ਹੋਰ ਪਤਾ ਨਹੀਂ ਕੀ ਕੀ taxes ਹਨ ਕਿ ਹਰ ਸਾਲ ਇਨ੍ਹਾਂ ਦੇ ਵਿੱਚ ਵਾਧਾ ਹੀ ਵਾਧਾ ਹੁੰਦਾ ਜਾ ਰਿਹਾ ਹੈ। ਕਿਸਾਨ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਇਹ ਸਰਕਾਰ ਟੈਕਸਾਂ ਰਾਹੀਂ ਇਕੱਠਾ ਕਰਕੇ ਗੁਲਛਰਰੇ ਉੜਾ ਰਹੀ ਹੈ। ਮੈਨੂੰ ਹਾਸਾ ਆਉਂਦਾ ਹੈ ਜਦੋਂ ਮੈਂ 21 ਮਾਰਚ, 1951 ਦੀ debate ਵਿੱਚ ਪੜ੍ਹਦਾ ਹਾਂ, ਜਦੋਂ ਕਿ ਡਾਕਟਰ ਗੋਪੀ ਚੰਦ ਜੀ ਪੰਜਾਬ ਦੇ ਚੀਫ ਮਨਿਸਟਰ ਸਨ, ਉਨ੍ਹਾਂ ਨੇ ਹਾਊਸ ਵਿੱਚ ਬੋਲਦਿਆਂ ਇਹ ਗੱਲ ਕਹੀ ਸੀ ਕਿ ਮੈਂ ਭਾਵੇਂ ਸ਼ਹਿਰ ਵਿੱਚ ਵਸਣ ਵਾਲਾ ਹਾਂ ਪਰ ਮੈਂ ਪੇਂਡੂਆਂ ਦੇ ਦੁਖੜੇ ਪਿੰਡ ਵਿੱਚ ਵਸਣ ਵਾਲਿਆਂ ਤੋਂ ਵਧ ਜਾਣਦਾ ਹਾਂ। ਇਹ ਪੇਂਡੂਆਂ ਦੀ ਕੀ ਤਕਲੀਫ ਦੂਰ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਉਨ੍ਹਾਂ ਨੇ ਆਬੀਆਨਾ ਇਕ ਰੁਪਏ ਪਿਛੇ -/9/- ਵਧਾ ਦਿੱਤਾ ਹੈ। ਇਸ ਲਈ ਕਿਸਾਨਾਂ ਨੇ ਅੰਦੋਲਨ ਕੀਤਾ ਸੀ ਅਤੇ ਲੋਕਾਂ ਨਾਹਰਾ ਲਗਾਇਆ ਸੀ ਕਿ ਅਸੀਂ ਇਕੋ ਇਕ tax ਦਿਆਂਗੇ। ਪਰ ਏਥੇ ਤਾਂ ਹਰ ਸਾਲ ਨਵੇਂ ਟੈਕਸ ਲਗਦੇ ਜਾ ਰਹੇ ਹਨ ਅਤੇ ਜਿਉਂ ਜਿਉਂ taxes ਲਗਦੇ ਹਨ ਤਿਉਂ ਤਿਉਂ ਨਵੀਆਂ posts ਵੀ ਬਣਦੀਆਂ ਜਾਂਦੀਆਂ ਹਨ। ਪਹਿਲਾਂ 7 ਆਦਮੀਆਂ ਦੀ ਵਜ਼ੀਰ ਮੰਡਲੀ ਸੀ, ਸੱਤਾਂ ਤੋਂ 13 ਹੋਏ, ਫੇਰ 13 ਤੋਂ 34 ਹੋ ਗਏ, ਹੁਣ 34 ਆਦਮੀਆਂ ਤੋਂ 63 ਬਣਨ ਵਾਲੇ ਹਨ। ਹਰ ਸਾਲ ਇਸ ਤਰ੍ਹਾਂ ਇਹ ਸਰਕਾਰੀ ਖਜ਼ਾਨੇ ਤੇ ਭਾਰ ਪਾਉਂਦੇ ਚਲੇ ਜਾ ਰਹੇ ਹਨ। ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਅੱਜ ਪੰਜਾਬ ਦੀ ਕਿਸਾਨੀ ਦੀ ਹਾਲਤ ਇਤਨੀ ਦੀਗਰਗੂੰ ਹੋ ਚੁਕੀ ਹੈ ਕਿ ਸਾਡੀ ਸਾਰੀ ਜ਼ਮੀਨ ਸੇਮ ਦੇ ਨਾਲ ਤਬਾਹ ਹੋ ਗਈ ਹੈ ਔਰ ਟੈਕਸਾਂ ਦੇ ਭਾਰ ਦੇ ਨਾਲ ਸਾਡੀ ਕਮਰ ਟੁਟਣ ਦੇ ਕਰੀਬ ਹੈ। ਡਿਪਟੀ ਸਪੀਕਰ ਸਾਹਿਬਾ, ਸੰਨ 1948 ਵਿਚ ਪੰਜਾਬ ਦਾ ਬਜਟ 7 ਕਰੋੜ 23 ਲਖ ਰੁਪਏ ਦਾ ਸੀ ਲੇਕਿਨ ਹੁਣ 1962 ਦੇ ਵਿਚ 87 ਕਰੋੜ ਰੁਪਏ ਤੋਂ ਵੀ ਉਪਰ ਚਲਾ ਗਿਆ ਹੈ। ਹੁਣ ਅਸੀਂ ਸੁਣਿਆ ਹੈ ਕਿ ਇਹ ਸੈਸ਼ਨ ਦੇ ਕੁਝ ਦਿਨ ਹੋਰ ਵਧਾ ਕੇ 8 ਕਰੋੜ ਰੁਪਏ ਦੇ ਹੋਰ ਟੈਕਸ ਲਗਾਉਣ ਵਾਲੇ ਹਨ। (ਸ਼ੋਰ)। ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਰੌਲਾ ਪਾਉਣ ਵਾਲੇ ਹਨ ਇਨ੍ਹਾਂ ਨੂੰ ਵੀ ਕੁਝ ਹਿੱਸਾ ਦੇ ਦਿਉ। ਵਜ਼ੀਰ ਦਸ ਹੋਰ ਵਧਾ ਲਉ ਕਿਉਂਕਿ ਕਿਸੇ ਤਰੀਕੇ ਨਾਲ ਤੁਹਾਡੀਆਂ ਗੱਦੀਆਂ ਕਾਇਮ ਰਹਿ ਸਕਣ। ਸਾਡੇ ਨਾਲ ਜੋ ਬੀਤੇਗੀ ਅਸੀਂ ਦੇਖ ਲਵਾਂਗੇ। ਡਿਪਟੀ ਸਪੀਕਰ ਸਾਹਿਬਾ, ਸਾਡੇ ਮੁਖ ਮੰਤ੍ਰੀ ਸਾਹਿਬ ਬੜੇ ਹੰਕਾਰੇ ਹੋਏ ਸੀ। ਅਸੀਂ ਏਥੇ 22 ਮਾਰਚ ਨੂੰ ਅਸੈਂਬਲੀ ਦੇ ਅੱਗੇ ਮੁਜ਼ਾਹਰਾ ਕੀਤਾ ਸੀ ਕਿ ਮਰਲਾ ਟੈਕਸ ਬੰਦ ਕਰੋ। ਉਦੋਂ ਇਨ੍ਹਾਂ ਨੇ ਲਾਠੀ ਚਾਰਜ ਕਰਵਾਈ ਸੀ। ਡਿਪਟੀ ਸਪੀਕਰ ਸਾਹਿਬਾ, ਮੈਨੂੰ ਸਮਝ ਨਹੀਂ ਆਉਂਦੀ ਕਿ ਸਾਡਾ ਚੀਫ ਮਨਿਸਟਰ ਜੱਟਾਂ ਦਾ ਪੁਤ ਹੁੰਦਾ ਹੋਇਆ ਹੁਣ ਪਤਾ ਨਹੀਂ ਕਿਸ ਦਾ ਬਣਦਾ ਜਾਂਦਾ ਹੈ। ਪਤਾ ਨਹੀਂ ਇਸ ਨੇ ਜੱਟਾਂ ਦੇ ਖਿਲਾਫ ਕਿਉਂ ਨੀਤੀ ਬਣਾ ਲਈ ਹੈ। ਇਸ ਨੂੰ ਮੁੜ ਆਪਣੀ ਏਸ ਨੀਤੀ ਨੂੰ ਬਦਲਣਾ ਚਾਹੀਦਾ ਹੈ ਅਤੇ ਆਪਣੇ ਅਸਲੇ ਤੇ ਆਉਣਾ ਚਾਹੀਦਾ ਹੈ।

**ਡਿਪਟੀ ਸਪੀਕਰ** : ਤਰਸਿੱਕਾ ਸਾਹਿਬ, ਤੁਸੀਂ ਬੋਲਦੇ ਬੋਲਦੇ ਕਈ ਨਾਮੁਨਾਸਬ ਲਫਜ਼ ਵਰਤ ਜਾਂਦੇ ਹੋ ਜੋ ਨਹੀਂ ਵਰਤਣੇ ਚਾਹੀਦੇ।

(Addressing Comrade Makhan Singh Tarsikka.) (The hon. Member sometimes uses very undignified words which he should avoid.)

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਅਛਾ ਜੀ, ਮੈਂ ਆਪਣੀ ਗਲਤੀ ਵਾਪਸ ਲੈਂਦਾ ਹਾਂ। ਮੈਂ, ਡਿਪਟੀ ਸਪੀਕਰ ਸਾਹਿਬਾ, ਤੁਹਾਡੇ ਰਾਹੀਂ ਸਰਦਾਰ ਅਜਮੇਰ ਸਿੰਘ ਹੋਰਾਂ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਕਿਸਾਨਾਂ ਦੇ ਵਿੱਚੋਂ ਹੀ ਹੋ, ਤੁਸੀਂ ਕਿਸਾਨਾਂ ਦੇ ਜਾਏ ਹੋ, ਤੁਹਾਨੂੰ ਇਸ ਤਰ੍ਹਾਂ ਦੀ ਸੋਧਨਾ ਲਿਆਉਣੀ ਚਾਹੀਦੀ ਸੀ ਜਿਸ ਦੇ ਨਾਲ ਪਿੰਡਾਂ ਦੇ ਵਿਚ ਵਸਣ ਵਾਲੇ ਲੋਕਾਂ ਨੂੰ ਕੁਝ ਰੀਲੀਫ ਮਿਲਦਾ। ਜਿਹੜੇ ਤੁਸੀਂ ਹੋਰ ਟੈਕਸ ਲਗਾਉਣੇ ਸ਼ੁਰੂ ਕਰ ਦਿੱਤੇ ਹਨ ਇਨ੍ਹਾਂ ਦੇ ਨਾਲ ਲੋਕਾਂ ਦੀ ਹਾਲਤ ਹੋਰ ਵੀ ਭੈੜੀ ਹੋਵੇਗੀ।

**Sardar Gurdial Singh Dhillon :** Madam, may I know what is the hour of interruption, today?

**Deputy Speaker :** It is 4 p. m.

**सरदार गुरदयाल सिंह ढिल्लों :** डिप्टी स्पीकर साहिबा, क्या मैं जान सकता हूं कि हाउस का टाइम साढ़े तीन बजे से भी आगे बढ़ा दिया गया है ? मैं इस लिए पूछ रहा हूं कि हाउस 11 बजे से ले कर साढ़े तीन तक था लेकिन इस वक्त साढ़े तीन से ऊपर हो चुका है ?

**उपाध्यक्ष महोदय :** 11 से 4 बजे तक का फैसला पहले ही हो चुका था। (It had already been decided to meet from 11.00 a.m. to 4.00 p.m.)

**ਕਾਮਰੇਡ ਮੱਖਣ ਸਿੰਘ ਤਰਸਿਕਾ :** ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡੇ ਰਾਹੀਂ ਪੰਜਾਬ ਦੀ ਕਿਸਾਨੀ ਦਾ ਕੇਸ ਸਰਕਾਰ ਦੇ ਸਾਹਮਣੇ ਰਖ ਰਿਹਾ ਸੀ। ਮੈਂ ਇਹ ਦਸ ਰਿਹਾ ਸੀ ਕਿ ਕਿਸ ਤਰ੍ਹਾਂ ਆਏ ਸਾਲ ਪੰਜਾਬ ਦੇ ਕਿਸਾਨ ਤੇ ਨਵੇਂ ਟੈਕਸਾਂ ਦਾ ਭਾਰ ਪਾਇਆ ਜਾਂਦਾ ਹੈ। ਜ਼ਿਮੀਂਦਾਰਾਂ ਤੇ ਜਿਹੜੇ ਟੈਕਸ ਲਾਏ ਗਏ ਹਨ ਉਨ੍ਹਾਂ ਦੀ ਕਹਾਣੀ ਬੜੀ ਦਰਦਨਾਕ ਹੈ। ਏਸ ਵੇਲੇ ਅਸੀਂ ਜ਼ਮੀਨ ਨੂੰ ਨਹਿਰੀ ਪਾਣੀ ਲਗਾਉਣ ਲਈ ਜਿਹੜਾ ਆਬਿਆਨਾ ਦਿੰਦੇ ਹਾਂ, ਚਾਹੇ ਹਾੜ੍ਹੀ ਬੀਜੀਏ ਜਾਂ ਸੌਣੀ ਉਹ 6·3 ਰੁਪਏ ਹੈ। ਸੰਨ 1872 ਦੇ ਵਿਚ ਸੌਣੀ ਲਈ 3.6 ਆਨੇ ਸੀ ਅਤੇ ਹਾੜ੍ਹੀ ਲਈ 4 ਆਨੇ ਸੀ । ਸੰਨ 1896 ਦੇ ਵਿਚ ਪਹਿਲੀ ਵਾਰੀ ਅੰਗਰੇਜ਼ ਸਰਕਾਰ ਨੇ ਫਸਲ ਦਾ ਆਬਿਆਨਾ assess ਕੀਤਾ।

**ਡਿਪਟੀ ਸਪੀਕਰ :** ਤਰਸਿੱਕਾ ਸਾਹਿਬ, ਤੁਸੀਂ ਬੈਠ ਜਾਉ ਹੁਣ।

(Addressing Comrade Makhan Singh Tarsikka.) (The hon. Member may please resume his seat now.)

**ਮਾਲ ਮੰਤਰੀ** (ਸਰਦਾਰ ਅਜਮੇਰ ਸਿੰਘ) : ਡਿਪਟੀ ਸਪੀਕਰ ਸਾਹਿਬਾ, ਅੱਜ ਏਸ ਬਿਲ ਦੇ ਮੁਤੱਲਿਕ ਜਿਤਨੀਆਂ ਤਕਰੀਰਾਂ ਆਪੋਜ਼ੀਸ਼ਨ ਦੇ ਦੋਸਤਾਂ ਵੱਲੋਂ ਹੋਈਆਂ ਹਨ, ਉਹ ਬਿਲਕੁਲ ਗੈਰਮੁਤੱਲਕਾ ਸਨ। (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਬਿਲ ਤਾਂ ਬਹੁਤ ਛੋਟਾ ਜਿਹਾ ਸੀ ਔਰ ਇਸ ਵਿਚ ਅਸੀਂ ਪਹਾੜੀ ਅਤੇ sub-mountainous ਇਲਾਕਿਆਂ ਜਾਂ ਕੁਝ ਹੋਰ areas, ਜਿਨ੍ਹਾਂ ਦੇ ਉਪਰੋਂ ਇਹ ਟੈਕਸ ਹਟਾਇਆ ਜਾ ਸਕਦਾ ਹੈ, ਉਨ੍ਹਾਂ ਨੂੰ exclude ਕਰਨ ਲਈ ਇਹ ਬਿਲ ਲਿਆਂਦਾ ਹੈ। ਲੇਕਿਨ ਮੈਂ ਦੇਖਿਆ ਹੈ ਕਿ ਇਸ ਦੀ ਆੜ ਦੇ ਵਿਚ ਸਰਕਾਰ ਦੀ ਜਿਤਨੀ ਟੈਕਸੇਸ਼ਨ ਦੀ ਪਾਲਿਸੀ ਸੀ, ਉਸ ਨੂੰ discuss ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਅਤੇ ਇਹ ਕਿਹਾ ਗਿਆ ਹੈ ਕਿ ਏਥੇ ਬੜੀ ਭਾਰੀ ਆਫਤ ਆਉਣ ਵਾਲੀ ਹੈ। ਬਾਕੀ ਇਸ ਬਿਲ ਦੇ ਬਾਰੇ ਇਕ ਲਫਜ਼ ਵੀ ਨਹੀਂ ਕਿਹਾ ਗਿਆ। ਮੈਨੂੰ ਮਿਸਟਰ ਟੰਡਨ, ਜਿਹੜੇ ਕਾਫੀ ਸਿਆਣੇ ਮੈਂਬਰ ਹਨ, ਜਿਨ੍ਹਾਂ ਨੂੰ ਛੇ ਸਾਲ ਦਾ ਤਜਰਬਾ ਹੈ, ਉਨ੍ਹਾਂ ਦੀ ਜਜ਼ਬਾਤੀ ਸਪੀਚ ਸੁਣ ਕੇ ਬੜਾ ਅਫਸੋਸ ਹੋਇਆ। ਡਿਪਟੀ ਸਪੀਕਰ ਸਾਹਿਬਾ, ਇਕ ਪਾਸੇ ਤਾਂ ਮੇਰੇ ਦੋਸਤ ਕਹਿੰਦੇ ਹਨ ਕਿ ਪਜਾਬ ਦੇ ਵਿਚ ਪਿੰਡ ਪਿੰਡ ਦੇ ਵਿਚ ਸਕੂਲ, ਹਸਪਤਾਲ, ਸੜਕਾਂ ਅਤੇ ਹੋਰ ਹਰ ਕਿਸਮ ਦੀਆਂ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ ਲੇਕਿਨ ਦੂਸਰੇ ਪਾਸੇ ਅਸੀਂ ਜਦੋਂ ਜਾਇਜ਼ ਟੈਕਸ ਲਗਾ ਕੇ ਉਨ੍ਹਾਂ ਕੰਮਾਂ ਨੂੰ ਕਰਨ ਲਈ ਪੈਸਾ ਇਕਠਾ ਕਰਨ ਲਈ ਕੋਈ ਬਿਲ ਲਿਆਉਂਦੇ ਹਾਂ ਤਾਂ ਇਹ ਉਸ ਦੀ ਮੁਖ਼ਾਲਫਤ ਕਰਨੀ ਸ਼ੁਰੂ ਕਰ ਦਿੰਦੇ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਜ਼ਮੀਨਾਂ ਦੀਆਂ ਕੀਮਤਾਂ ਵਧ ਚੁਕੀਆਂ ਹਨ ਅਗਰ ਉਨ੍ਹਾਂ ਦੇ ਮਾਲਕਾਂ ਕੋਲੋਂ ਅਸੀਂ ਕੁਝ ਰੁਪਿਆ ਲੈ ਕੇ ਡੀਵੈਲਪਮੈਂਟ ਦੀਆਂ ਸਕੀਮਾਂ ਚਲਾਉਣ ਦਾ ਜਤਨ ਕਰਦੇ ਹਾਂ ਤਾਂ ਉਸ ਨੂੰ ਵੀ ਇਹ ਸਮਝਦੇ ਹਨ ਕਿ ਬੜਾ ਭਾਰੀ ਅਨਿਆਏ ਹੋ ਰਿਹਾ ਹੈ। ਇਹ ਕਹਿੰਦੇ ਹਨ ਕਿ ਹਾਊਸ ਟੈਕਸ, ਪਰਾਪਰਟੀ ਟੈਕਸ ਵਗੈਰਾ ਜਿਤਨੇ ਹਨ ਸਭ ਛਡ ਦਿਉ। ਏਥੇ ਸਰਦਾਰ ਸ਼ਮਸ਼ੇਰ ਸਿੰਘ ਹੋਰਾਂ ਨੇ ਕਿਹਾ ਸੀ ਕਿ ਜ਼ਮੀਨਾਂ ਤੇ ਜਿਹੜੇ 8 ਟੈਕਸ ਲਗਾਏ ਹਨ ਉਹ ਵੀ ਛਡ ਦਿਉ। ਮੈਂ ਪੁਛਣਾ ਚਾਹੁੰਦਾ ਹਾਂ ਕਿ

[ਮਾਲ ਮੰਤਰੀ]

ਇਕ ਪਾਸੇ ਤਾਂ ਤੁਸੀਂ ਅਲਾਹਮੇ ਦਿੰਦੇ ਹੋ ਕਿ ਏਥੇ ਸੜਕਾਂ ਨਹੀਂ ਬਣਦੀਆਂ, ਸਕੂਲ ਨਹੀਂ ਬਣਦੇ, ਹਸਪਤਾਲ ਨਹੀਂ ਬਣਦੇ ਅਤੇ ਦੂਸਰੇ ਪਾਸੇ ਤੁਸੀਂ ਕਹਿੰਦੇ ਹੋ ਕਿ ਸਾਰੇ ਟੈਕਸ ਮੁਆਫ ਕਰ ਦਿਉ । ਜੇ ਸਰਕਾਰ ਦੇ ਖਜ਼ਾਨੇ ਦੇ ਵਿਚ ਪੈਸਾ ਹੀ ਨਹੀਂ ਆਵੇਗਾ ਤਾਂ ਅਸੀਂ ਤੁਹਾਨੂੰ ਸਹੂਲਤਾਂ ਕਿਸ ਤਰ੍ਹਾਂ ਮੁਹਈਆ ਕਰ ਸਕਦੇ ਹਾਂ । ਅਜ ਜਿਹੜਾ ਅਸੀਂ ਅਮੈਂਡਿੰਗ ਬਿਲ ਪੇਸ਼ ਕੀਤਾ ਹੈ ਇਸ ਰਾਹੀਂ ਤਾਂ ਸਰਕਾਰ ਟੈਕਸ ਘਟਾ ਰਹੀ ਹੈ, ਲੇਕਿਨ ਮੇਰੇ ਦੋਸਤ ਕਹਿੰਦੇ ਹਨ ਕਿ ਸਰਕਾਰ ਦੀ ਨੀਤੀ ਹਾਨੀਕਾਰਕ ਹੈ । ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਾਂ ਤਾਂ ਇਹ ਕਾਨੂੰਨ ਨੂੰ ਜਾਣਦੇ ਨਹੀਂ ਜਾਂ ਪੜ੍ਹਦੇ ਨਹੀਂ ਅਤੇ ਜਾਂ ਜਾਨਣ ਅਤੇ ਪੜ੍ਹਨ ਦੇ ਬਾਵਜੂਦ ਜਾਣ ਬੁਝ ਕੇ ਏਥੇ ਇਸ ਕਿਸਮ ਦੀਆਂ ਸਪੀਚਾਂ ਕਰਕੇ ਲੋਕਾਂ ਨੂੰ ਭੁਲੇਖਾ ਪਾਉਣ ਦੀ ਕੋਸ਼ਿਸ਼ ਕਰਦੇ ਹਨ । ਇਸ ਬਿਲ ਦੇ ਵਿਚ ਕਿਹਾ ਗਿਆ ਹੈ ਕਿ ਜਿਹੜੇ ਮਕਾਨ ਦਾ 3 ਸੌ ਰੁਪਿਆ ਸਾਲਾਨਾ ਕਰਾਇਆ ਆਵੇਗਾ ਉਸ ਤੇ ਇਹ ਟੈਕਸ ਨਹੀਂ ਲਗਣਾ । ਜਦੋਂ 25 ਰੁਪਏ ਮਹੀਨੇ ਕਰਾਏ ਵਾਲੇ ਮਕਾਨ ਤੇ ਇਹ ਟੈਕਸ ਨਹੀਂ ਲਗਣਾ ਤਾਂ ਫੇਰ ਇਹ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਇਸ ਦਾ ਬੋਝ ਛੋਟੇ ਛੋਟੇ ਲੋਕਾਂ ਤੇ ਪੈਂਦਾ ਹੈ । ਡਿਪਟੀ ਸਪੀਕਰ ਸਾਹਿਬਾ, ਜਿੱਥੋਂ ਤਕ ਹਾਊਸ ਟੈਕਸ ਦਾ ਤਅੱਲੁਕ ਹੈ, ਉਹ ਉਨ੍ਹਾਂ ਲੋਕਾਂ ਤੇ ਲਗਦਾ ਹੈ ਜਿਨ੍ਹਾਂ ਦੀ ਕਮ ਅਜ਼ ਕਮ 3,600 ਰੁਪਿਆ ਆਮਦਨ ਹੋਵੇ । ਜੇ ਇਤਨੀ ਆਮਦਨ ਵਾਲੇ ਆਦਮੀ ਨੂੰ ਮਕਾਨ ਦਾ ਕਰਾਇਆ ਜ਼ਿਆਦਾ ਆਉਂਦਾ ਹੋਵੇ ਅਤੇ ਸਰਕਾਰ ਉਸ ਦੇ ਕੋਲੋਂ ਕੁਝ ਥੋੜਾ ਜਿਹਾ ਟੈਕਸ ਲੈ ਲਵੇ ਤਾਂ ਫੇਰ ਕੀ ਬੁਰੀ ਗਲ ਹੈ । ਡਿਪਟੀ ਸਪੀਕਰ ਸਾਹਿਬਾ, ਮੈਂ ਟੈਕਸੇਸ਼ਨ ਇਨਕੁਆਇਰੀ ਕਮਿਸ਼ਨ ਦੀ ਰੀਪੋਰਟ ਪੜ੍ਹੀ ਹੈ । ਉਨ੍ਹਾਂ ਨੇ ਕਿਹਾ ਹੈ ਕਿ ਦੋਨੋਂ ਟੈਕਸ ਇਕੋ ਥਾਂ ਤੇ ਲਗਦੇ ਹਨ ਇਸ ਕਰਕੇ ਇਸ ਨੂੰ Local Body ਦੇ ਔਰ ਸਟੇਟ ਗੌਰਮੈਂਟ ਦੇ ਵਿਚਵੰਡਿਆ ਜਾਵੇ । ਮੈਨੂੰ ਦੁਖ ਹੈ ਕਿ ਕਿਤਨੀਆਂ ਭੁਲੇਖੇ ਵਾਲੀਆਂ ਗੱਲਾਂ ਇਥੇ ਕਹੀਆਂ ਗਈਆਂ ਹਨ । ਮੇਰੇ ਕਮਿਊਨਿਸਟ ਦੋਸਤ ਕਹਿੰਦੇ ਹਨ ਕਿ ਕਿਸਾਨ ਤੇ 8 ਕਿਸਮ ਦੇ ਟੈਕਸ ਲਾ ਦਿਤੇ ਹਨ । ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਗਲਤ ਬਿਆਨੀ ਹੈ ਤੇ ਲੋਕਾਂ ਨੂੰ ਭੁਲੇਖੇ ਵਿਚ ਪਾਉਣ ਵਾਲੀ ਗੱਲ ਕਹੀ ਜਾਂਦੀ ਹੈ । (*Noise*) ਜ਼ਰਾ ਸਬਰ ਨਾਲ ਸੁਣੋ । ਜਿਹੜੀ Special Sur-charge ਦੀ ਗਲ ਕਹਿੰਦੇ ਹੈ, ਇਸ ਬਾਰੇ ਵੀ limit ਮੁਕਰਰ ਹੈ । ਜੋ ਆਦਮੀ 56 ਰੁਪਏ ਤੋਂ ਉਪਰ Land Revenue ਦਿੰਦਾ ਹੈ ਉਸਦੇ ਉਪਰ ਹੀ Special surcharge ਲਗਦਾ ਹੈ । ਜੇਕਰ ਕੋਈ ਪਾਣੀ ਲੈਂਦਾ ਹੈ ਉਸ ਤੇ ਹੀ ਪਾਣੀ ਦਾ ਟੈਕਸ ਲਗਦਾ ਹੈ, ਬਾਕੀਆਂ ਤੇ ਨਹੀਂ । ਇਹ ਜੋ 8 ਟੈਕਸ ਇਨ੍ਹਾਂ ਨੇ ਗਿਣੇ ਹਨ ਇਹ ਵਖਰੇ ਵਖਰੇ ਜ਼ਮੀਨ ਵਾਲਿਆਂ ਤੇ ਲਗਦੇ ਹਨ । ਇਨ੍ਹਾਂ ਨੇ ਤਾਂ 8 ਟੈਕਸ ਗਿਣ ਦਿਤੇ ਕਿ ਸਾਈਕਲ ਟੈਕਸ, Professional Tax (*Interruptions*) ਇਹ ਸਾਰੇ ਹੀ ਟੈਕਸ ਕਿਸਾਨ ਦਿੰਦਾ ਹੈ । ਇਹ ਕਹਿੰਦੇ ਹਨ, ਇਹ ਸਾਰੇ ਟੈਕਸ ਮੁਆਫ ਕਰ ਦਿਉ ਅਤੇ ਜੋ ਸ਼ਹਿਰਾਂ ਵਾਲੇ ਟੈਕਸ ਹਨ ਉਹ ਵੀ ਮੁਆਫ ਕਰ ਦਿਉ.........

**ਸ੍ਰੀ ਬਲਰਾਮਜੀ ਦਾਸ ਟੰਡਨ** : On a point of order, Madam ਇਹ ਵਜ਼ੀਰ ਸਾਹਿਬ ਬੋਲ ਰਹੇ ਸਨ ਤਾਂ ਮਾਸਟਰ ਗੁਰਬੰਤਾ ਸਿਘ ਜੀ ਤੁਹਾਡੇ ਤੇ ਬੋਲਣ ਵਾਲੇ ਵਜ਼ੀਰ ਸਾਹਬ ਦੇ ਦਰਮਿਆਨ ਵਿਚੋਂ ਗੁਜ਼ਰ ਗਏ ਹਨ । ਕੀ ਇਹ ਜਾਇਜ਼ ਹੈ ? (*noise and interruptions*)

**ਸਰਦਾਰ ਲਛਮਣ ਸਿੰਘ ਗਿੱਲ** : ਇਨ੍ਹਾਂ ਖੱਲਾਂ ਰੰਗਣ ਵਾਲਿਆਂ ਨੂੰ ਕੀ ਪਤਾ ਹੈ ਇਨ੍ਹਾਂ ਗੱਲਾਂ ਦਾ । (*noise*)

**ਸ੍ਰੀ ਬਲਰਾਮ ਜੀ ਦਾਸ ਟੰਡਨ** : On a point of order. ਕੀ ਵਜ਼ੀਰ ਸਾਹਿਬ ਵਿਚੋਂ cross ਕਰ ਸਕਦੇ ਹਨ ?

**उपाध्यक्ष महोदया** : यह point of order नहीं है । मैं ने देखा नहीं है । (This is no point of order. At least I have not seen it.)

**श्री उपाध्यक्षा :** सुनियें ..... (Please listen.....)

**माल मंतरी :** ਮੈਂ ਅਰਜ਼ ਕਰਦਾ ਹਾਂ ਕਿ ਗਿੱਲ ਸਾਹਬ ਨੇ ਹੁਣੇ ਇਥੇ ਇਕ ਬੜੀ ਕਮੀਨੇ ਤੇ ਘਟੀਆ ਗੱਲ ਮਾਸਟਰ ਗੁਰਬੰਤਾ ਸਿੰਘ ਜੀ ਦੇ ਮੁਤੱਲਕ ਕੀਤੀ ਹੈ ਅਤੇ ਮੈਂ ਉਹ... ...। (*loud noise*)

**आवाज़ां :** ਇਹ ਅਲਫਾਜ਼ ਵਾਪਸ ਲਉ। (*noise and interruptions*)

**Comrade Makhan Singh Tarsikka :** On a point of Order, Madam ....

**Deputy Speaker :** There should be no point of order, when I am speaking.

सरदार अजमेर सिंह जी, मुझे बड़े अफसोस के साथ कहना पड़ता है कि आप को ऐसे शब्द इस्तेमाल नहीं करने चाहियें। आप के साथ बड़े मुहज़्ज़ब लोग बैठे हैं, आप को ऐसे शब्द इस्तेमाल नहीं करने चाहिये। आप यह लफज़ वापस लें। (I am very sorry, the hon. Minister for Revenue should not have used such words. He should refrain from using such words in the presence of cultured people sitting here. He should please withdraw these words.)

**माल मंतरी :** ਮੈਂ ਬੜੇ ਅਦਬ ਨਾਲ ਤੇ ਨਿਹਾਇਤ ਪਾਰਲੀਮੈਂਟਰੀ ਤਰੀਕੇ ਨਾਲ ਇਹ ਗੱਲ ਤੁਹਾਡੇ ਧਿਆਨ ਵਿਚ ਲਿਆਂਦੀ ਹੈ ਕਿ..............(*noise*)।

**उपाध्यक्ष महोदया :** आप अपने लफ्ज़ वापस लें। (Please withdraw these words.) (शोर) मुझे बड़े अफसोस से कहना पड़ता है कि आप जैसे सयाने आदमी भी ऐसे लफ्ज़ वापस नहीं ले रहे। (I am sorry to say that such a prudent man like the Revenue Minister is not willing to withdraw such words.)

**माल मंतरी :** ਡਿਪਟੀ ਸਪੀਕਰ ਸਾਹਿਬਾ, ਮੈਂ ਇਕ ਗੱਲ ਤੁਹਾਡੇ ਧਿਆਨ ਵਿਚ ਲਿਆਂਦੀ ਹੈ ਪਰ ਤੁਸੀਂ ਉਸ ਵਲ ਧਿਆਨ ਨਹੀਂ ਦੇ ਰਹੇ ਹੋ। ਮੇਰੀ ਗੱਲ ਤਾਂ ਸੁਣ ਲਉ ਕਿ ਮੈਂ ਕੀ ਕਹਿੰਦਾ ਹਾਂ। (*noise*)

**उपाध्यक्ष महोदया :** मुझे बड़े अफसोस से कहना पड़ता है कि आप मेरी बात मानने को तैयार नहीं हैं। ( I am pained to point out that the hon. Minister for Revenue is not acceeding to my request.)

**माल मंतरी :** ਡਿਪਟੀ ਸਪੀਕਰ ਸਾਹਿਬਾ, ਤੁਸੀਂ ਮੇਰੀ ਸਿਆਣਪ ਨੂੰ ਚੰਗੀ ਤਰ੍ਹਾਂ ਜਾਣਦੇ ਹੋ। ਮੈਂ ਪਿਛਲੇ 10 ਸਾਲ ਤੋਂ ਇਸ ਹਾਊਸ ਵਿਚ ਹਾਂ ਅਤੇ ਮੈਂ ਕਦੇ ਕੋਈ ਐਸੀ ਗੱਲ ਨਹੀਂ ਕੀਤੀ। (*noise*) ਲੇਕਿਨ ਤੁਸੀਂ ਮੇਰੀ ਅਰਜ਼ ਤਾਂ ਸੁਣੋ। (*noise*) ਮੈਂ ਇਹ ਗੱਲ ਤੁਹਾਡੇ ਧਿਆਨ ਵਿਚ ਲਿਆ ਰਿਹਾ ਹਾਂ ਕਿ ਮਾਸਟਰ ਜੀ ਦੇ ਮੁਤੱਲਕ ਗਿਲ ਸਾਹਿਬ ਨੇ ਕਿਹਾ ਹੈ "ਇਨ੍ਹਾਂ ਖੱਲਾਂ ਰੰਗਣ ਵਾਲਿਆਂ ਨੂੰ ਕੀ ਪਤਾ ਹੈ ਇਨ੍ਹਾਂ ਗੱਲਾਂ ਦਾ"। (*loud noise and interruptions*) ਇਨ੍ਹਾਂ ਨੂੰ ਇਹ ਲਫ਼ਜ਼ ਵਾਪਸ ਲੈਣ ਲਈ ਕਹੋ (*noise*).........

**उपाध्यक्ष महोदया :** आप अपने लफ्ज़ वापस लें। (The hon. Minister should withdraw his words.) (*noise*) Order please.

**माल मंतरी :** ਤੁਸੀਂ ਇਨ੍ਹਾਂ ਨੂੰ ਵੀ ਕਿਉਂ ਨਹੀਂ ਕਹਿੰਦੇ ਕਿ ਉਹ ਇਹ ਅਲਫਾਜ਼ ਵਾਪਸ ਲੈਣ। (*noise*)

*Voices : Withdraw, withdraw.........(noise)*

**सरदार गुरदयाल सिंह ढिल्लों** : डिप्टी स्पीकर साहिबा, शोर हम दोनों तरफ से सुन रहे हैं। पता नहीं कि झगड़ा किस बात पर है। यह भी पता नहीं कि सरदार लछमन सिंह गिल ने क्या बात कही थी। इस तरफ से मनिस्टर साहब जवाब दे रहे हैं। उन्हों ने कुछ कहा है। वह पहले आप के notice में लायें तो आप declare करें। यह कोई तरीका नहीं कि बात का पहले पता भी न लगे कि बात क्या है .........

**उपाध्यक्ष महोदया** : Order please, आखर कोई हाउस की भी dignity है। कुछ पता नहीं लग रहा। कुछ इधर से बोल रहे हैं और कुछ उधर से बोल रहे हैं, यह तो मजाक ही बन गया है। मैं दोनों तरफ के मैम्बर साहिबान से दरख्वास्त करूंगी कि आप सब चुप रहें और मैं उम्मीद करती हूं कि जिस किसी ने कोई unparliamentary लफ्ज़ कहा होगा वह उसे खुद बखुद वापस ले लेगा। (Order please. At least some standard of the dignity of the House must be maintained. There is a complete confusion in the House. The hon. Members on both the sides of the House are shouting. They have reduced the House to a mockery. I would appeal to the hon. Members sitting on both the sides of the House to maintain order. I would expect that whosoever has made any unparliamentary remarks in the House will himself withdraw them.)

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬਾ, ਮੈਂ ਅਰਜ਼ ਕਰਦਾ ਹਾਂ ਕਿ ਮੈਂ ਤਾਂ ਇਹ ਲਫਜ਼ 10 ਬਾਰ ਵਾਪਸ ਲੈਣ ਲਈ ਤਿਆਰ ਹਾਂ ਲੇਕਿਨ ਜਿਹੜੀ ਗੱਲ ਗਿਲ ਸਾਹਬ ਨੇ ਕਹੀ ਹੈ ਜੇਕਰ ਉਹ ਬਦਸਤੂਰ ਕਾਇਮ ਰਹਿੰਦੀ ਹੈ ਤਾਂ ਇਹ ਚੰਗਾ ਨਹੀਂ ਜਾਪਦਾ। ਉਹ ਲਫਜ਼ ਵੀ ਤਾਂ ਵਾਪਸ ਕਰਾਉ......... (*noise*)

**चौधरी इंदर सिंह मलिक** : On a point of order, Madam. आप ने ruling दी है कि hon. Minister अपने लफज़ वापस लें तो क्या आप की ruling दिये जाने पर भी वह लफज़ वापस नहीं ले सकते ?

**उपाध्यक्ष महोदया** : आप मेरी ruling पर भी ruling देना चाहते हैं? (Does the hon. Member want to give ruling upon my ruling ?)

**चौधरी इन्दर सिंह मलिक** : नहीं जी, आप ने ruling दी है कि वह लफज़ वापस लें......

**ਭਗਤ ਗੁਰਾਂਦਾਸ ਹੰਸ** : On a point of Order, Madam. ਕੀ ਕੋਈ ਮੈਂਬਰ ਕਿਸੇ ਮਿਨਿਸਟਰ ਜਾਂ ਮੈਂਬਰ ਦੀ ਜ਼ਾਤ ਤੇ ਹਮਲਾ ਕਰ ਸਕਦਾ ਹੈ ਅਤੇ ਕਹਿ ਸਕਦਾ ਹੈ ਕਿ ਉਹ ਚਮੜਾ ਰੰਗਣ ਵਾਲੇ ਹਨ ?............(*noise*)

**उपाध्यक्ष महोदया** : आप अपने लफ़ज़ वापस ले लें। (The hon. Minister should withdraw his words.)

**श्री रूप लाल मेहता** : On a point of order, Madam. मेरे साथी सरदार अजमेर सिंह ने कहा है कि वह अपने लफ़ज़ withdraw करने को तैयार हैं लेकिन पहले जो लफ़ज़ सरदार लछमन सिंह ने सरदार गुरबन्ता सिंह के मुतल्लिक कहे हैं वह withdraw करें। पहले आप उन से withdraw करायें जो......

**Deputy Speaker** : This is no point of order .

(*Addressing the Minister for Revenue*) : आप से मेरी दरखास्त है कि आप अपने लफ्ज़ वापस ले लें और हाउस की dignity को कायम रखें । (I would request the hon. Minister to withdraw his words and maintain the dignity of the House.)

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬਾ, ਗਿਲ ਸਾਹਿਬ ਨੇ ਜਿਹੜੇ ਲਫਜ਼ ਕਹੇ ਹਨ ਉਨ੍ਹਾਂ ਨੂੰ ਪਹਿਲੇ ਉਹ ਵਾਪਸ ਲੈਣੇ ਚਾਹੀਦੇ ਹਨ ।

**उपाध्यक्ष महोदया** : आप ने जो unparliamentary लफज़ कहे हैं आप उन्हें क्यों withdraw नहीं करते ? (Why is the hon. Minister for Revenue not withdrawing the unparliamentary remarks made by him ?)

**ਮਾਲ ਮੰਤਰੀ** : ਮੈਂ ਤਾਂ ਵਾਪਸ ਲੈ ਲਵਾਂਗਾ, ਮੇਰੀ ਅਰਜ਼ ਤਾਂ ਸੁਣ ਲਓ । ਇਨ੍ਹਾਂ ਨੇ ਵੀ unparliamentary ਲਫਜ਼ ਇਸਤੇਮਾਲ ਕੀਤੇ ਹਨ । ਇਨ੍ਹਾਂ ਨੂੰ ਵੀ ਵਾਪਸ ਕਰਨ ਲਈ ਕਹੋ ।

**उपाध्यक्ष महोदया** : सरदार लछमन सिंह, आप ने क्या कहा था ?

**सरदार लच्छमन सिंह गिल** : मैं ने कुछ नहीं कहा । अगर यह समझते हैं कि मैं ने कोई unparliamentary लफ्ज़ इस्तेमाल किया है तो मैं उसे वापस लेता हूं ।

**उपाध्यक्ष महोदया** : आप " अगर " क्यों इस्तेमाल करते हैं । आप को वह लफज़ वापस लेने चाहियें । (Why should the hon. Member use the word "if." He must withdraw his words.)

**सरदार लच्छमन सिंह गिल** : जनाब, मैं ईमानदारी से कहता हूं कि मैं ने कुछ नहीं कहा । अगर फिर भी यह कहते हैं तो मैं वापस लेता हूं ।

**ਮਾਲ ਮੰਤਰੀ** : ਮੈਂ ਤਾਂ ਕਈ ਵਾਰੀ ਵਾਪਸ ਲੈ ਚੁਕਾ ਹਾਂ । ਮੈਂ ਵਾਪਸ ਲਏ ਵੀ ਹਨ, ਆਪ ਨੇ ਸੁਣਿਆ ਨਹੀਂ । ਇਨ੍ਹਾਂ ਨੇ ਵੀ unparliamentary ਲਫਜ਼ ਇਸਤੇਮਾਲ ਕੀਤੇ ਹਨ, ਇਨ੍ਹਾਂ ਤੋਂ ਵਾਪਸ ਕਰਵਾਓ । ਮੈਂ ਵਾਪਸ ਲੈ ਲਿਆ ਹੈ ।

**ਉਪ ਮੰਤਰੀ** (ਸਰਦਾਰ ਹਰਚੰਦ ਸਿੰਘ) : ਕਿਹੋ ਜਿਹੇ ਜਾਹਲਾਂ ਨਾਲ ਵਾਸਤਾ ਪਿਆ ਹੈ । (ਸ਼ੋਰ)

**चौधरी देवी लाल** : On a point of order, Madam. सरदार हरचंद सिंह, डिप्टी मिनिस्टर ने अभी अभी कहा है कि "किहो जहे ज़ाहलां नाल वास्ता पिया है" इन को यह लफज़ वापस लेने चाहियें ।

**उपाध्यक्ष महोदया** : आप ज़रा ख्याल फरमायें कि सैंकड़ों आदमी गैलरीज़ में बैठे हुए हैं और आप ने हाउस को तमाशा बना रखा है । बड़े अफसोस की बात है । (Please maintain the dignity of the House. The hon. Members should keep it in mind that hundreds of persons are sitting in the galleries and the hon. Members have reduced the House to a mockery. It is really lamentable.) Please maintain the dignity of the House.)

**ਮਾਲ ਮੰਤਰੀ** : ਮੈਂ ਬੇਨਤੀ ਕਰ ਰਿਹਾ ਸੀ ਕਿ ਇਸ ਛੋਟੇ ਜਿਹੇ ਬਿਲ ਤੇ ਕੋਈ ਇਹੋ ਜਿਹੀ ਬਾਤ ਨਹੀਂ ਸੀ ਜੋ ਐਸੀ ਨੁਕਤਾ ਚੀਨੀ ਕਰਨ ਦੀ ਗੁੰਜਾਇਸ਼ ਹੁੰਦੀ। ਐਸੀ ਨੁਕਤਾਚੀਨੀ ਤਾਂ ਬਜਟ ਦੀ ਜਨਰਲ ਡਿਸਕਸ਼ਨ ਤੇ ਹੋ ਸਕਦੀ ਸੀ ਅਤੇ ਕੀਤੀ ਗਈ ਹੈ। ਇਸ ਚੀਜ਼ ਤੇ ਤਾਂ ਥੋੜਾ ਜਿਹਾ ਵਕਤ ਲਗਣਾ ਸੀ। ਇਸ ਹਾਉਸ ਦੇ ਵਕਤ ਦੀ ਕਦਰ ਕਰਦਿਆਂ ਹੋਇਆਂ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਇਹ ਨਹੀਂ ਆਖਿਆ ਗਿਆ ਕਿ ਇਸ ਬਿਲ ਵਿਚ ਕੋਈ ਗਲਤੀ ਹੈ। ਮੇਰੇ ਇਕ ਦੋਸਤ ਨੇ ਇਹ ਗਲ ਆਖੀ ਸੀ ਕਿ ਇਸ ਨੂੰ ਬਿਲਕੁਲ ਮੁਆਫ ਕਰ ਦੇਣਾ ਚਾਹੀਦਾ ਹੈ। Courtyards ਵਗੈਰਾ ਦੀ ਗਲ ਆਖੀ ਗਈ ਸੀ। ਇਹ ਗਲ ਗਲਤ ਹੈ। ਇਹ ਆਖਿਆ ਗਿਆ ਸੀ ਕਿ ਇਸ ਵਿਚ ਕਮੀ ਕੀਤੀ ਜਾ ਸਕਦੀ ਹੈ। ਏਸੇ ਤਰ੍ਹਾਂ kitchens ਦੇ ਮੁਤੱਲਿਕ ਕਿਹਾ ਗਿਆ ਸੀ। Kitchens ਤੇ gardens ਦੇ ਮੁਤੱਲਿਕ ਸੀ। ਮੈਂ ਅਰਜ਼ ਕਰਦਾ ਹਾਂ ਇਹ ਬਿਲ ਪਾਸ ਕਰ ਦੇਣਾ ਚਾਹੀਦਾ ਹੈ।

**Deputy Minister** (Sardar Harchand Singh) : Madam, I request that the time of the sitting be extended.

*Voices from the Opposition Benches* : No, no.

**आवाजें** : (From the Treasury Benches) टाईम आधा घंटा और extend कर दिया जाए।

**आवाजें** : (From the Opposition Benches) No, no.

**उपाध्यक्ष महोदया** : जो रवैया आप ने अख्तियार कर रखा है उस के मद्देनज़र कोई रियायत नहीं की जा सकती। (In view of the attitude adopted by the Members, no consideration can be shown to them.)

**Deputy Speaker** : Question is—

That the Punjab Land Revenue Special Assessment (Exemption) Bill, be taken into consideration at once.

(*After ascertaining the votes of the Members by voices, Deputy Speaker said, "I think the Ayes have it". This opinion was challenged and division was claimed. Deputy Speaker after calling upon those Members who were for "Aye" and those who were for "No", respectively, to rise in their places and on a count having been taken, declared that the motion was carried*).

*The motion was carried.*

**Deputy Speaker** : The House will now proceed to consider the Bill clause by clause.

4.00 p.m.

(*The Sabha then adjourned till* 8.00 *a.m. on Tuesday, the* 8*th May*, 1962).

17546 P.V.S.—380—29-11-62—C., P. & S., Pb., Chandigarh.

## ANNEXURE

*Note* : Please see foot note at page (32) 66 of this debate, dated 7-5-62 Vol. I No 32

### Collections under Small Savings Scheme

**132. Sardar Kulbir Singh :** Will the Chief Minister be pleased to state—

(a) whether any Government employees were appointed as agents for the collections of funds under the Small Savings Scheme in the district of Amritsar during 1961-62; if so, their names with their full addresses ;

(b) the rate of commission paid per hundred rupees to the agents referred to in para (a) above ;

(c) the total amount collected by each of the said agents during 1961-62 and the total amount of commission received by each of them ;

(d) whether any staff officers other than the agents referred to in para (a) above were appointed by Government in the said district for collections; if so, their names and the posts held by them ;

(e) the total amount collected directly by the persons referred to in para (d) above during 1961-62 ;

(f) the total amount withdrawn by the depositors in the said district during 1961-62?

**Sardar Partap Singh Kairon :** (a) The following Government employees were appointed as agents for the collection of funds under Small Savings Scheme in the district of Amritsar during 1961-62 :—

| Serial No. | Names | Addresses |
|---|---|---|
| 1. | Shri Nathu Ram .. | Teacher, Government Primary School, Naushera Punuan, tehsil Tarn Taran |
| 2. | Shri Suresh Kumar .. | Teacher, Government High School, Dhand, tehsil Tarn Taran |
| 3. | Shri Madan Mohan Anand | Teacher, Government High School, Lopoke, tehsil Ajnala |
| 4. | Shri Sudershan Singh .. | Office of the District Inspectress of Schools, Amritsar |
| 5. | Shri Karam Singh .. | Branch Post Master, Kadgil, tehsil Tarn Taran |

Vol. I, No. 32.

| Serial No. | Names | | Addresses |
|---|---|---|---|
| 6. | Shri Maya Ram | .. | Branch Post Master, Thati Khara, tehsil Tarn Taran |
| 7. | Shri Bua Singh | .. | Branch Post Master, Kala Ghanu Pur, tehsil Amritsar |
| 8. | Shri Sat Pal | .. | Branch Post Master, Mehta, tehsil Amritsar |
| 9. | Shri Shyam Sunder | .. | Teacher, Government Middle School, A. G. Depai, tehsil Amritsar |

| (b) *Security* | | *Rate of Commission per hundred* |
|---|---|---|
| | | Rs nP. |
| For the sale of 12 Yr. N.P.S.Cs. | .. | 1.25 |
| For the sale of 10 Yr. N.P.S.Cs. | .. | 1.00 |

(c) The commission earned by the agents noted in part (a) above is indicated against each :—

| Serial No. | Name | | Amount collected | Commission received |
|---|---|---|---|---|
| | | | Rs nP. | Rs nP. |
| 1. | Shri Nathu Ram | .. | 900.00 | 11.25 |
| 2. | Shri Suresh Kumar | .. | .. | .. |
| 3. | Shri Madan Mohan Singh | .. | .. | .. |
| 4. | Shri Sudarshan Singh | .. | .. | .. |
| 5. | Shri Karam Singh | .. | .. | .. |
| 6. | Shri Maya Ram | .. | 1,720.00 | 21.50 |
| 7. | Shri Bua Singh | .. | 4,600.00 | 57.50 |
| 8. | Shri Sat Pal | .. | 15,145.00 | 189.31 |
| 9 | Shri Shyam Sunder | .. | .. | .. |
| | Total | .. | 22,365.00 | 279.56 |

(d) No.

(e) Nil.

| (f) Security | Amount withdrawn during 1961-62 |
|---|---|
| | Rs |
| N.P.S.Cs. .. | 34,09,077 |
| P.O.S.B. Accounts .. | 2,22,79,776 |

---

LEGAL ASSISTANCE FOR PERSONS BELONGING TO SCHEDULED CASTES

**126. Shri Amar Singh :** Will the Minister for Planning be pleased to state—

(a) the list of cases districtwise in the State in which legal assistance was given to the members of the Scheduled Castes during 1961-62.

(b) the list of Legal Practitioners districtwise, as approved by the Government for conducting the said cases and the number of those among them belonging to Scheduled Castes?

**Giani Kartar Singh :** (a) and (b) The requisite information is laid on the table. The legal practitioners appointed to conduct cases are selected from the approved State list for each District. Five of the practitioners engaged belonged to the Scheduled Castes.

**Statement Districtwise list of legal practitioners and cases conduted by them, during 1961-62, under the Legal Aid to Scheduled Castes (Punjab) Rule, 1960.**

| Name of District | Name of the case | Name of the legal practitioner appointed to conduct the case |
|---|---|---|
| 1. Amritsar .. | (1) Surain Singh *versus* Gunna Ram, Appeal (Schedule A of Legal Aid Rules) | Shri Sham Lal, Malhotra, Pleader |
| | (2) Dharam Chand *versus* Teja Singh, Ejectment application under section 13 of Rent Act. | Ditto |
| | (3) Ghunna Ram *versus* Surain Singh. Ejectment application under section 13 of Rent Act | Ditto |
| | (4) Natha Singh *versus* Buta Singh. Ejectment application, under section 14 A(2) | Ditto |
| | (5) Bhagat Singh, son of Mangal Singh, village Rakhdevidaspura. Miscellaneous application to the S. O. regarding issue of stay order for ejectment | Ditto |

| Name of District | Name of the case | Name of the legal practitioner appointed to conduct the case |
|---|---|---|
| Amritsar—contd | (6) Mohan Singh *versus* Tara Singh. Appeal against ejectment | Shri Sham Lal Malhotra Pleader |
| | (7) Banti, Tej Ram *versus* Sampuran Kaur etc. Suit for permanent injunction against forcible ejectment | Ditto |
| | (8) State *versus* Polha etc. Security proceedings under section 107/151, Cr.P.C. | Ditto |
| | (9) Jagat Singh *versus* Sant Singh. Complaint under section 7, Untouchability Offences Act | Ditto |
| | (10) State *versus* Tej Ram etc. Security Proceedings under section 107/151 Cr.P.C. | Ditto |
| | (11) Harnam Kaur *versus* Mohan Singh. Suit for arrears of rent in default of ejectment | Ditto |
| | (12) Sohan Singh *versus* Bela Singh etc. Complaint under section 448, I.P.C. | Ditto |
| | (13) Niranjan Singh *versus* Mehnga Singh. Complaint under section 323, I.P.C. | Ditto |
| | (14) State *versus* Boota Singh. Security proceedings under section 107/151, Cr. P.C. | Ditto |
| | (15) Soman *versus* Kanshi etc. Complaint under section 323/452, I.P.C. | Ditto |
| | (16) Madan Mohan Lal *versus* Muna Lal. Ejectment Case | Ditto |
| | (17) Ram Dass *versus* Thakar Singh. Appeal under Punjab Tenancy Act | Ditto |
| | (18) Ram Dass *versus* Achhar Singh. Appeal under Punjab Tenancy Act | Ditto |
| | (19) Ram Dass *versus* Bachan Singh. Appeal under Punjab Tenancy Act | Ditto |
| | (20) Karnail Singh *versus* Jagir Singh etc.. Complaint under section 352/504 I.P.C. | Ditto |
| | (21) Aror Singh *versus* Tara Singh. Suit for recovery of rent and ejectment of Tara Singh | Ditto |
| | (22) Pritam Kaur *versus* Teja Singh etc. Camplaint under section 354/380, I.P.C. | Ditto |
| | (23) Harnam Singh *versus* Gurmej Singh. Camplaint under section 7 of Untouchability Offences Act | Ditto |

